ੴ ਸਤਿਗੁਰ ਪ੍ਰਸਾਦਿ ॥

# ਰਮਜ਼ ਤੇ ਰਹੱਸ

*ਲੇਖਕ :*

## ਗਿ: ਸੰਤ ਸਿੰਘ ਮਸਕੀਨ

**ਗੁਰਮਤਿ ਸਮਾਗਮ ਅਸਥਾਨ**
ਰੋਡ ਨੰ: 2,
ਅਲਵਰ - 301 001 (ਰਾਜਸਥਾਨ)
ਫ਼ੋਨ : 2331313

**ਸੀਸ ਗਰਾਂ**
ਅਲਵਰ - 301 001 (ਰਾਜਸਥਾਨ)
ਫ਼ੋਨ : 0144-2701123
ਮੋਬਾਇਲ : 98102-70140

RAMAZ TE RAHASS

*by*

GIANI SANT SINGH MASKEEN



ਪਹਿਲੀ ਵਾਰ ਮਾਰਚ 2004

ਦੂਜੀ ਵਾਰ ਮਾਰਚ 2005

ਤੀਜੀ ਵਾਰ ਜਨਵਰੀ 2006

ਚੌਥੀ ਵਾਰ ਸਤੰਬਰ 2009

**ਮੁੱਲ : 75-00 ਰੁਪਏ**

*ਮਿਲਣ ਦੇ ਪਤੇ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

E-mail : singhbro@vsnl.com

Website : www.singhbrothers.com

*ਲੇਖਕ ਤੇ ਪ੍ਰਕਾਸ਼ਕ :*

ਗਿ: ਸੰਤ ਸਿੰਘ ਮਸਕੀਨ

ਸੀਸ ਗਰਾਂ, ਅਲਵਰ - 301 001 (ਰਾਜਸਥਾਨ)

ਫ਼ੋਨ : 0144-2701123, 2335478 ਮੋਬਾਇਲ : 98102-70140

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਦੋ ਸ਼ਬਦ

ਪ੍ਰਕਿਰਤੀ ਫਲਾਂ ਨੂੰ ਛਿਲਕਿਆਂ ਵਿਚ ਲਪੇਟ ਕੇ ਪੇਸ਼ ਕਰਦੀ ਹੈ। ਛਿਲਕਿਆਂ ਨੂੰ ਉਘਾੜ ਕੇ ਫਲ ਦੀ ਪ੍ਰਾਪਤੀ ਹੁੰਦੀ ਹੈ, ਜਿਵੇਂ ਕਿ ਬਦਾਮ, ਅਖ਼ਰੋਟ, ਪਿਸਤਾ, ਕੇਲਾ, ਸੰਤਰਾ ਆਦਿਕ ਦੀ ਛਿੱਲੜ ਲਾਹ ਕੇ ਫਲ ਨੂੰ ਖਾਈਦਾ ਹੈ। ਪਸ਼ੂਆਂ ਨੂੰ ਬੋਧ ਨਾ ਹੋਣ ਕਰਕੇ ਉਹ ਫਲਾਂ ਨੂੰ ਛਿਲਕਿਆਂ ਸਮੇਤ ਹੀ ਮੂੰਹ ਵਿਚ ਪਾ ਲੈਂਦੇ ਹਨ। ਮਹਾਂਪੁਰਸ਼, ਅਵਤਾਰੀ ਆਤਮਾਵਾਂ ਅਕਸਰ ਆਪਣੇ ਬਚਨਾਂ ਨੂੰ ਰਹੱਸ ਤੇ ਰਮਜ਼ ਵਿਚ ਬਿਆਨ ਕਰਦੇ ਹਨ। ਰਹੱਸ ਨੂੰ ਖੋਲ੍ਹਣ ਦੀ ਜਾਚ ਨਾ ਆਵੇ, ਰਮਜ਼ ਦੀ ਸਮਝ ਨਾ ਆਵੇ ਤਾਂ ਬਚਨਾਂ ਦੇ ਵਿੱਚੋਂ ਤੱਤ ਵਸਤੂਆਂ ਦੀ ਪ੍ਰਾਪਤੀ ਕਰਨੀ ਕਠਿਨ ਹੋ ਜਾਂਦੀ ਹੈ। ਆਦਿ ਤੇ ਜੰਗਲੀ ਮਨੁੱਖ ਛਿਲਕਿਆਂ ਸਮੇਤ ਫਲ ਖਾ ਲੈਂਦੇ ਸਨ। ਸੱਭਿਅਤਾ ਦੇ ਵਿਕਾਸ ਨਾਲ ਮਨੁੱਖ ਛਿਲਕਿਆਂ ਨੂੰ ਸੁੱਟ, ਗਿਰੀ-ਰਸ ਪ੍ਰਾਪਤ ਕਰਨ ਵਿਚ ਸਫਲ ਹੋਏ ਹਨ। ਰਹੱਸ ਨੂੰ ਖੋਲ੍ਹਣ ਦੀ ਜਾਚ ਨਾ ਆਵੇ ਤਾਂ ਸ਼ਬਦ 'ਚੋਂ ਅੰਮ੍ਰਿਤ-ਰਸ ਪ੍ਰਾਪਤ ਕਰਨਾ ਕਠਿਨ ਹੋ ਜਾਂਦਾ ਹੈ।

ਗੁਰੂ ਦੀ ਰਮਜ਼ ਤੇ ਰਹੱਸ ਨੂੰ ਗੁਰਦੇਵ ਆਪ ਹੀ ਜਾਣਦੇ ਹਨ। ਉਹਨਾਂ ਦੀ ਦਿੱਤੀ ਹੋਈ ਮਤ ਅਨੁਸਾਰ ਸ਼ਬਦਾਂ ਦੀ ਰਮਜ਼ ਪਾਠਕਾਂ ਦੇ ਸਾਹਮਣੇ ਰੱਖੀ ਹੈ। ਪਰ ਇਹ ਇਸ ਤਰ੍ਹਾਂ ਹੀ ਸਮਝੋ ਕਿ ਸਾਗਰ ਵਿੱਚੋਂ ਇਕ ਬੂੰਦ ਹੀ ਪ੍ਰਾਪਤ ਕਰ ਸਕੇ ਹਾਂ। ਇਹ ਬੂੰਦ, ਸਾਗਰ ਦੀ ਮਹਾਨਤਾ ਪਾਠਕਾਂ ਦੇ ਸਾਹਮਣੇ ਪ੍ਰਗਟ ਕਰ ਸਕੇ ਤਾਂ ਮੈਂ ਇਹ ਨਿਮਾਣਾ ਜਿਹਾ ਉੱਦਮ ਸਫਲ ਸਮਝਾਂਗਾ।

ਸਤਿਗੁਰੂ ਜੀ ਆਪਣੀ ਕਲਾ ਵਰਤਾਣ!

ਸੀਸ ਗਰਾਂ, **ਗਿਆਨੀ ਸੰਤ ਸਿੰਘ ਮਸਕੀਨ**
ਅਲਵਰ (ਰਾਜਸਥਾਨ)

# ਗਿਆਨ ਦੀਆਂ ਦੋ ਵਿਪਰੀਤ ਧਾਰਾਵਾਂ

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥**

*(ਗਉੜੀ ਸੁਖਮਨੀ ਮ: ੫, ਪੰਨਾ 293)*

ਗਿਆਨ ਦੀਆਂ ਦੋ ਧਾਰਾਵਾਂ ਹਨ—ਇਕ ਨੂੰ ਵਿਗਿਆਨ (Science) ਕਹਿੰਦੇ ਨੇ ਤੇ ਇਕ ਨੂੰ ਧਰਮ (ਆਤਮਿਕ ਗਿਆਨ)।

ਇਸ ਆਧਾਰ 'ਤੇ ਆਦਿ-ਕਾਲ ਤੋਂ ਹੀ ਗਿਆਨ ਦੀਆਂ ਦੋ ਧਾਰਾਵਾਂ, ਦੋ ਸ਼ਾਖ਼ਾਂ ਨੇ, ਦੋ ਦ੍ਰਿਸ਼ਟੀਆਂ ਨੇ, ਔਰ ਦੋਵੇਂ ਅਲੱਗ ਅਲੱਗ ਨੇ।

(1) ਇਕ ਵਿਗਿਆਨ ਦੀ ਦ੍ਰਿਸ਼ਟੀ ਹੈ, ਜਿਸ ਨਾਲ ਸੰਸਾਰ ਨੂੰ ਤੇ ਫਿਰ ਆਪਣੇ ਆਪ ਨੂੰ ਵੇਖਣਾ ਹੈ।

(2) ਇਕ ਧਰਮ ਦੀ ਦ੍ਰਿਸ਼ਟੀ ਹੈ, ਆਤਮਿਕ ਗਿਆਨ ਦੀ ਦ੍ਰਿਸ਼ਟੀ ਹੈ, ਜਿਸ ਨਾਲ ਸੰਸਾਰ ਨੂੰ ਤੇ ਆਪਣੇ ਆਪ ਨੂੰ ਵੇਖਣਾ ਹੈ।

ਕੋਈ ਵਿਗਿਆਨ ਵਿਚ ਅੱਗੇ ਹੋ ਸਕਦਾ ਹੈ, ਚੋਟੀ ਦਾ ਵਿਗਿਆਨਕ (Scientist) ਹੋ ਸਕਦਾ ਹੈ, ਕੋਈ ਧਰਮ ਵਿਚ ਅੱਗੇ ਹੋ ਸਕਦਾ ਹੈ, ਮਹਾਨ ਸੰਤ ਹੋ ਸਕਦਾ ਹੈ, ਅਵਤਾਰ ਹੋ ਸਕਦਾ ਹੈ, ਪੂਰਨ ਪਰਮ ਅਵਤਾਰ ਹੋ ਸਕਦਾ ਹੈ। ਇਹ ਦੋ ਦ੍ਰਿਸ਼ਟੀਆਂ, ਦੋ ਅਲੱਗ ਅਲੱਗ ਮਾਰਗ ਨੇ—ਇਕ ਬਾਹਰ ਦੀ ਤਰਫ਼ ਜਾਂਦਾ ਹੈ, ਇਕ ਅੰਦਰ ਦੀ ਤਰਫ਼ ਜਾਂਦਾ ਹੈ। ਇਹ ਰਸਤੇ ਚੂੰਕਿ ਅਲੱਗ ਅਲੱਗ ਨੇ, ਇਨ੍ਹਾਂ ਰਸਤਿਆਂ 'ਤੇ ਚੱਲਣ ਵਾਲਿਆਂ ਦਾ ਆਪਸੀ ਮਿਲਾਪ ਮੁਸ਼ਕਲ ਨਾਲ ਹੀ ਹੁੰਦਾ ਦਿਖਾਈ ਦਿੰਦਾ ਹੈ।

ਇਕ ਬਾਹਰ ਬਾਰੇ ਬਹੁਤ ਕੁਛ ਜਾਣ ਸਕਦਾ ਹੈ; ਕਬੀਰ ਨਾਲੋਂ ਆਈਨਸਟਾਈਨ ਜ਼ਿਆਦਾ ਜਾਣਦੇ ਨੇ, ਬਾਹਰ ਦੇ ਬਾਰੇ, ਸੰਸਾਰ ਦੇ ਬਾਰੇ; ਔਰ ਇਸੇ ਤਰੀਕੇ ਨਾਲ ਜੋ ਚੋਟੀ ਦੇ ਸਾਇੰਟਿਸਟ ਹੋਏ ਨੇ, ਉਹ ਇਕ ਭਗਤ, ਇਕ ਸੰਤ ਦੀ ਨਿਸਬਤ ਬਾਹਰ ਦੇ ਹਾਲਾਤ ਜ਼ਿਆਦਾ ਜਾਣਦੇ ਨੇ। ਪਰ, ਇਕ ਭਗਤ ਅੰਦਰ ਦੀ ਦੁਨੀਆ ਬਾਰੇ ਜ਼ਿਆਦਾ ਵਾਕਿਫ਼ ਹੈ। ਦਰਅਸਲ ਸਮੁੱਚੇ ਸੰਸਾਰ ਵਿਚ ਗਿਆਨੀ ਉਸ ਨੂੰ ਕਹਿੰਦੇ ਨੇ, ਜੋ ਬਾਹਰ ਦੇ ਸੰਬੰਧ ਵਿਚ ਬਹੁਤਾ

ਜਾਣਦਾ ਹੈ, ਬਹੁਤ ਜ਼ਿਆਦਾ ਜਾਣਦਾ ਹੈ, ਲੇਕਿਨ ਸਾਡੇ ਭਾਰਤ ਦੇਸ਼ ਵਿਚ ਵੱਡਾ ਗਿਆਨੀ ਉਸ ਨੂੰ ਕਹਿੰਦੇ ਹਨ ਜੋ ਆਪਣੇ ਬਾਰੇ ਬਹੁਤਾ ਜਾਣਦਾ ਹੈ। ਬਾਹਰ ਦਾ ਗਿਆਨ ਜਾਣਨ ਵਾਲਾ, ਸੂਰਜ, ਚੰਦ, ਤਾਰਿਆਂ ਦਾ ਗਿਆਨ ਰੱਖਣ ਵਾਲਾ, ਜ਼ੱਰੇ ਜ਼ੱਰੇ ਦਾ ਬੋਧ ਰੱਖਣ ਵਾਲਾ ਆਪਣੇ ਬਾਰੇ ਬਿਲਕੁਲ ਸਿਫ਼ਰ ਹੁੰਦਾ ਹੈ; ਆਪਣੇ ਬਾਰੇ ਬਿਲਕੁਲ ਨਹੀਂ ਜਾਣਦਾ। ਜੋ ਆਪਣੇ ਬਾਰੇ ਜਾਣਦਾ ਹੈ, ਇਹ ਹੋ ਸਕਦਾ ਹੈ ਕਿ ਉਹ ਥੋੜ੍ਹਾ ਬਹੁਤ ਬਾਹਰ ਦੇ ਬਾਰੇ ਵੀ ਜਾਣਦਾ ਹੋਵੇ, ਪਰ ਜੋ ਮਹਾਨ ਵਿਗਿਆਨਕ ਬਾਹਰ ਦੇ ਬਾਰੇ ਜਾਣਦੇ ਨੇ, ਉਹਨਾਂ ਨੂੰ ਅੰਦਰ ਦੇ ਬਾਰੇ ਬਿਲਕੁਲ ਕੋਈ ਸੂਝ ਸਮਝ ਨਹੀਂ ਹੁੰਦੀ। ਇਨ੍ਹਾਂ ਦਾ ਅੰਦਰ ਦੀ ਦੁਨੀਆ ਨਾਲ ਮਿਲਣ ਕਦੀ ਨਹੀਂ ਹੁੰਦਾ।

ਭਾਰਤ ਵਿਚ ਵੀ ਇਹ ਦੋ ਤਰ੍ਹਾਂ ਦਾ ਗਿਆਨ ਵਿਕਸਤ ਹੋਇਆ—ਇਕ ਨੂੰ ਆਤਮ ਗਿਆਨ ਅਤੇ ਦੂਸਰੇ ਨੂੰ ਜੋਤਿਸ਼ ਵਿਗਿਆਨ ਕਹਿੰਦੇ ਹਨ। ਜੋਤਿਸ਼ ਵਿਗਿਆਨ ਨੇ ਬੜੇ ਬੜੇ ਪੰਡਿਤ ਜੋਤਸ਼ੀ ਪੈਦਾ ਕੀਤੇ; ਆਤਮਿਕ ਗਿਆਨ ਨੇ ਬੜੇ ਬੜੇ ਭਗਤ, ਸੰਤ, ਆਤਮ-ਦਰਸ਼ੀ, ਰਿਸ਼ੀ-ਮੁਨੀ ਔਰ ਬ੍ਰਹਮ ਗਿਆਨੀ ਪੈਦਾ ਕੀਤੇ। ਹੈ ਤਾਂ ਇਕ ਤਰੀਕੇ ਨਾਲ ਗਿਆਨ ਦਾ ਹੀ ਵਿਸਥਾਰ। ਬਾਹਰ ਦੇ ਵਿਸਥਾਰ ਤੇ ਅੰਦਰ ਦੇ ਵਿਸਥਾਰ ਨੇ ਵੱਖ-ਵੱਖ ਲੋਕਾਂ ਨੂੰ ਜਨਮ ਦਿੱਤਾ। ਬਾਹਰ ਦਾ ਸਾਰਾ ਵਿਸਥਾਰ ਭੋਜਨ 'ਤੇ ਖੜ੍ਹਾ ਹੈ। ਕੋਈ ਡਾਕਟਰ ਹੈ, ਕੋਈ ਇੰਜੀਨੀਅਰ ਹੈ, ਕੋਈ ਵਕੀਲ ਹੈ, ਬਹੁਤ ਵੱਡਾ ਕਾਰਖ਼ਾਨੇਦਾਰ ਹੈ, ਵੱਡਾ ਬਿਜ਼ਨਸਮੈਨ ਹੈ, ਬਹੁਤ ਵੱਡਾ ਵਾਪਾਰੀ ਹੈ—ਇਹ ਸਭ ਭੋਜਨ ਦਾ ਵਿਸਥਾਰ ਹੈ। ਮੈਂ ਸੁਖ ਦੀ ਰੋਟੀ ਖਾ ਸਕਾਂ, ਮੈਨੂੰ ਸੁਖ ਨਾਲ ਭੋਜਨ ਮਿਲ ਸਕੇ, ਚੰਗਾ ਭੋਜਨ ਪ੍ਰਾਪਤ ਹੋ ਸਕੇ, ਮਨ-ਭਾਉਂਦਾ ਭੋਜਨ ਪ੍ਰਾਪਤ ਹੋ ਸਕੇ ਔਰ ਸਮੇਂ ਸਿਰ ਪ੍ਰਾਪਤ ਹੋ ਸਕੇ। ਤੋ ਇਸ ਭੋਜਨ ਦੇ ਵਿਸਥਾਰ ਨੇ ਚੋਟੀ ਦੇ ਵਿਗਿਆਨਕ, ਡਾਕਟਰ, ਵਕੀਲ, ਬੜੇ ਬੜੇ ਕਾਰਖ਼ਾਨਿਆਂ ਦੇ ਮਾਲਿਕ ਪੈਦਾ ਕੀਤੇ। ਇਸ ਦੇ ਉਲਟ ਅੰਦਰ ਦਾ ਗਿਆਨ ਭਜਨ 'ਤੇ ਖੜ੍ਹਾ ਹੈ। ਇਹ ਭਜਨ ਦਾ ਹੀ ਵਿਸਥਾਰ ਹੈ ਕਿ ਇਤਨੇ ਇਤਨੇ ਰਿਸ਼ੀ-ਮੁਨੀ, ਭਿਕਸ਼ੂ, ਸਾਧੂ, ਸੰਤ, ਜੋਗੀ, ਜੰਗਮ, ਦਿਗ਼ੰਬਰ ਪੈਦਾ ਹੋਏ। ਇਸ ਨੇ ਬਹੁਤ ਸਾਰੇ ਧਾਰਮਿਕ ਗ੍ਰੰਥਾਂ ਨੂੰ ਜਨਮ ਦਿੱਤਾ। ਇਹ ਸਭ ਭਜਨ ਦਾ ਹੀ ਵਿਸਥਾਰ ਹੈ। ਭਜਨ ਦੇ ਵਿਸਥਾਰ ਵਿੱਚੋਂ ਵੇਦਾਂ, ਉਪਨਿਸ਼ਦਾਂ ਤੇ ਸ਼ਾਸਤਰਾਂ ਦਾ ਜਨਮ ਹੋਇਆ। ਗੁਰੂ ਨਾਨਕ ਦੇਵ ਜੀ ਦੇ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਭਜਨ ਨੇ ਇਕ ਐਸੇ ਗ੍ਰੰਥ ਨੂੰ ਜਨਮ ਦਿੱਤਾ, ਜੋ ਗ੍ਰੰਥਾਂ ਦਾ ਗੁਰੂ ਹੈ, ਪੰਥਾਂ ਦਾ ਗੁਰੂ ਹੈ—ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ। ਤੋ ਭਜਨ ਦੇ ਵਿਸਥਾਰ ਉੱਤੇ ਖੜ੍ਹਾ ਹੈ ਅਧਿਆਤਮਿਕ ਗਿਆਨ ਔਰ ਭੋਜਨ ਦੇ ਵਿਸਥਾਰ ਉੱਤੇ ਸਾਰੇ ਦਾ ਸਾਰਾ ਸੰਸਾਰ ਦਾ ਗਿਆਨ

ਖੜ੍ਹਾ ਹੈ (ਬਾਹਰ ਦਾ ਗਿਆਨ)। ਠੀਕ ਹੈ, ਇਕ ਡਾਕਟਰ, ਇਕ ਇੰਜੀਨੀਅਰ, ਇਕ ਸਾਇੰਟਿਸਟ ਬਾਹਰ ਦੇ ਬਾਰੇ ਬਹੁਤ ਕੁਛ ਜਾਣਦਾ ਹੈ, ਪਰ ਇਹ ਜਾਣਨ ਦੀ ਜਗਿਆਸਾ, ਲਾਲਸਾ, ਆਖ਼ਰ ਭੋਜਨ ਦੀ ਭੁੱਖ ਤੋਂ ਹੀ ਪੈਦਾ ਹੋਈ ਹੈ। ਇਹ ਸਭ ਕੁਛ ਭੋਜਨ ਦਾ ਹੀ ਤਾਂ ਵਿਸਥਾਰ ਹੈ। ਬੜੇ ਬੜੇ ਸਕੂਲ, ਕਾਲਜ, ਯੂਨੀਵਰਸਿਟੀਆਂ, ਇਨ੍ਹਾਂ ਵਿਚ ਜੋ ਕੁਝ ਹੋ ਰਿਹਾ ਹੈ—ਭੋਜਨ ਢੰਗ ਨਾਲ ਉਪਲਬਧ ਹੋ ਸਕੇ, ਸੌਖੇ ਢੰਗ ਨਾਲ ਹੋ ਸਕੇ, ਬਹੁਤਾਤ ਵਿਚ ਉਪਲਬਧ ਹੋ ਸਕੇ—ਇਹ ਸਾਰੀ ਇਕ ਕੋਸ਼ਿਸ਼ ਹੈ, ਇਕ ਵਿਉਂਤ ਹੈ। ਪਰ ਪਰਮਾਤਮਾ ਮਿਲ ਸਕੇ, ਪਰਮ ਅਨੰਦ ਦੀ ਪ੍ਰਾਪਤੀ ਹੋ ਸਕੇ, ਮੈਂ ਪੂਰਨ ਹੋ ਸਕਾਂ, ਮੈਂ ਰਿਸ਼ੀ, ਯੋਗੀ, ਭਗਤ, ਸੰਤ, ਆਤਮ-ਦਰਸ਼ੀ ਬਣ ਜਾਵਾਂ, ਇਹ ਸਾਰੇ ਦਾ ਸਾਰਾ ਭਜਨ ਦਾ ਵਿਸਥਾਰ ਹੈ। ਭਾਵੇਂ ਭਾਰਤ ਨੇ ਵੀ ਵਿਗਿਆਨਕ ਪੈਦਾ ਕੀਤੇ, ਪਰ ਉਹ ਮਨੁੱਖੀ ਜੀਵਨ ਦੀ ਭਾਗ-ਰੇਖਾ ਬਾਰੇ ਆਪਣੇ ਗਿਆਨ ਨੂੰ ਸੀਮਿਤ ਹੀ ਰੱਖ ਸਕੇ। ਇਸ ਤੋਂ ਜੋ ਕੁਛ ਵਿਗਿਆਨ ਦਾ ਜਨਮ ਹੋਇਆ, ਜੈਸੇ ਅਸਲ ਦੀ ਨਕਲ ਹੁੰਦੀ ਹੈ; ਸੋਨੇ ਦੀ ਨਕਲ ਹੈ—ਮੁਲੰਮਾ, ਹੀਰਿਆਂ ਦੀ ਨਕਲ ਹੈ—ਚਮਕਦੇ ਹੋਏ ਕੱਚ ਔਰ ਚਮਕਦੇ ਹੋਏ ਕੱਚ ਤੋਂ ਹੀਰੇ ਦਾ ਭੁਲੇਖਾ ਹੋ ਸਕਦਾ ਹੈ; ਮੁਲੱਮੇ ਦੀ ਚਮਕ-ਦਮਕ ਤੋਂ ਸੋਨੇ ਦਾ ਭੁਲੇਖਾ ਹੋ ਸਕਦਾ ਹੈ। ਫ਼ੁਟਪਾਥ 'ਤੇ ਬੈਠੇ, ਰਸਤਿਆਂ ਵਿਚ ਬੈਠੇ, ਹੱਥਾਂ ਦੀਆਂ ਲਕੀਰਾਂ, ਮੱਥੇ ਦੀਆਂ ਲਕੀਰਾਂ ਦੇਖ ਕੇ ਮਨੁੱਖਾਂ ਦਾ ਭਵਿਸ਼ ਦੱਸਣ ਵਾਲਿਆਂ ਨੇ ਦਰਅਸਲ ਜੋਤਿਸ਼ ਵਿਗਿਆਨ ਨੂੰ ਬਦਨਾਮ ਕੀਤਾ ਔਰ ਇਸ ਨਾਲ ਮਨੁੱਖ ਦਾ ਵਿਸ਼ਵਾਸ ਜੋਤਿਸ਼ ਤੋਂ ਹਟ ਗਿਆ। ਇਹ ਇਕ ਸ਼ੁੱਧ ਵਿਗਿਆਨ ਸੀ, ਜਿਸ ਨਾਲ ਮਨੁੱਖ ਨੇ ਆਪਣਾ ਸੁਆਰਥ ਜੋੜ ਇਸ ਨੂੰ ਅਸ਼ੁੱਧ ਕਰ ਦਿੱਤਾ। ਇਹ ਤਾਂ ਠੀਕ ਹੈ ਕਿ ਜਿਸ ਦਿਨ ਚੰਦ੍ਰਮਾ ਪੂਰਨ ਹੁੰਦਾ ਹੈ, ਉਸ ਦਿਨ ਸਾਰੇ ਸਮੁੰਦਰ ਵਿਚ ਉਛਾਲ ਪੈਦਾ ਹੁੰਦਾ ਹੈ, ਕਿਧਰੇ ਦੋ ਮੀਲ, ਕਿਧਰੇ ਪੰਜ-ਪੰਜ ਮੀਲ ਤਕ ਸਾਗਰ ਵਧ ਜਾਂਦਾ ਹੈ, ਪਾਣੀ ਦੀ ਉਚਾਈ ਵਧ ਜਾਂਦੀ ਹੈ। ਤਟ 'ਤੇ ਰਹਿਣ ਵਾਲੇ ਮਨੁੱਖ ਇਹ ਜਾਣਦੇ ਹਨ, ਉਹ ਆਪਣੇ ਫ਼ਾਸਲੇ ਵਧਾ ਲੈਂਦੇ ਨੇ ਔਰ ਰਹਿਣ-ਸਹਿਣ ਦੂਰ ਲੈ ਜਾਂਦੇ ਨੇ, ਖ਼ਾਸ ਕਰਕੇ ਮਛੇਰੇ ਯਾ ਇਸ ਤਰ੍ਹਾਂ ਦੇ ਹੋਰ ਕਾਰੋਬਾਰੀ; ਉਨ੍ਹਾਂ ਨੂੰ ਇਸ ਗੱਲ ਦਾ ਬੋਧ ਹੁੰਦਾ ਹੈ।

ਇਸ ਸੰਬੰਧ ਵਿਚ ਪਹਿਲਾ ਜੋਤਿਸ਼ੀ, ਪਹਿਲਾ ਵਿਗਿਆਨਕ, ਪਹਿਲਾ ਰਿਸ਼ੀ 'ਭ੍ਰਿਗੂ' ਹੈ, ਜਿਸ ਨੇ ਆਖਿਆ ਕਿ ਸਮੁੰਦਰ ਦੀ ਉਛਾਲ, ਪਾਣੀ ਦਾ ਉਛਲ ਪੈਣਾ ਚੰਦ੍ਰਮਾ ਨਾਲ ਸੰਬੰਧਿਤ ਹੈ। ਜਿਸ ਦਿਨ ਚੰਦ੍ਰਮਾ ਪੂਰਾ ਹੁੰਦਾ ਹੈ, ਇੰਜ ਕਹਿ ਲਵੋ ਕਿ ਉਸ ਦਿਨ ਸਾਗਰ ਦੇ ਵਿਚ ਵੀ ਪੂਰ ਆਉਂਦਾ ਹੈ। ਤਾਂ ਉਸਦਾ ਕਹਿਣਾ ਸੀ ਕਿ ਮਨੁੱਖ ਦੇ ਸਰੀਰ ਵਿਚ 80 ਫ਼ੀਸਦੀ ਪਾਣੀ ਹੈ ਔਰ ਪਾਣੀ ਦਾ ਜ਼ਾਇਕਾ ਉਸੇ ਹੀ ਤਰ੍ਹਾਂ ਦਾ ਹੈ, ਜੋ ਸਾਗਰ ਦਾ ਹੈ। ਜਿਤਨਾ ਨਮਕੀਨ

ਪਾਣੀ ਸਾਗਰ ਦਾ ਹੈ, ਉਤਨਾ ਹੀ ਨਮਕੀਨ ਪਾਣੀ ਮਨੁੱਖ ਦਾ ਵੀ ਹੈ। ਜਿਤਨਾ ਮੋਟਾ ਭਾਰਾ ਵਜ਼ਨੀ ਪਾਣੀ ਸਾਗਰ ਦਾ ਹੈ, ਮਨੁੱਖ ਦਾ ਵੀ ਵੈਸਾ ਹੀ ਹੈ। ਭ੍ਰਿਗੂ ਇਸ ਖੋਜ ਵਿਚ ਪਿਆ ਕਿ ਜੋ ਸਾਗਰ ਇਤਨਾ ਵੱਡਾ ਹੈ, ਜੋ ਪ੍ਰਿਥਵੀ ਨੂੰ ਚਾਰੇ ਤਰਫ਼ਾਂ ਤੋਂ ਘੇਰੀ ਬੈਠਾ ਹੈ, ਔਰ ਪ੍ਰਿਥਵੀ ਨਾਲੋਂ ਤਿੰਨ ਗੁਣਾ ਜ਼ਿਆਦਾ ਹੈ, ਅਗਰ ਉਸ ਵਿਚ ਪੂਰ ਆ ਸਕਦਾ ਹੈ, ਅਗਰ ਉਹ ਉਛਲ ਸਕਦਾ ਹੈ ਤਾਂ ਮਨੁੱਖ ਦੇ ਵਿਚ ਵੀ ਉਛਾਲ ਆ ਸਕਦਾ ਹੈ। ਇਹ ਉਛਾਲ, ਉਤਾਰ-ਚੜ੍ਹਾਉ, ਜਵਾਰ-ਭਾਟਾ ਰੋਜ਼ ਦੀ ਚੰਦ੍ਰਮਾ ਦੀ ਕਸ਼ਿਸ਼ ਨਾਲ ਚੱਲਦਾ ਹੈ। ਇਸੇ ਹੀ ਆਧਾਰ 'ਤੇ ਭ੍ਰਿਗੂ ਨੇ ਮਨੁੱਖ ਦੇ ਭਵਿਸ਼ ਨੂੰ ਨਾਪਣ-ਤੋਲਣ ਦੀ ਕੋਸ਼ਿਸ਼ ਕੀਤੀ ਕਿ ਜਿਸ ਦਿਨ ਚੰਦ੍ਰਮਾ ਪੂਰਾ ਹੁੰਦਾ ਹੈ, ਮਨੁੱਖ ਦੇ ਵਿਚ ਵੀ ਕੋਈ ਉਛਾਲ ਆਉਂਦਾ ਹੋਵੇਗਾ। ਉਸਦੀ ਆਪਣੀ ਖੋਜ ਦੇ ਮੁਤਾਬਿਕ ਘਰੇਲੂ ਝਗੜੇ, ਬੈਰੂਨੀ ਝਗੜੇ ਪੂਰਨਮਾਸ਼ੀ ਦੇ ਦਿਨ ਜ਼ਿਆਦਾ ਹੁੰਦੇ ਹਨ। ਉਸ ਨੇ ਦੱਸਿਆ ਕਿ ਉਸ ਦਿਨ ਵਰਤ ਰੱਖੋ, ਭੁੱਖੇ ਰਹੋ, ਤਾਂਕਿ ਭੁੱਖ ਉਸ ਦਿਨ ਕਲਹ-ਕਲੇਸ਼ ਤੋਂ ਬਚਾਈ ਰੱਖੇ। ਸਿਰਫ਼ ਭੋਜਨ ਦੀ ਯਾਦ ਰਹੇ, ਹੋਰ ਕੁਛ ਯਾਦ ਨਾ ਰਹੇ। ਜੋ ਮਨੁੱਖ ਪੂਰਨਮਾਸ਼ੀ ਵਾਲੇ ਦਿਨ ਇਸ ਤਰ੍ਹਾਂ ਦਾ ਕਲਹ-ਕਲੇਸ਼ ਮਚਾਵੇ, ਉਸਨੂੰ ਕਹਿ ਦਿੰਦੇ ਹਨ—ਚਾਂਦਮਾਰਾ; ਇਹ ਚੰਦ੍ਰਮਾ ਦਾ ਮਾਰਿਆ ਹੋਇਆ ਹੈ, ਇਹ ਚੰਦ੍ਰਮਾ ਦਾ ਸਤਾਇਆ ਹੋਇਆ ਹੈ। ਉਚਾਰਣ ਫਿਰ ਹੋਰ ਛੋਟਾ ਹੋ ਗਿਆ—ਚੰਦਰਾ। ਔਰ ਚੰਦਰਾ ਇਕ ਗਾਲ੍ਹ ਬਣ ਗਈ। ਪਹਿਲੇ ਤਾਂ ਪੂਰਨਮਾਸ਼ੀ ਵਾਲੇ ਦਿਨ ਹੀ ਅਗਰ ਕੋਈ ਕਲਹ-ਕਲੇਸ਼ ਮਚਾਉਂਦਾ ਸੀ, ਤਾਂ ਲੋਕ ਉਸ ਨੂੰ ਚਾਂਦਮਾਰਾ ਕਹਿੰਦੇ ਸਨ, ਫਿਰ ਜੇ ਪੂਰਨਮਾਸ਼ੀ ਤੋਂ ਅੱਗੋਂ ਪਿੱਛੋਂ ਇਸ ਤਰ੍ਹਾਂ ਦੀ ਘਟਨਾ ਘਟੇ ਔਰ ਕੋਈ ਕਲਹ-ਕਲੇਸ਼ ਨੂੰ ਜਨਮ ਦੇਵੇ, ਉਸ ਨੂੰ ਵੀ ਚਾਂਦਮਾਰਾ (ਚੰਦਰਾ) ਕਹਿ ਦਿੰਦੇ ਸਨ। ਪਰ ਇਸ ਤੋਂ ਬਾਦ ਇਹ ਬੋਲ ਇਤਨਾ ਪ੍ਰਚੱਲਤ ਹੋਇਆ ਕਿ ਕਿਸੇ ਵਕਤ ਵੀ ਕੋਈ ਕਲਹ-ਕਲੇਸ਼ ਨੂੰ ਜਨਮ ਦੇਵੇ, ਲੜਾਈ-ਝਗੜੇ ਨੂੰ ਜਨਮ ਦੇਵੇ, ਉਸਨੂੰ ਚੰਦਰਾ ਹੀ ਆਖ ਦਿੱਤਾ ਜਾਂਦਾ ਸੀ। ਇਸ ਤਰੀਕੇ ਨਾਲ ਚੰਦਰਾ ਇਕ ਗਾਲ੍ਹ ਬਣ ਗਈ। ਚੰਦ੍ਰਮਾ ਦੀ ਕਸ਼ਿਸ਼ ਨਾਲ ਹੀ ਸਮੁੰਦਰ ਵਿਚ ਜਵਾਰ-ਭਾਟਾ ਆਉਂਦਾ ਹੈ। ਅੰਦਾਜ਼ਨ ਸਾਗਰ 24 ਘੰਟੇ ਵਿਚ ਦੋ ਵਾਰੀ ਚੜ੍ਹਦਾ ਹੈ ਤੇ ਦੋ ਵਾਰੀ ਉਤਰਦਾ ਹੈ, ਪਰ ਪੂਰਨਮਾਸ਼ੀ ਵਾਲੇ ਦਿਨ ਪੂਰਨ ਤੌਰ 'ਤੇ ਚੜ੍ਹਦਾ ਹੈ। ਮਨੁੱਖ ਦਾ ਜਨਮ ਜਵਾਰ ਦੇ ਵਿਚ ਹੋਇਆ, ਭਾਟੇ ਵਿਚ ਹੋਇਆ। ਮਸਲਨ ਜਦ ਸਾਗਰ ਲਹਿ ਰਿਹਾ ਸੀ ਯਾ ਜਦ ਸਾਗਰ ਚੜ੍ਹ ਰਿਹਾ ਸੀ, ਉਸ ਵਕਤ ਹੋਇਆ; ਇਸੇ ਹੀ ਆਧਾਰ 'ਤੇ ਮਨੁੱਖਾਂ ਦੀ ਜਨਮ-ਕੁੰਡਲੀ ਬਣਾਉਣ ਦੀ ਕਿਰਿਆ ਆਰੰਭ ਹੋਈ ਔਰ ਉਸਦਾ ਸਾਰੇ ਜੀਵਨ ਦਾ ਹਿਸਾਬ-ਕਿਤਾਬ ਤੋਲ ਕੇ ਰੱਖ ਦਿੱਤਾ ਗਿਆ। ਉਹ ਜਵਾਰ-ਭਾਟਾ, ਚੰਦ੍ਰਮਾ ਦੀ ਉਹ ਦਸ਼ਾ, ਸੂਰਜ

ਕਿਸ ਹਾਲਤ ਵਿਚ, ਕਿਸ ਰਾਸ ਵਿਚ ਸੀ, ਉਸ ਹਿਸਾਬ ਨਾਲ ਲੈਂਦੇ ਹੋਏ ਬਾਲਕ ਦੇ ਜਨਮ ਨੂੰ ਰਾਸ ਦੇ ਦਿੱਤੀ ਜਾਂਦੀ ਸੀ ਕਿ ਫਲਾਣੀ ਇਸ ਦੀ ਰਾਸ਼ੀ ਔਰ ਰਾਸ਼ੀ ਦੇ ਹਿਸਾਬ ਨਾਲ ਉਸ ਬੱਚੇ ਦੇ ਜੀਵਨ-ਭਰ ਦਾ ਲੇਖਾ ਦੱਸ ਦਿੱਤਾ ਜਾਂਦਾ ਸੀ; ਇਹ ਇਕ ਵਿਗਿਆਨਕ ਸੀ। ਜੈਸੇ ਵਿਗਿਆਨਕ ਦ੍ਰਿਸ਼ਟੀ ਰੱਖਣ ਵਾਲਾ ਕਹਿ ਸਕਦਾ ਹੈ ਕਿ ਕਣਕ, ਜੋ ਮੈਂ ਬੀਜ ਰਿਹਾ ਹਾਂ, ਕਣਕ ਹੀ ਪੈਦਾ ਹੋਵੇਗੀ; ਇਹ ਬਾਜਰਾ ਜੋ ਮੈਂ ਬੀਜ ਰਿਹਾ ਹਾਂ, ਬਾਜਰਾ ਹੀ ਪੈਦਾ ਹੋਵੇਗਾ। ਇਹ ਮਕਈ ਜੋ ਮੈਂ ਬੀਜ ਰਿਹਾ ਹਾਂ, ਢੰਗ ਨਾਲ ਹੀ ਪੈਦਾ ਹੋਵੇਗੀ, ਸੋਹਣੀ ਪੈਦਾ ਹੋਵੇਗੀ। ਇਹ ਸਭ ਕੁਛ ਮੌਸਮ 'ਤੇ ਨਿਰਭਰ ਹੈ। ਪਾਣੀ, ਖਾਦ ਤੇ ਹੋਰ ਰੱਖ-ਰਖਾਉ 'ਤੇ ਨਿਰਭਰ ਹੈ। ਅਗਰ ਰੱਖ-ਰਖਾਉ ਸਹੀ ਨਹੀਂ ਹੋਇਆ, ਵਕਤ ਸਿਰ ਪਾਣੀ ਨਹੀਂ ਦਿੱਤਾ ਗਿਆ, ਖਾਦ ਨਹੀਂ ਪਾਈ ਗਈ ਤਾਂ ਕਣਕ ਤਾਂ ਪੈਦਾ ਹੋਵੇਗੀ, ਪਰ ਸ਼ਾਇਦ ਚੰਗੀ ਨਾ ਹੋਵੇ। ਜੋਤਿਸ਼ ਵਿਗਿਆਨ ਇਸੇ ਹਿਸਾਬ ਨਾਲ, ਇਤਨਾ ਤਾਂ ਠੀਕ ਹੈ ਕਿ ਇਸ ਰਾਸ ਵਿਚ ਇਸ ਦਾ ਜਨਮ ਹੋਇਆ ਔਰ ਇਸ ਦੇ ਅੰਦਰ ਐਹ ਐਹ ਹੋਣ ਦੀ ਸੰਭਾਵਨਾ ਛੁਪੀ ਹੋਈ ਹੈ, ਪਰ ਇਹ ਸਹੀ ਢੰਗ ਨਾਲ ਉੱਨਤ ਹੋ ਸਕੇਗਾ ਕਿ ਨਹੀਂ, ਇਹ ਤਾਂ ਹੁਣ ਕਰਮਾਂ 'ਤੇ ਮੁਨਹਸਰ ਹੈ, ਸਤਿਸੰਗ 'ਤੇ ਮੁਨਹਸਰ ਹੈ, ਮਨੁੱਖ ਦੇ ਆਪਣੇ ਪਰਿਸ਼੍ਰਮ 'ਤੇ ਮੁਨਹਸਰ ਹੈ। ਬੀਜ ਦੇ ਵਿਚ ਖਾਦ ਦੂਜਾ ਪਾਉਂਦਾ ਹੈ, ਬੀਜ ਦੇ ਵਿਚ ਪਾਣੀ ਦੂਜੇ ਪਾਉਂਦੇ ਨੇ, ਗੋਡੀ ਦੂਜੇ ਕਰਦੇ ਨੇ, ਪਰ ਮਨੁੱਖ ਇਕ ਐਸਾ ਬੀਜ ਹੈ, ਜਿਸ ਨੂੰ ਆਪ ਹੀ ਪੁਰਸ਼ਾਰਥ ਵਿਚ ਦਫ਼ਨ ਹੋਣਾ ਪੈਂਦਾ ਹੈ। ਖ਼ੁਦ ਹੀ ਹਰ ਤਰ੍ਹਾਂ ਦੀ ਮਿਹਨਤ ਕਰਨੀ ਪੈਂਦੀ ਹੈ; ਖ਼ੁਦ ਹੀ ਵਿਚਾਰਾਂ ਦੀ ਖਾਦ ਤੇ ਪਾਣੀ ਪਾਉਣਾ ਪੈਂਦਾ ਹੈ; ਤਾਂ ਜਾ ਕੇ ਇਹ ਬੀਜ ਪ੍ਰਫੁੱਲਤ ਹੁੰਦਾ ਹੈ; ਵਧਦਾ ਹੈ ਤੇ ਫੁਲਦਾ ਹੈ। ਅਗਰ ਕੁਛ ਬੀਜ ਵਧਦੇ ਫੁਲਦੇ ਨਹੀਂ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਪੁਰਸ਼ਾਰਥ (ਉੱਦਮ) ਪੂਰਨ ਨਹੀਂ ਸੀ। ਹਰ ਬੀਜ ਦੇ ਵਿਚ ਫਲ ਹੋਣ ਦੀ ਸੰਭਾਵਨਾ ਜੁੜੀ ਹੋਈ ਹੈ। ਅਗਰ ਹਰ ਬੀਜ ਫਲ ਨਹੀਂ ਬਣ ਸਕਿਆ ਤਾਂ ਫਿਰ ਉਸ ਨਾਲ ਉੱਦਮ ਨਹੀਂ ਸੀ, ਪੁਰਸ਼ਾਰਥ ਨਹੀਂ ਸੀ। ਇਹ ਠੀਕ ਹੈ ਕਿ ਬੀਜ ਅਲੱਗ ਅਲੱਗ ਹੁੰਦੇ ਨੇ; ਕਿਸੇ ਵਿਚ ਗੁਲਾਬ ਪੈਦਾ ਹੁੰਦਾ ਹੈ, ਕਿਸੇ ਵਿਚ ਚੰਬੇਲੀ ਅਤੇ ਕਿਸੇ ਵਿਚ ਗੇਂਦਾ ਪੈਦਾ ਹੁੰਦਾ ਹੈ। ਇਵੇਂ ਹੀ ਮਨੁੱਖਾਂ ਦੇ ਬੀਜ ਵੀ ਸਾਰੇ ਅਲੱਗ ਅਲੱਗ ਨੇ, ਸਾਰਿਆਂ ਵਿੱਚੋਂ ਸੁੰਦਰ ਫੁਲ ਪੈਦਾ ਹੋ ਸਕਦੇ ਨੇ। ਠੀਕ ਹੈ, ਫੁੱਲ ਵੱਖ ਵੱਖ ਹੋ ਸਕਦੇ ਨੇ, ਇਨ੍ਹਾਂ ਦੀ ਰੂਪ-ਰੇਖਾ ਵੱਖ ਵੱਖ ਹੋ ਸਕਦੀ ਹੈ, ਲੇਕਿਨ ਫਿਰ ਵੀ ਫੁੱਲ, ਫੁੱਲ ਹੀ ਨੇ ਔਰ ਇਹ ਬੀਜ ਆਪਣੇ ਵਿਚ ਕੋਮਲਤਾ, ਸੁਹੱਪਣ ਤੇ ਮਹਿਕ ਛੁਪਾਈ ਬੈਠੇ ਨੇ। ਧਰਮ ਇਹ ਕਹਿੰਦਾ ਹੈ ਕਿ ਇਹ ਬੀਜ ਢੰਗ ਨਾਲ ਪ੍ਰਫੁੱਲਤ ਹੋ ਸਕੇ, ਪੁਰਸ਼ਾਰਥ ਕਰਨਾ ਹੈ ਔਰ ਢੰਗ ਨਾਲ। ਇਹ ਫੈਲਾਉ ਫੁੱਲ ਤਕ, ਫਲ ਤਕ ਤਾਂ ਅੱਪੜ

ਸਕੇਗਾ, ਜੇ ਇਸ ਨੂੰ ਆਪੇ ਦੀ ਸੂਝ ਸਮਝ ਹੋਵੇ, ਪਤਾ ਹੋਵੇ। ਇਸ ਲਈ ਸਤਿਸੰਗ, ਗੁਰੂ-ਸੰਗਤ ਦੀ ਮਹਾਨਤਾ ਰੱਖ ਦਿੱਤੀ ਗਈ। ਲੇਕਿਨ ਕੋਰਾ ਵਿਗਿਆਨ ਸਿਰਫ਼ ਇਸ 'ਤੇ ਖੜ੍ਹਾ ਹੈ ਕਿ ਬਾਹਰ ਦੀ ਜਾਣਕਾਰੀ ਹੈ, ਔਰ ਜਿਤਨੀ ਜਾਣਕਾਰੀ ਸਾਨੂੰ ਬਾਹਰ ਦੀ ਹੋਵੇਗੀ, ਉਤਨੇ ਹੀ ਅਸੀਂ ਬਾਹਰੋਂ ਪੂਜਨੀਕ ਹੋ ਜਾਵਾਂਗੇ, ਉਤਨੀਆਂ ਹੀ ਸਾਨੂੰ ਬਾਹਰ ਦੀਆਂ ਸਹੂਲਤਾਂ ਪ੍ਰਾਪਤ ਹੋ ਸਕਣਗੀਆਂ। ਹੋ ਸਕਦਾ ਹੈ ਕਿ ਇਕ ਵਿਗਿਆਨਕ ਨੇ ਬਾਹਰ ਦੀਆਂ ਬਹੁਤ ਸਾਰੀਆਂ ਸਹੂਲਤਾਂ ਪ੍ਰਾਪਤ ਕਰ ਲਈਆਂ ਹੋਣ, ਲੇਕਿਨ ਅੰਦਰੋਂ ਬੇਚੈਨ ਤੇ ਦੁਖੀ ਹੋਵੇਗਾ। ਔਰ ਇਸ ਤੋਂ ਉਲਟ ਵੀ ਹੋ ਸਕਦਾ ਹੈ ਕਿ ਇਕ ਮਨੁੱਖ ਨੇ ਵਿਗਿਆਨਕ ਢੰਗ ਨਾਲ ਬਾਹਰ ਦੀਆਂ ਸਹੂਲਤਾਂ ਪ੍ਰਾਪਤ ਕਰ ਲਈਆਂ ਹੋਣ, ਲੇਕਿਨ ਅੰਦਰੋਂ ਤਾਂ ਦੁਖੀ ਹੀ ਹੋਵੇਗਾ। ਇਸ ਤੋਂ ਹੋਰ ਉਲਟ ਵੀ ਹੋ ਸਕਦਾ ਹੈ ਕਿ ਇਕ ਮਨੁੱਖ ਨੇ ਆਪਣੇ ਅੰਦਰ ਦਾ ਤਾਂ ਆਨੰਦ ਲੱਭ ਲਿਆ, ਅੰਦਰ ਦਾ ਰਸ ਤਾਂ ਲੱਭ ਲਿਆ, ਪਰ ਇਹ ਭਿਕਸ਼ੂ ਹੈ; ਅੰਦਰੋਂ ਤਾਂ ਸਮਾਧੀ-ਲੀਨ ਹੈ, ਲੇਕਿਨ ਭਿਕਸ਼ਾ ਮੰਗਣ ਕਿਸੇ ਦੁਆਰ 'ਤੇ ਜਾਏਗਾ, ਬਾਹਰੋਂ ਤਾਂ ਮੁਹਤਾਜ ਹੋਵੇਗਾ।

ਧੰਨ ਗੁਰੂ ਨਾਨਕ ਦੇਵ ਜੀ ਨੇ ਰਾਜ ਯੋਗ ਦਾ ਮਾਰਗ ਚਲਾਇਆ ਔਰ ਆਖਿਆ ਕਿ ਹੇ ਮਨੁੱਖ, ਤੂੰ ਆਪਣੇ ਆਪੇ ਦੀ ਸੂਝ-ਬੂਝ, ਆਤਮਿਕ ਗਿਆਨ ਨਾਲ ਹਾਸਲ ਕਰ ਕੇ ਆਤਮਿਕ ਰਸ ਤਾਂ ਜ਼ਰੂਰ ਪ੍ਰਾਪਤ ਕਰ, ਲੇਕਿਨ ਬਾਹਰ ਦੀ ਸੂਝ-ਬੂਝ ਵੀ ਹਾਸਲ ਕਰ ਅਤੇ ਬਾਹਰ ਦੀਆਂ ਲੋੜਾਂ ਦੀ ਪੂਰਤੀ ਕਰ ਕੇ ਬਾਹਰੋਂ ਵੀ ਸੰਪੰਨ ਹੋ ਜਾ। ਇਸੇ ਤਰੀਕੇ ਨਾਲ ਕੋਰੇ ਜੋਤਿਸ਼ ਨੂੰ, ਜੋਤਿਸ਼ ਵਿਗਿਆਨ ਨੂੰ, ਕਿ ਜੋ ਕੁਛ ਲਕੀਰਾਂ ਵਿਚ ਲਿਖਿਆ ਹੈ, ਜੋ ਕੁਛ ਹੋਣਾ ਹੈ ਬਸ ਇਹ ਹੀ ਹੋ ਸਕਦਾ ਹੈ, ਇਸ ਤੋਂ ਉਲਟ ਕੁਛ ਵੀ ਨਹੀਂ ਹੋ ਸਕਦਾ, ਗੁਰਮਤਿ, ਗੁਰਬਾਣੀ ਇਕ ਪਾਸੇ ਰੱਖ ਕੇ ਕਹਿੰਦੀ ਹੈ:

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**

*(ਗੂਜਰੀ ਕੀ ਵਾਰ, ਮ: ੫, ਪੰਨਾ 522)*

ਜੋਤਿਸ਼ ਵਿਗਿਆਨ ਵੀ ਆਖ਼ਰ ਉਪਾਉ ਦੱਸਣ ਲੱਗ ਪੈਂਦਾ ਹੈ। ਇਹ ਤਾਂ ਦੱਸ ਦਿੱਤਾ ਜਾਂਦਾ ਹੈ ਕਿ ਤੇਰਾ ਜਨਮ ਫਲਾਣੀ ਰਾਸ਼ੀ ਵਿਚ ਹੋਇਆ ਹੈ; ਜਨਮ-ਕੁੰਡਲੀ ਵੀ ਬਣਾ ਦਿੱਤੀ ਕਿ ਇਹ ਕੁਝ ਹੋਣਾ ਹੈ, ਲੇਕਿਨ ਫਿਰ ਵੀ ਗ੍ਰਹਿ-ਨਛੱਤਰਾਂ ਦੇ ਭੈੜੇ ਪਰਛਾਵੇਂ ਤੋਂ ਬਚਾਉ ਦਾ ਉਪਾਉ ਦੱਸਦੇ ਹਨ ਕਿ ਐਹ ਕਰ, ਓਹ ਕਰ, ਇਤਿਆਦਿਕ। ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ

ਹਨ ਕਿ ਤੂੰ ਸਭ ਕੁਛ ਛੱਡ ਕੇ ਪ੍ਰਭੂ ਦਾ ਭਜਨ ਕਰ:

**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥**

*(ਆਸਾ ਮ: ੫, ਪੰਨਾ 371)*

ਸਭ ਕੁਝ ਨੂੰ ਇਕ ਪਾਸੇ ਰੱਖ ਕੇ ਤੂੰ ਭਜਨ ਕਰ, ਉਸ ਕਰਤੇ ਪੁਰਖ ਨੂੰ ਯਾਦ ਕਰ; ਉਹ ਅੰਦਰ ਦਾ ਆਨੰਦ ਤਾਂ ਪੈਦਾ ਕਰੇਗਾ ਹੀ, ਬਾਹਰ ਦੀਆਂ ਔਕੜਾਂ ਵੀ ਦੂਰ ਕਰੇਗਾ:

**ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ॥**
**ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ॥**

*(ਧਨਾਸਰੀ ਮ: ੫, ਪੰਨਾ 683)*

ਫਿਰ ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ ਕਿ ਜਦ ਸਭ ਕੁਛ ਧਰਮ 'ਤੇ ਹੀ ਖੜ੍ਹਾ ਹੈ, ਪੁਰਸ਼ਾਰਥ 'ਤੇ ਹੀ ਖੜ੍ਹਾ ਹੈ, ਇਸ ਵਿਚ ਜੋਤਿਸ਼ ਵਿਗਿਆਨ ਨੂੰ ਵਿਚ ਲਿਆਉਣ ਦੀ ਲੋੜ ਨਹੀਂ ਹੈ, ਉੱਦਮ ਨੂੰ ਲਿਆਉ ਔਰ ਉੱਦਮਾਂ ਵਿੱਚੋਂ ਸਭ ਤੋਂ ਵੱਡਾ ਉੱਦਮ:

**ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥**

*(ਸੋਰਠਿ ਮ: ੫, ਪੰਨਾ 642)*

ਜੋਤਿਸ਼ ਵਿਗਿਆਨ ਨੇ ਕੇਵਲ ਭਾਰਤ ਵਿਚ ਹੀ ਨਹੀਂ, ਬਲਕਿ ਸਾਰੀ ਦੁਨੀਆ ਵਿਚ ਵਹਿਮਾਂ-ਭਰਮਾਂ ਨੂੰ ਜਨਮ ਦਿੱਤਾ ਹੈ। ਬਿੱਲੀ ਰਸਤਾ ਕੱਟ ਜਾਏ, ਅਪਸ਼ਗਨ ਹੋ ਗਿਆ; ਖੋਤਾ ਬੋਲ ਪਿਆ, ਅਪਸ਼ਗਨ ਹੋ ਗਿਆ; ਕਿਸੇ ਨੂੰ ਨਿੱਛ ਆ ਗਈ, ਅਪਸ਼ਗਨ ਹੋ ਗਿਆ। ਪੱਛਮ ਵਿਚ 13 ਦਾ ਹਿੰਦਸਾ ਬੁਰਾ ਹੈ, ਅਪਸ਼ਗਨ ਹੈ। ਇਸ ਵਾਸਤੇ 13 ਨੰਬਰ ਦਾ ਕਮਰਾ, 13 ਨੰਬਰ ਦੀ ਸਟਰੀਟ (ਗਲੀ), 13 ਨੰਬਰ ਦਾ ਮਕਾਨ ਵੀ ਨਹੀਂ ਰਹਿਣ ਦਿੰਦੇ। 12 ਤੋਂ ਬਾਅਦ ਇਕਦਮ 14 ਕਰ ਦਿੰਦੇ ਹਨ। ਪਰ ਕੌਣ ਦੱਸੇ ਕਿ ਜਿਸ 'ਤੇ 14 ਲਿਖਿਆ ਹੈ, ਅਸਲ ਵਿਚ ਉਹ ਹੀ 13 ਹੈ। ਇਹ ਪਰਮਾਤਮਾ ਨੂੰ ਅਤੇ ਹੋਣੀ ਨੂੰ ਭੁਲੇਖੇ ਵਿਚ ਪਾਉਣ ਤੁਲ ਹੈ। ਇਸ ਤਰ੍ਹਾਂ ਦੇ ਵਹਿਮ ਤਾਂ ਬੜੇ ਬੜੇ ਸਿਆਣਿਆਂ ਦੀ ਦੁਨੀਆ ਵਿਚ ਵੀ ਪ੍ਰਚੱਲਤ ਨੇ। ਸਾਰੀ ਦੁਨੀਆ ਦੇ ਮਨੁੱਖ ਕਿਸੇ ਨਾ ਕਿਸੇ ਵਹਿਮ ਯਾ ਕਿਸੇ ਨਾ ਕਿਸੇ ਭਰਮ ਵਿਚ ਫਸੇ ਹੋਏ ਨੇ, ਜਕੜੇ ਹੋਏ ਨੇ। ਭਾਰਤ ਵੀ ਇਸ ਤੋਂ ਨਿਰਾਲਾ ਨਹੀਂ ਹੈ। ਬਹੁਤ ਸਾਰੇ ਵਹਿਮ ਇਸ ਦੀ ਝੋਲੀ ਵਿਚ ਪਾ ਦਿੱਤੇ ਨੇ। ਮਨੁੱਖ ਨੂੰ ਐਸੇ ਐਸੇ ਕਰਮਾਂ ਵਿਚ ਪਰਵਿਰਤ ਕਰ ਦਿੱਤਾ ਹੈ, ਜਿਸ ਵਿਚ ਸ਼ਕਤੀ ਤੇ ਸਮੇਂ ਦੀ

ਬਰਬਾਦੀ ਤੋਂ ਇਲਾਵਾ ਹੋਰ ਕੁਛ ਵੀ ਨਹੀਂ ਹੈ। ਸਾਹਿਬ ਕਹਿੰਦੇ ਨੇ:

**ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ॥**

*(ਗੂਜਰੀ ਕੀ ਵਾਰ, ਮ: ੫, ਪੰਨਾ 522)*

ਬਸ ਗੋਬਿੰਦ ਦਾ ਚਿੰਤਨ ਚੰਗਾ ਹੈ, ਚੰਗੀ ਸੰਗਤ ਹੈ। ਇਸ ਦੀ ਸੰਗਤ ਕਰਦਿਆਂ ਮਨੁੱਖ ਹਰ ਤਰ੍ਹਾਂ ਦੀਆਂ ਔਕੜਾਂ ਤੋਂ ਬਚਦਾ ਹੋਇਆ ਅੰਦਰੋਂ ਤੇ ਬਾਹਰੋਂ ਪੂਰਨ ਤੌਰ 'ਤੇ ਆਨੰਦਿਤ ਹੋ ਜਾਂਦਾ ਹੈ। ਆਪਣੇ ਘਰ ਵਿਚ ਵੀ ਅੰਦਰ ਆਨੰਦ ਪ੍ਰਾਪਤ ਕਰ ਲੈਂਦਾ ਹੈ ਔਰ ਬਾਹਰ ਵੀ ਉਸ ਲਈ ਸਹੂਲਤਾਂ ਮੁਯੱਸਰ ਹੋ ਜਾਂਦੀਆਂ ਹਨ:

**ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥**
**ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥** *(ਭੈਰਉ ਮ: ੫, ਪੰਨਾ 1136)*

ਗੁਰੂ ਨੇ ਪਰਮਾਤਮਾ ਦੇ ਨਾਮ ਦਾ ਐਸਾ ਮੰਤ੍ਰ ਦ੍ਰਿੜ੍ਹ ਕਰਾ ਦਿੱਤਾ ਹੈ ਕਿ ਅੰਦਰੋਂ ਵੀ ਆਨੰਦ ਦੀ ਪ੍ਰਾਪਤੀ ਹੋ ਗਈ, ਬਾਹਰੋਂ ਵੀ ਸੁੱਖਾਂ ਦੀ ਪ੍ਰਾਪਤੀ ਹੋ ਗਈ। ਤੇ ਜਦ ਅੰਦਰ ਤੇ ਬਾਹਰ ਦਾ ਸਾਰਾ ਸੁਖ, ਸਾਰਾ ਆਨੰਦ, ਗੁਰੂ ਦੇ ਨਾਮ 'ਤੇ ਖੜ੍ਹਾ ਹੈ ਤਾਂ ਸਭ ਕੁਛ ਨੂੰ ਛੱਡ ਛਡਾ ਕੇ ਇਸ ਮੰਤ੍ਰ ਦੇ ਜਪ ਨੂੰ ਕਰਨਾ ਹੀ ਸਹੀ ਉੱਦਮ ਹੈ, ਪੂਰਨ ਉੱਦਮ ਹੈ ਔਰ ਪੂਰਨਤਾ ਦੀ ਪ੍ਰਾਪਤੀ ਹੈ:

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥**

*(ਧਨਾਸਰੀ ਮ: ੯, ਪੰਨਾ 684)*

ਸਾਰੇ ਜਗਤ ਦਾ ਧਰਮ ਦੋ ਹਿੱਸਿਆਂ ਵਿਚ ਵੰਡਿਆ ਪਿਆ ਹੈ, ਯਾ ਇਸ ਤਰ੍ਹਾਂ ਕਹਿ ਲਵੋ ਕਿ ਸਾਰੀ ਮਨੁੱਖਤਾ ਦੋ ਧੜਿਆਂ ਵਿਚ ਵੰਡੀ ਪਈ ਹੈ। ਇਕ ਨੇ ਤਾਂ ਜੀਵਨ ਨੂੰ ਬਸ ਆਪਣੇ ਤੋਂ ਬਾਹਰ ਹੀ ਮੰਨ ਲਿਆ ਹੈ ਔਰ ਮੰਨਣ ਵਾਸਤੇ ਉਨ੍ਹਾਂ ਪਾਸ ਦਲੀਲ ਵੀ ਬੜੀ ਪ੍ਰਬਲ ਹੈ। ਪਾਣੀ ਅਤੇ ਅੰਨ ਬਾਹਰੋਂ ਪ੍ਰਾਪਤ ਹੁੰਦਾ ਹੈ। ਫਲ, ਫੁੱਲ, ਸੋਨਾ, ਚਾਂਦੀ, ਤਾਂਬਾ, ਕਪੜਾ-ਲੱਤਾ ਸਭ ਕੁਛ ਮਨੁੱਖ ਨੂੰ ਬਾਹਰੋਂ ਹੀ ਪ੍ਰਾਪਤ ਹੁੰਦਾ ਹੈ। ਇਸ ਲਈ ਮੰਨਣ ਵਾਸਤੇ ਬੜਾ ਪ੍ਰਬਲ ਆਧਾਰ ਹੈ। ਬਾਹਰ ਦੀ ਹਵਾ ਤੇ ਪਾਣੀ ਨਾਲ ਸੰਬੰਧ ਤੋੜ ਕੇ ਮਨੁੱਖ ਜ਼ਿੰਦਾ ਨਹੀਂ ਰਹਿ ਸਕਦਾ। ਮਹਿਲ-ਮਾੜੀਆਂ ਨਾਲ, ਭੋਜਨ ਨਾਲ, ਪਦਾਰਥਾਂ ਨਾਲ ਸੰਬੰਧ ਤੋੜ ਕੇ ਮਨੁੱਖ ਜ਼ਿੰਦਾ ਨਹੀਂ ਰਹਿ ਸਕਦਾ ਔਰ ਇਹ ਸਭ ਕੁਛ ਬਾਹਰੋਂ ਪ੍ਰਾਪਤ ਹੁੰਦਾ ਹੈ। ਤੋ ਇਸ ਤੋਂ ਇਕ ਬੜਾ ਪ੍ਰਬਲ ਨਿਸਚਾ ਬਣ ਜਾਂਦਾ ਹੈ ਕਿ ਜੀਵਨ ਬਾਹਰ ਹੈ। ਹਾਂ, ਬਾਹਰੋਂ ਕੋਈ ਔਕੜ ਯਾ ਕੋਈ ਕਮੀ ਨਾ ਖੜ੍ਹੀ ਹੋ ਜਾਏ। ਤੋ ਮਨੁੱਖ ਨੇ ਬਾਹਰ ਦੀ ਦੁਨੀਆ ਵਿਚ ਬਹੁਤ ਭੱਜ-ਦੌੜ ਕੀਤੀ ਹੈ। ਇਕ ਪਿੰਡ ਤੋਂ ਦੂਜੇ ਪਿੰਡ ਤਕ, ਇਕ ਸ਼ਹਿਰ ਤੋਂ ਦੂਜੇ ਸ਼ਹਿਰ ਤਕ, ਇਕ

ਮੁਲਕ ਤੋਂ ਦੂਜੇ ਮੁਲਕ ਤਕ ਮਨੁੱਖ ਦੌੜਦਾ ਰਿਹਾ ਹੈ ਔਰ ਦੌੜ ਰਿਹਾ ਹੈ। ਇਹ ਜੋ ਬਾਹਰ ਦਾ ਜੀਵਨ ਹੈ, ਬਸ ਇਸੇ ਦੀ ਦੌੜ ਹੈ। ਅਨੇਕਾਂ ਰੂਪਾਂ, ਅਨੇਕਾਂ ਢੰਗਾਂ ਅਤੇ ਅਨੇਕਾਂ ਤੌਰ ਤਰੀਕਿਆਂ ਨਾਲ ਬਾਹਰੋਂ ਪਦਾਰਥ ਕਿਵੇਂ ਪ੍ਰਾਪਤ ਹੋਣ; ਧਨ, ਸੁੰਦਰ ਮਹਿਲ-ਮਾੜੀਆਂ ਔਰ ਵਸਤੂਆਂ ਅਤੇ ਅੰਨ-ਪਾਣੀ ਕਿਵੇਂ ਪ੍ਰਾਪਤ ਹੋਵਣ, ਇਸ ਦੀ ਚਿੰਤਾ, ਇਸੇ ਦਾ ਫ਼ਿਕਰ, ਇਸੇ ਦੀ ਭੱਜ-ਦੌੜ, ਇਸੇ ਦਾ ਉੱਦਮ, ਇਸੇ ਦਾ ਪੁਰਸ਼ਾਰਥ ਮਨੁੱਖ ਕਰੀ ਜਾ ਰਿਹਾ ਹੈ। ਔਰ ਇਕ ਧੜੇ ਵੱਲੋਂ, ਜੋ ਕਿਸੇ ਹੱਦ ਤਕ ਕਹਿ ਲਵੋ ਕਿ ਗਿਣਤੀ ਵਿਚ ਬਹੁਤ ਹੀ ਜ਼ਿਆਦਾ ਹੈ, ਇਸ ਗੱਲ ਨੂੰ ਮੰਨਣ ਕਰਕੇ ਕਿ ਜੀਵਨ ਬਾਹਰ ਹੈ, ਬਾਹਰ ਦੀ ਹੀ ਫ਼ਿਕਰ ਕਰਨੀ ਹੈ, ਵਿਗਿਆਨ ਨੇ ਵੀ ਸਾਰੀ ਫ਼ਿਕਰ ਬਾਹਰ ਦੀ ਹੀ ਕੀਤੀ, ਬਾਹਰ ਦੀ ਹੀ ਖੋਜ ਕੀਤੀ। ਵਿਗਿਆਨ ਖੜ੍ਹਾ ਵੀ ਬਾਹਰ 'ਤੇ ਹੀ ਹੈ। ਸਾਗਰ ਵਿਚ, ਸੂਰਜ, ਚੰਦ, ਤਾਰਿਆਂ ਵਿਚ ਕੀ ਹੈ, ਪ੍ਰਿਥਵੀ ਤੇ ਪਹਾੜਾਂ ਵਿਚ ਕੀ ਹੈ, ਲਿਹਾਜ਼ਾ ਸਾਰੇ ਵਿਗਿਆਨ ਦੀ ਖੋਜ ਇਸੇ 'ਤੇ ਹੀ ਖੜ੍ਹੀ ਹੈ। ਇਸ ਲਈ ਜੋਤਿਸ਼ ਵਿਦਿਆ ਨੇ, ਮਨੁੱਖ ਨੂੰ ਧਨ ਕਿਵੇਂ ਪ੍ਰਾਪਤ ਹੋਵੇ, ਅੱਛੇ ਪਰਿਵਾਰਿਕ ਸੰਬੰਧ ਕਿਵੇਂ ਜੁੜ ਸਕਣ, ਮਨੁੱਖ ਨੂੰ ਸੁੰਦਰ ਥਾਂ-ਟਿਕਾਣਾ ਕਿਵੇਂ ਪ੍ਰਾਪਤ ਹੋ ਸਕੇ, ਸਿਹਤ ਤੰਦਰੁਸਤੀ ਕਿਵੇਂ ਪ੍ਰਾਪਤ ਹੋ ਸਕੇ, ਆਪਣੀਆਂ ਗੋਟੀਆਂ ਬਣਾਈਆਂ। ਆਯੁਰਵੇਦ ਆਚਾਰੀਆ ਵੀ ਅੱਗੇ ਆਏ ਕਿ ਮਨੁੱਖ ਦਾ ਸਰੀਰ ਕਿਵੇਂ ਲੰਬੇ ਸਮੇਂ ਤਕ ਤੰਦਰੁਸਤ ਅਤੇ ਅਰੋਗ ਰਹਿ ਸਕੇ, ਆਯੁਰਵੇਦ ਆਚਾਰੀਆਂ ਨੇ ਪੂਰੀ ਕੋਸ਼ਿਸ਼, ਪੂਰਾ ਯਤਨ ਕੀਤਾ।

ਆਦਿ-ਕਾਲ ਤੋਂ ਚਲਿਆ ਆ ਰਿਹਾ ਇਕ ਹੋਰ ਤਬਕਾ ਵੀ ਹੈ, ਜਿਨ੍ਹਾਂ ਨਾਲ ਅਸੀਂ ਜੋੜ ਦਿੰਦੇ ਹਾਂ—ਗ੍ਰਿਹਸਥ ਦੇ ਤਿਆਗੀ, ਘਰ-ਬਾਰ ਦੇ ਤਿਆਗੀ, ਪਰਿਵਾਰ ਦੇ ਤਿਆਗੀ, ਧਨ ਦੇ ਤਿਆਗੀ। ਆਪਣੀਆਂ ਲੋੜਾਂ ਨੂੰ ਬਹੁਤ ਘਟਾਇਆ ਔਰ ਐਲਾਨੀਆ ਕਹਿ ਦਿੱਤਾ ਕਿ ਸਭ ਕੁਛ ਤਾਂ ਅੰਦਰ ਹੈ, ਅੰਦਰ ਦੀ ਖੋਜ ਕਰੋ, ਪਰਮਾਤਮਾ ਅੰਦਰ ਹੈ; ਪਰਮ ਰਸ, ਪਰਮ ਆਨੰਦ ਤਾਂ ਅੰਦਰ ਹੈ; ਪਰਮ ਸੁਖ, ਪਰਮ ਸ਼ਕਤੀ ਅਤੇ ਮਹਾਨ ਸੁਖ ਅੰਦਰ ਹੈ; ਦੈਵੀ ਗੁਣ ਅੰਦਰ ਹਨ। ਪਰਮ ਸੁਖ ਅੰਦਰ ਹੈ; ਖੋਜੋ! ਸਭ ਕੁਛ ਤਾਂ ਅੰਦਰ ਹੈ। ਤੋ ਇਹ ਦੋ ਧੜੇ ਮਨੁੱਖੀ ਦੁਨੀਆ ਵਿਚ ਆਦਿ-ਕਾਲ ਤੋਂ ਹੀ ਚਲੇ ਆ ਰਹੇ ਹਨ। ਇਕ ਨੇ ਸਰੀਰ ਦੀ ਚਿੰਤਾ ਕੀਤੀ, ਆਪਣੇ ਮਨ ਦੀ, ਜੀਵਨ ਦੀ ਚਿੰਤਾ ਕੀਤੀ। ਲੇਕਿਨ ਦੂਸਰੇ ਨੇ ਤਨ ਦੀ ਚਿੰਤਾ ਅਤੇ ਤਨ ਦੀਆਂ ਲੋੜਾਂ ਦੀ ਪੂਰਤੀ ਦੀ ਚਿੰਤਾ ਕੀਤੀ। ਇਨ੍ਹਾਂ ਨੇ ਤਨ ਦੀ ਪੂਰਤੀ ਲਈ ਉਪਰਾਲਿਆਂ ਅਤੇ ਯਤਨਾਂ ਵਿਚ ਆਪਣੀ ਚੇਤਨਾ ਨੂੰ ਭੁਲਾਇਆ, ਆਪਣੇ ਮਨ ਨੂੰ ਇਸ ਚਿੰਤਾ ਵਿਚ ਇਤਨਾ ਲਾਇਆ ਕਿ ਬਾਹਰ ਦਾ ਸਭ ਕੁਛ ਛੱਡ ਦਿੱਤਾ। ਇਸ ਵਿਚ ਬੜੇ ਬੜੇ ਰਾਜੇ

ਮਹਾਰਾਜੇ ਵੀ ਆ ਜਾਂਦੇ ਹਨ, ਜਿਨ੍ਹਾਂ ਸਭ ਕੁਛ ਛੋੜਿਆ; ਭਰਥਰੀ ਅਤੇ ਗੋਪੀ ਚੰਦ ਜੈਸੇ; ਮਹਾਤਮਾ ਬੁੱਧ, ਸਵਾਮੀ ਮਹਾਂਵੀਰ ਜੈਸੇ। ਹੋਰ ਅਨੇਕਾਂ ਫ਼ਕੀਰਾਂ ਨੇ ਮਹਿਲ-ਮਾੜੀਆਂ ਤਕ ਛੋੜ ਦਿੱਤੇ। ਫ਼ਿਕਰ ਸਿਰਫ਼ ਅੰਦਰ ਦੀ ਕੀਤੀ। ਇਸ ਨੂੰ ਇਸ ਤਰ੍ਹਾਂ ਸਮਝੋ ਕਿ ਘੋੜ-ਦੌੜ ਹੋਣੀ ਸੀ। ਦੋ ਅਸਵਾਰ ਤੇ ਦੋ ਘੋੜੇ, ਬਹੁਤ ਵੱਡਾ ਇਨਾਮ ਰੱਖਿਆ ਗਿਆ। ਇਕ ਨੇ ਆਪਣੇ ਘੋੜੇ ਨੂੰ ਸਵੇਰੇ ਸ਼ਾਮ ਦਿਨ ਭਰ ਵਧੀਆ ਖਾਣੇ, ਵਧੀਆ ਭੋਜਨ ਖਵਾਉਣੇ ਸ਼ੁਰੂ ਕੀਤੇ। ਦੋ ਵਕਤ ਘੋੜੇ ਦੀ ਮਾਲਿਸ਼ ਕਰਨੀ। ਖਰਖਰਾ ਕਰਨਾ ਸ਼ੁਰੂ ਕੀਤਾ। ਆਪਣੇ ਘੋੜੇ ਪ੍ਰਤਿ ਪੂਰੀ ਚਿੰਤਾ ਕੀਤੀ। ਪਰ ਇਹ ਮਨੁੱਖ ਆਪਣੀ ਚਿੰਤਾ ਤੋਂ ਨਾਵਾਕਿਫ਼ ਹੋ ਗਿਆ, ਉਹਲੇ ਹੋ ਗਿਆ। ਘੋੜਾ ਬਲਵਾਨ ਹੁੰਦਾ ਗਿਆ, ਪਰ ਆਪ ਨਿਰਬਲ ਹੁੰਦਾ ਗਿਆ; ਘੋੜਾ ਤਾਂ ਤਾਕਤਵਰ ਹੁੰਦਾ ਗਿਆ, ਪਰ ਆਪ ਕਮਜ਼ੋਰ ਹੁੰਦਾ ਗਿਆ।

ਦੂਸਰਾ ਸੀ—ਉਸਨੇ ਬਦਾਮਾਂ ਦੀ ਸ਼ਰਦਾਈ, ਘਿਉ, ਦੁੱਧ, ਕੇਸਰ ਤੇ ਹੋਰ ਤਾਕਤਵਰ ਵਸਤੂਆਂ ਖਾਣੀਆਂ ਸ਼ੁਰੂ ਕੀਤੀਆਂ। ਸਵੇਰੇ ਸ਼ਾਮ ਸਰੀਰ ਦੀ ਮਾਲਿਸ਼ ਕਰ ਕੇ ਦਿਨ ਰਾਤ ਆਪਣੇ ਸਰੀਰ ਦੀ ਹੀ ਚਿੰਤਾ ਕੀਤੀ, ਆਪਣੇ ਆਪ ਦੀ ਚਿੰਤਾ ਕੀਤੀ। ਘੋੜੇ ਨੂੰ ਵਕਤ ਸਿਰ ਕੋਈ ਦਾਣਾ-ਪਾਣੀ ਨਹੀਂ ਦਿੱਤਾ। ਵਕਤ ਸਿਰ ਪਾਣੀ ਨਹੀਂ, ਨਾ ਹੀ ਵਕਤ ਸਿਰ ਖਰਖਰਾ ਫੇਰਨਾ, ਨਾ ਹੀ ਮਾਲਿਸ਼ ਕਰਨੀ; ਬਸ ਆਪਣੀ ਹੀ ਫ਼ਿਕਰ ਕੀਤੀ। ਜਿਸ ਦਿਨ ਘੋੜ-ਦੌੜ ਹੋਣੀ ਸੀ, ਉਹ ਦਿਨ ਆਇਆ। ਦੁਨੀਆ ਹਜ਼ਾਰਾਂ ਦੀ ਤਾਦਾਦ ਵਿਚ ਵੇਖਣ ਲਈ ਆਈ ਕਿ ਕਿਹੜਾ ਘੋੜਾ ਅੱਗੇ ਜਾਂਦਾ ਹੈ। ਜਿਸ ਦਾ ਘੋੜਾ ਰਿਸ਼ਟ-ਪੁਸ਼ਟ ਸੀ, ਸ਼ਕਤੀਸ਼ਾਲੀ ਸੀ ਤੇ ਜਿਸ ਨੇ ਆਪਣੇ ਆਪ ਦੀ ਦੇਖ-ਰੇਖ ਕਰਨ ਦੀ ਅਣਗਹਿਲੀ ਕੀਤੀ ਸੀ ਤੇ ਆਪ ਕਮਜ਼ੋਰ ਹੋ ਗਿਆ ਸੀ, ਇਸ ਕਮਜ਼ੋਰ ਹੋ ਚੁੱਕੇ ਮਨੁੱਖ ਕੋਲੋਂ ਤਾਕਤਵਰ ਘੋੜਾ ਸੰਭਾਲਿਆ ਨਾ ਗਿਆ। ਲਗਾਮ ਹੱਥੋਂ ਛੁੱਟ ਗਈ। ਬੇ-ਲਗਾਮ ਹੋ ਚੁੱਕੇ ਮਨੁੱਖ ਕੋਲੋਂ ਘੋੜਾ ਸੰਭਾਲਿਆ ਨਾ ਗਿਆ। ਲਿਹਾਜ਼ਾ ਉਹ ਦੌੜ ਵਿਚ ਰਹਿ ਗਿਆ। ਦੂਸਰਾ ਆਪ ਇਤਨਾ ਬਲਵਾਨ ਤੇ ਭਾਰੀ ਭਰਕਮ ਹੋ ਚੁੱਕਿਆ ਸੀ ਤੇ ਘੋੜਾ ਮਰੀਅਲ, ਹੱਡੀਆਂ ਦਾ ਢਾਂਚਾ; ਉਹ ਵੀ ਇਸ ਦੌੜ ਵਿਚ ਦੌੜ ਹੀ ਨਾ ਸਕਿਆ; ਦੋਨੋਂ ਹੀ ਰਹਿ ਗਏ।

ਧਾਰਮਿਕ ਜਗਤ ਵਿਚ ਵੀ ਕੁਛ ਐਸਾ ਹੀ ਹੋਇਆ ਹੈ ਔਰ ਮਨੁੱਖੀ ਦੁਨੀਆ ਵਿਚ ਕੁਛ ਐਸਾ ਹੀ ਹੋਇਆ ਹੈ। ਇਕ ਨੇ ਤਾਂ ਆਪਣੇ ਤਨ ਦੀ ਫ਼ਿਕਰ ਕੀਤੀ ਕਿ ਚੰਗਾ ਖਾਣਾ ਚਾਹੀਦਾ ਹੈ, ਚੰਗਾ ਪੀਣਾ ਚਾਹੀਦਾ ਹੈ; ਸੋਹਣੇ ਮਹਿਲ-ਮਾੜੀਆਂ, ਬਹੁਤੀ ਧਨ ਸੰਪਦਾ ਚਾਹੀਦੀ ਹੈ, ਸ਼ਕਤੀ ਚਾਹੀਦੀ ਹੈ, ਪ੍ਰਭੁਤਾ ਚਾਹੀਦੀ ਹੈ, ਸਾਰੀ ਫ਼ਿਕਰ ਬਾਹਰ ਦੀ ਕੀਤੀ। ਔਰ ਬਹੁਤਿਆਂ ਨੂੰ

ਇਸ ਬਾਹਰ ਦੀ ਦੌੜ-ਭੱਜ, ਫ਼ਿਕਰ ਵਿਚ ਉਪਲਬਧੀ ਵੀ ਹੋਈ ਹੈ। ਹੋਇਆ ਕੀ ਕਿ ਇਹ ਆਪ ਤਾਂ ਬਲਵਾਨ ਹੋ ਗਏ, ਪਰ ਇਨ੍ਹਾਂ ਦੀ ਚੇਤਨਾ ਕਮਜ਼ੋਰ ਹੋ ਗਈ। ਜਿਨ੍ਹਾਂ ਨੇ ਇਸ ਜੀਵਨ 'ਤੇ ਦੌੜ ਕੇ ਪਰਮ ਜੀਵਨ ਨੂੰ ਪ੍ਰਾਪਤ ਕਰਨਾ ਸੀ; ਨਾ ਦੌੜ ਸਕਿਆ। ਦੂਸਰੇ, ਜਿਨ੍ਹਾਂ ਨੇ ਚੇਤਨਾ ਦੀ ਫ਼ਿਕਰ ਕੀਤੀ ਕਿ ਕੋਈ ਨਹੀਂ, ਕੰਦ-ਮੂਲ ਹੀ ਖਾ ਲਵਾਂਗੇ, ਰੁੱਖਾਂ ਥੱਲੇ ਰਾਤ ਕੱਟ ਲਵਾਂਗੇ, ਵਗਦੇ ਦਰਿਆਵਾਂ ਦਾ ਪਾਣੀ ਪੀ ਲਵਾਂਗੇ, ਮ੍ਰਿਗ ਛਾਲਾ ਪਹਿਨ ਲਵਾਂਗੇ ਯਾ ਨੰਗੇ ਹੀ ਰਹਿ ਲਵਾਂਗੇ; ਤਨ ਦੀ ਫ਼ਿਕਰ ਨਾ ਕੀਤੀ, ਚੇਤਨਾ ਦੀ ਫ਼ਿਕਰ ਕੀਤੀ, ਮਨ ਦੀ ਫ਼ਿਕਰ ਹੀ ਕੀਤੀ। ਹੋਇਆ ਕੀ ਕਿ ਉਨ੍ਹਾਂ ਦੇ ਸਰੀਰ ਨੇ ਸਾਧਨਾ ਦਾ ਸਾਥ ਨਾ ਦਿੱਤਾ। ਆਖ਼ਰ ਜਪ, ਤਪ ਲਈ ਸਰੀਰ ਵਿਚ ਸ਼ਕਤੀ ਵੀ ਤਾਂ ਚਾਹੀਦੀ ਹੈ। ਅਗਰ ਧਿਆਨ ਸਾਧਣਾ ਹੈ, ਇਸ ਲਈ ਇਕ ਰਿਸ਼ਟ-ਪੁਸ਼ਟ ਸਰੀਰ ਵੀ ਤਾਂ ਚਾਹੀਦਾ ਹੈ। ਆਤਮ-ਗਿਆਨ, ਆਤਮ-ਅਭਿਆਸ ਵਾਸਤੇ ਇਸ ਘੋੜੇ ਦੀ ਵੀ ਤਾਂ ਲੋੜ ਹੈਸੀ। ਲਿਹਾਜ਼ਾ ਦੋਵੇਂ ਹੀ ਰਹਿ ਗਏ। ਗੁਰਮਤਿ, ਗੁਰੂ ਨਾਨਕ ਦੇਵ ਜੀ ਦਾ ਜ਼ਮਾਨਾ ਆਇਆ। ਗੁਰੂ ਨਾਨਕ ਦੇਵ ਜੀ ਨੇ ਰਾਜ ਯੋਗ ਦਾ ਮਾਰਗ ਚਲਾਇਆ ਔਰ ਭੱਟ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਰਾਜ ਯੋਗੀ ਕਹਿੰਦੇ ਨੇ:

**ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥**
**ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥**
**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥**

*(ਸਵਈਏ ਮਹਲੇ ਪਹਿਲੇ ਕੇ, ਪੰਨਾ 1389)*

ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦਿੱਤਾ ਕਿ ਘੋੜੇ ਦੀ ਵੀ ਫ਼ਿਕਰ ਕਰੋ, ਅਸਵਾਰ ਦੀ ਵੀ ਫ਼ਿਕਰ ਕਰੋ ਤਾਂ ਕਿ ਅਸਵਾਰ ਘੋੜੇ ਨੂੰ ਵੀ ਕਾਬੂ ਰੱਖ ਸਕੇ ਔਰ ਘੋੜਾ ਸਹੀ ਢੰਗ ਨਾਲ ਚੱਲ ਸਕੇ। ਅਧੂਰੀ ਜ਼ਿੰਦਗੀ ਬਤੀਤ ਨਾ ਕਰੋ। ਲੇਕਿਨ ਆਦਿ-ਕਾਲ ਤੋਂ ਐਸਾ ਹੀ ਚਲਿਆ ਆ ਰਿਹਾ ਹੈ, ਮਨੁੱਖ ਅਧੂਰੇ ਹੀ ਚਲੇ ਆ ਰਹੇ ਨੇ। ਬਾਬਰ ਜੈਸਾ ਸਮਰਾਟ ਕਹਿੰਦਾ ਹੈ:

*ਰੋਜ਼ੇ ਨੌ ਬਹਾਰੋ ਮੈਅ ਵਾ ਦਿਲਰੁਬਾ ਖ਼ੁਸ਼ਅਸਤ।*
*ਬਾਬਰ ਬਾ ਐਸ਼ ਕੋਸ਼ ਕਿ ਆਲਮ ਦੁਬਾਰਾ ਨੇਸਤ।*

ਸਭ ਕੁਛ ਤਾਂ ਬਾਹਰ ਪਿਆ ਹੈ; ਇਤਨਾ ਰੰਗ, ਇਤਨਾ ਰੂਪ, ਇਤਨਾ ਰਸ, ਖਾਨ-ਪਾਨ, ਇਹ ਸੰਪਦਾ, ਐਸ਼ ਕਰੋ। ਕੁਛ ਨਾ ਪ੍ਰਾਪਤ ਕਰੋ—ਖ਼ੁਦਾ, ਪਰਮਾਤਮਾ ਕੀ ਹੈ! ਕੌਣ ਜਾਣਦਾ ਹੈ!! ਪੰਜਾਬੀ ਵਿਚ ਕਹਿੰਦੇ ਨੇ:

*ਇਹ ਜਗ ਮਿੱਠਾ ਅਗਲਾ ਕਿਨ ਡਿੱਠਾ...।*

ਦੂਸਰਾ ਤਬਕਾ ਕਹਿੰਦਾ ਹੈ ਕਿ ਨਹੀਂ ਭਾਈ, ਆਤਮਾ ਦਾ ਫ਼ਿਕਰ ਹੀ ਕਰਨਾ ਹੈ, ਭਜਨ ਹੀ ਕਰਨਾ ਹੈ, ਨਾਮ ਹੀ ਜਪਣਾ ਹੈ। ਐਸਾ ਤਾਂ ਹੋਇਆ ਹੈ ਕਿ ਨਾਮ ਜਪਣ ਵਾਲੇ ਅੰਦਰ ਦਾ ਆਨੰਦ ਤਾਂ ਪ੍ਰਾਪਤ ਕਰ ਸਕੇ, ਪਰ ਬਾਹਰ ਦੀਆਂ ਲੋੜਾਂ ਦੀ ਸਹੀ ਢੰਗ ਨਾਲ ਪੂਰਤੀ ਨਾ ਕਰ ਸਕੇ। ਕਰਦੇ ਤਾਂ ਰਹੇ, ਪਰ ਸਹੀ ਢੰਗ ਨਾਲ ਨਾ ਕਰ ਸਕੇ, ਬਾਹਰੋਂ ਮੁਫ਼ਲਿਸ ਰਹੇ। ਪਰ ਜਿਹੜੇ ਬਾਹਰੋਂ ਤਾਂ ਸਮਰੱਥ ਹੋ ਗਏ, ਬਲਵਾਨ ਹੋ ਗਏ, ਸ਼ਕਤੀਸ਼ਾਲੀ ਹੋ ਗਏ, ਉਹ ਅੰਦਰੋਂ ਬਿਲਕੁਲ ਕੰਗਾਲ ਹੀ ਰਹੇ। ਹੋ ਸਕਦਾ ਹੈ ਕਿ ਕੋਈ ਫਟੇ-ਪੁਰਾਣੇ ਚੀਥੜਿਆਂ ਵਿਚ ਹੀ ਢੱਕਿਆ ਹੋਵੇ, ਹੋ ਸਕਦਾ ਹੈ ਕੋਈ ਮਖ਼ਮਲੀ ਕਪੜਿਆਂ ਵਿਚ ਵੀ ਨੰਗਾ ਹੀ ਹੋਵੇ, ਹੋ ਸਕਦਾ ਹੈ ਕੋਈ ਛੱਤੀ ਪ੍ਰਕਾਰ ਦੇ ਭੋਜਨ ਛਕਦਿਆਂ ਵੀ ਭੁੱਖਾ ਹੀ ਹੋਵੇ, ਪਰ ਕੋਈ ਰੁੱਖੀ-ਸੁੱਖੀ ਖਾਂਦਾ ਹੋਇਆ ਵੀ ਅੰਦਰੋਂ ਤ੍ਰਿਪਤ ਹੋਵੇ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਇਸ ਤਰ੍ਹਾਂ ਦੇ ਦੋ ਰੂਪ ਬਿਆਨ ਕੀਤੇ ਨੇ:

**ਸੈ ਨੰਗੇ ਨਹ...॥** *(ਵਾਰ ਮਾਰੂ ਡਖਣੇ ਮ: ੫, ਪੰਨਾ 1100)*

ਚਾਹੇ ਤਨ ਕਰਕੇ ਉਨ੍ਹਾਂ ਪਾਸ ਸੁੰਦਰ ਬਸਤਰ ਨਹੀਂ ਸਨ, ਪਾਟੇ ਹੋਏ ਸਨ:

**ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥**

*(ਜੈਤਸਰੀ ਕੀ ਵਾਰ ਮ: ੫, ਪੰਨਾ 707)*

ਲੀਰਾਂ ਲੀਰਾਂ ਕਪੜੇ ਸਨ, ਨਗਨ ਸਰੀਰ ਸੀ; ਪਰ ਸਾਹਿਬ ਕਹਿੰਦੇ ਨੇ:

**ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ॥**
**ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ॥**

*(ਵਾਰ ਮਾਰੂ ਡਖਣੇ ਮ: ੫, ਪੰਨਾ 1100)*

ਭਾਵੇਂ ਕ੍ਰੋੜਾਂ ਤਰ੍ਹਾਂ ਦੇ ਬੈਰੂਨੀ ਦੁੱਖ ਸਨ, ਫਿਰ ਵੀ ਉਹ ਦੁਖੀ ਨਹੀਂ ਸਨ। ਅੰਦਰ ਪ੍ਰਕਾਸ਼ ਤੇ ਚਾਨਣਾ; ਪਰਮਾਤਮਾ ਦੀ ਸ਼ੁਭ ਦ੍ਰਿਸ਼ਟੀ; ਦੈਵੀ ਗੁਣ, ਉਨ੍ਹਾਂ ਨੇ ਆਨੰਦ ਬਣਾਇਆ ਹੋਇਆ ਸੀ, ਉਨ੍ਹਾਂ ਨੇ ਮਹਾਨ ਰਸ ਬਣਾਇਆ ਹੋਇਆ ਸੀ; ਉਨ੍ਹਾਂ ਨੇ ਮਹਾਨ ਖ਼ੁਸ਼ੀ ਬਣਾਈ ਹੋਈ ਸੀ।

ਦੂਸਰਾ ਪੱਖ, ਸਾਹਿਬ ਇੰਜ ਬਿਆਨ ਕਰਦੇ ਨੇ:

**ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ॥**

*(ਵਾਰ ਮਾਰੂ ਡਖਣੇ ਮ: ੫, ਪੰਨਾ 1101)*

ਸਾਰੀ ਧਰਤੀ ਦਾ ਮਾਲਿਕ ਹੋਵੇ। ਸਾਰੇ ਬੈਰੂਨੀ ਸੁਖ ਤੇ ਭੋਗ ਪ੍ਰਾਪਤ ਹੋਵਣ।

**ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ॥**

*(ਵਾਰ ਮਾਰੂ ਡਖਣੇ ਮ: ੫, ਪੰਨਾ 1101)*

ਇਹ ਸਭ ਉਸ ਦੇ ਲਈ ਰੋਗ ਬਣ ਜਾਣਗੇ, ਸਿਰ ਦਾ ਭਾਰ ਬਣ ਜਾਣਗੇ, ਇਕ ਨਾਮ ਤੋਂ ਬਿਨਾਂ, ਪ੍ਰਭੂ ਦੇ ਨਾਮ-ਰਸ ਤੋਂ ਬਿਨਾਂ। ਇਤਨਾ ਧਨ ਹੁੰਦਿਆਂ ਹੋਇਆਂ ਭੀ ਨਿਰਧਨ ਬਣਿਆ ਰਹੇਗਾ। ਇਤਨੀ ਤਾਕਤ ਹੁੰਦਿਆਂ ਹੋਇਆਂ ਭੀ ਕਮਜ਼ੋਰ ਹੀ ਦਿਸੇਗਾ। ਹਰ ਤਰ੍ਹਾਂ ਦੇ ਭੋਗ ਹੁੰਦਿਆਂ ਹੋਇਆਂ ਭੀ ਮਹਾਂ-ਰੋਗੀ ਹੀ ਹੋਵੇਗਾ। ਸਾਹਿਬ ਇਸ ਲਈ ਹੀ ਤਾਂ ਕਹਿੰਦੇ ਨੇ :

**ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ॥**
**ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ॥**

*(ਵਾਰ ਮਾਰੂ ਡਖਣੇ ਮ: ੫, ਪੰਨਾ 1101)*

ਜੋ ਪ੍ਰਭੂ ਦਾ ਨਾਮ ਨਹੀਂ ਜਪਦਾ, ਮਹਾਰਾਜ ਕਹਿੰਦੇ ਨੇ ਕਿ ਇਹ ਤਾਂ ਮਿਰਤਕ ਹੈ। ਜੋ ਭਜਨ ਨੂੰ ਭੁੱਲ ਜਾਂਦਾ ਹੈ, ਨਾਮ ਨਹੀਂ ਜਪਦਾ, ਉਸ ਦੀਆਂ ਖ਼ੁਸ਼ੀਆਂ ਤਾਂ ਮਰ ਜਾਂਦੀਆਂ ਨੇ; ਉਸ ਦੇ ਗੁਣ, ਉਸ ਦਾ ਆਨੰਦ ਤਾਂ ਮਰ ਜਾਂਦਾ ਹੈ; ਉਸ ਦਾ ਮਹਾਨ ਰਸ ਤਾਂ ਮਰ ਜਾਂਦਾ ਹੈ, ਫਿਰ ਤਾਂ ਉਹ ਚੱਲਦੀ-ਫਿਰਦੀ ਲਾਸ਼ ਹੀ ਹੈ। ਜਿਸ ਦੇ ਅੰਦਰ ਪ੍ਰਭੂ ਦੀ ਯਾਦ ਨਹੀਂ ਹੈ, ਧਨਵਾਨ ਹੁੰਦਾ ਹੋਇਆ ਵੀ ਨਿਰਧਨ ਹੈ :

**ਕਹਿ ਕਬੀਰ ਨਿਰਧਨੁ ਹੈ ਸੋਈ॥**
**ਜਾ ਕੇ ਹਿਰਦੈ ਨਾਮੁ ਨ ਹੋਈ॥** *(ਭੈਰਉ ਕਬੀਰ ਜੀ, ਪੰਨਾ 1159)*

**ਹਰਿ ਬਿਸਰਤ ਤੇਰੇ ਗੁਣ ਗਲਿਆ॥** *(ਆਸਾ ਮ: ੧, ਪੰਨਾ 12)*

ਹਰੀ ਨੂੰ ਵਿਸਾਰਨ ਨਾਲ ਤੇਰੇ ਸਾਰੇ "ਗੁਣ ਗਲਿਆ", ਸਾਰੇ ਹੀ ਗੁਣ ਗਲ ਜਾਂਦੇ ਹਨ। ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ :

**ਮਰਣੰ ਬਿਸਰਣੰ ਗੋਬਿੰਦਹ॥**
**ਜੀਵਣੰ ਹਰਿ ਨਾਮ ਧ੍ਯਾਵਣਹ॥** *(ਗਾਥਾ ਮ: ੫, ਪੰਨਾ 1361)*

ਗੋਬਿੰਦ ਨੂੰ ਭੁੱਲ ਜਾਣਾ, ਮੁਰਦੇ ਦੀ ਤਰ੍ਹਾਂ ਜ਼ਿੰਦਗੀ ਹੈ। ਪਤਾ ਨਹੀਂ ਕਿਤਨੇ ਚੱਲਦੇ ਫਿਰਦੇ ਮੁਰਦੇ ਹਨ, ਜੋ ਹਰਿ ਨਾਮ ਤੋਂ ਟੁੱਟੇ ਹੋਏ ਹਨ; ਜੈਸੇ ਕਿ ਲਾਸ਼ਾਂ ਚੱਲ ਰਹੀਆਂ ਨੇ; ਲਾਸ਼ਾਂ ਹੀ ਗੱਲਬਾਤ ਕਰ ਰਹੀਆਂ ਨੇ; ਚਾਰੋਂ ਤਰਫ਼ ਭੂਤ-ਪ੍ਰੇਤ ਹੀ ਵਿਆਪਕ ਹਨ। ਦੂਰ ਕਿਉਂ ਜਾਈਏ, ਕਬੀਰ ਜੀ ਤਾਂ ਐਸਾ ਕਹਿੰਦੇ ਨੇ :

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥੧੯੨॥**

*(ਸਲੋਕ ਕਬੀਰ ਜੀ, ਪੰਨਾ 1374)*

ਜਿਸ ਘਰ ਵਿਚ ਪ੍ਰਭੂ ਦਾ ਨਾਮ ਨਹੀਂ ਜਪਿਆ ਜਾਂਦਾ, ਜਿਸ ਘਰ ਵਿਚ ਸਾਧੂ ਸੰਤ ਪ੍ਰਵੇਸ਼ ਨਹੀਂ ਕਰਦੇ; ਕਬੀਰ ਜੀ ਦਾ ਕਹਿਣਾ ਹੈ ਕਿ ਉਸ ਘਰ ਨੂੰ ਘਰ

ਆਖਣ ਦੀ ਲੋੜ ਨਹੀਂ ਹੈ, ਬਲਕਿ ਮਰਘਟ ਹੈ, ਸ਼ਮਸ਼ਾਨ-ਭੂਮੀ ਹੈ। ਉਥੇ ਮਨੁੱਖ ਨਹੀਂ ਰਹਿੰਦੇ, ਬਲਕਿ ਭੂਤ-ਪ੍ਰੇਤ ਹੀ ਰਹਿੰਦੇ ਹਨ। ਨਾਮ ਨੂੰ ਭੁਲਾ ਕੇ ਮਨੁੱਖ, ਮਨੁੱਖ ਦੀ ਤਰ੍ਹਾਂ ਨਹੀਂ ਜੀਂਵਦਾ, ਬਲਕਿ ਪਸ਼ੂਆਂ ਦੀ ਤਰ੍ਹਾਂ ਜੀਂਵਦਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਬਹੁਤਿਆਂ ਨੂੰ ਜੀਵਨਤਾ ਨਸੀਬ ਹੋਈ। ਸਾਹਿਬ ਨੇ ਕਿਹਾ ਕਿ ਬਾਹਰ ਦੀ ਫ਼ਿਕਰ ਤਾਂ ਕਰੋ, ਨਾਲ ਹੀ ਅੰਦਰ ਦੀ ਵੀ ਫ਼ਿਕਰ ਕਰੋ। ਬਾਹਰੋਂ ਰਾਜੇ ਬਣੋ, ਅੰਦਰੋਂ ਜੋਗੀ ਬਣੋ। ਬਾਹਰੋਂ ਪਦਾਰਥਾਂ ਨਾਲ ਜੁੜੋ, ਅੰਦਰੋਂ ਪਰਮਾਤਮਾ ਨਾਲ ਜੁੜੋ। ਬਾਹਰੋਂ ਵਸਤੂਆਂ ਨੂੰ ਪ੍ਰਾਪਤ ਕਰੋ, ਅੰਦਰੋਂ ਪਰਮਾਤਮਾ ਦੀ ਪ੍ਰਾਪਤੀ ਕਰੋ, ਦੈਵੀ ਗੁਣਾਂ ਨੂੰ ਪ੍ਰਾਪਤ ਕਰੋ ਤਾਂਕਿ ਬਾਹਰੋਂ ਵੀ ਮਾਲਾ-ਮਾਲ ਹੋਵੋਂ, ਅੰਦਰੋਂ ਵੀ ਮਾਲਾ-ਮਾਲ ਹੋਵੋ। ਇਸ ਮਹਾਨ ਯੋਗੀ ਨੇ ਰਾਜ-ਜੋਗ ਦਾ ਪੰਥ ਚਲਾਇਆ ਔਰ ਆਖਿਆ ਕਿ ਕਿਸੇ ਦੀ ਨਿੰਦਿਆ ਕਰਨ ਦੀ ਲੋੜ ਨਹੀਂ ਹੈ। ਸਰੀਰ ਦੀਆਂ ਲੋੜਾਂ ਦੀ ਪ੍ਰਾਪਤੀ ਬਾਹਰੋਂ ਹੀ ਤਾਂ ਹੁੰਦੀ ਹੈ ਔਰ ਅੰਦਰ ਨੂੰ ਭੁਲਾਉਣ ਦੀ ਲੋੜ ਨਹੀਂ ਹੈ। ਅਗਰ ਅੰਦਰ ਮਰ ਗਿਆ ਤਾਂ ਕਮਜ਼ੋਰ ਬੁਨਿਆਦ 'ਤੇ ਪੱਕੇ ਮਹਿਲ ਖੜ੍ਹੇ ਨਹੀਂ ਹੁੰਦੇ। ਇਹ ਜੀਵਨ ਕੱਲਰੀ ਕੰਧ ਦੀ ਤਰ੍ਹਾਂ ਹੋ ਜਾਏਗਾ। ਤੇ ਬੇ-ਰਸਾ ਜੀਵਨ, ਦੁਖੀ ਜੀਵਨ, ਚਿੰਤਾਤੁਰ ਜੀਵਨ, ਰੋਗੀ ਜੀਵਨ ਕੋਈ ਜੀਵਨ ਨਹੀਂ ਹੁੰਦਾ, ਉਹ ਤਾਂ ਚੱਲਦੀ-ਫਿਰਦੀ ਲਾਸ਼ ਹੁੰਦੀ ਹੈ।

ਧੰਨ ਗੁਰੂ ਨਾਨਕ ਦੇਵ ਜੀ ਨੇ ਔਰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਰਾਜ-ਜੋਗ ਦਾ ਮਾਰਗ ਚਲਾਇਆ। ਚੂੰਕਿ ਤਨ ਤੇ ਮਨ ਨੂੰ ਬਰਾਬਰੀ ਦਿੱਤੀ ਹੈ, ਇਸ ਲਈ ਜਿਤਨਾ ਸੰਘਰਸ਼, ਜਿਤਨੀ ਮਿਹਨਤ ਤੇ ਜਿਤਨਾ ਦਿਮਾਗ਼ ਧਨ ਕਮਾਉਣ ਵਿਚ ਲਗਾਉਣਾ ਹੈ, ਕਮ-ਸੇ-ਕਮ ਉਤਨਾ ਤਾਂ ਧਰਮ ਕਮਾਉਣ ਵਿਚ ਲਗਾਉਣਾ ਹੀ ਹੈ। ਜਿਤਨਾ ਸਮਾਂ ਪਦਾਰਥਾਂ ਨੂੰ ਜਮ੍ਹਾ ਕਰਨ 'ਤੇ ਖ਼ਰਚ ਕਰਨਾ ਹੈ, ਉਤਨਾ ਸਮਾਂ ਪ੍ਰਭੂ ਪ੍ਰਾਪਤੀ ਵਾਸਤੇ ਖ਼ਰਚ ਕਰਨਾ ਹੀ ਕਰਨਾ ਹੈ।

ਸਨਾਤਨ ਮਤ ਦੇ ਚਾਰ ਆਸ਼ਰਮ ਹਨ:

(1) ਬ੍ਰਹਮਚਾਰੀ
(2) ਗ੍ਰਿਹਸਤੀ
(3) ਬਾਣਪ੍ਰਸਥੀ
(4) ਪੂਰਨ ਤੌਰ 'ਤੇ ਸੰਨਿਆਸੀ।

25 ਸਾਲ ਤਕ ਬ੍ਰਹਮਚਾਰੀ; 50 ਸਾਲ ਤਕ ਗ੍ਰਿਹਸਤੀ; 75 ਸਾਲ ਤਕ ਬਾਣਪ੍ਰਸਤੀ, ਅੱਧਾ ਘਰ ਅਤੇ ਅੱਧਾ ਬਾਹਰ ਤੇ 75 ਦਾ ਹੁੰਦਾ ਹੋਇਆ ਬਿਲਕੁਲ

ਬਾਹਰ ਹੋ ਜਾਏ। ਪਰ ਜੀਵਨ ਦਾ ਕੋਈ ਭਰੋਸਾ ਨਹੀਂ, ਉਹ ਕੱਚੀ ਵੀ ਵੱਢ ਲੈਂਦਾ ਹੈ, ਪੱਕੀ ਵੀ ਵੱਢ ਲੈਂਦਾ ਹੈ:

**ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥**

*(ਸਿਰੀਰਾਗੁ ਮ: ੫, ਪੰਨਾ 43)*

ਪੱਕੀ ਖੇਤੀ ਤਾਂ ਕੱਟੀ ਹੀ ਜਾਣੀ ਹੈ, ਪਰ ਕਈ ਵਾਰੀ ਖੇਤੀ ਚਾਹੇ ਡੱਡਿਆਂ 'ਤੇ ਆਈ ਹੈ, ਚਾਹੇ ਹਰੀ ਹੀ ਹੈ, ਖੇਤੀ ਵੱਢੀ ਜਾਂਦੀ ਹੈ। ਬੱਚਿਆਂ ਦੀ ਵੀ ਮੌਤ ਹੁੰਦੀ ਹੈ, ਜਵਾਨਾਂ ਦੀ ਵੀ ਮੌਤ ਹੁੰਦੀ ਹੈ, ਬੁੱਢਿਆਂ ਦੀ ਵੀ ਹੁੰਦੀ ਹੈ। ਲਿਹਾਜ਼ਾ ਬੱਚੇ ਨੂੰ ਪਾਣੀ ਵੀ ਚਾਹੀਦਾ ਹੈ, ਬਾਣੀ ਵੀ ਚਾਹੀਦੀ ਹੈ। ਇਕ ਮਾਸੂਮ ਬੱਚਾ ਗੋਦ ਵਿਚ ਹੈ, ਆਪ ਪਾਣੀ ਨਹੀਂ ਪੀ ਸਕਦਾ, ਮਾਂ ਪਾਣੀ ਪਿਲਾ ਰਹੀ ਹੈ। ਗੋਦ ਵਿਚ ਪਏ ਬੱਚੇ ਦੇ ਕੰਨ ਵਿਚ ਮਾਂ ਹੀ ਗੁਰਬਾਣੀ ਦੀਆਂ ਤੁਕਾਂ ਪਾਵੇ, ਮਾਂ ਹੀ 'ਵਾਹਿਗੁਰੂ ਵਾਹਿਗੁਰੂ' ਦਾ ਜਪ ਕਰੇ, ਤਾਂਕਿ ਬੱਚਾ ਇਸੇ ਧੁਨ ਵਿਚ ਪ੍ਰਾਣ ਲਵੇ, ਇਸੇ ਧੁਨ ਵਿਚ ਬੱਚਾ ਜੀਵੇ। ਮਾਂ ਆਪ ਰੋਟੀ ਖਾਣ ਲੱਗੇ ਤਾਂ 'ਵਾਹਿਗੁਰੂ ਵਾਹਿਗੁਰੂ' ਦਾ ਜਪ ਕਰੇ। ਜੇ ਬੱਚੇ ਨੂੰ ਪਾਣੀ ਦੀ ਲੋੜ ਹੈ ਤਾਂ ਬੱਚੇ ਨੂੰ ਬਾਣੀ ਦੀ ਵੀ ਲੋੜ ਹੈ। ਜੇ ਬੱਚੇ ਨੂੰ ਭੋਜਨ ਦੀ ਲੋੜ ਹੈ ਤਾਂ ਭਜਨ ਦੀ ਵੀ ਲੋੜ ਹੈ। ਜਵਾਨ ਨੂੰ, ਬੁੱਢੇ ਨੂੰ ਭੋਜਨ ਦੀ ਲੋੜ ਹੈ ਤਾਂ ਭਜਨ ਦੀ ਵੀ ਲੋੜ ਹੈ। ਇਹ ਕੇਵਲ ਉਮਰ ਦੀ ਲੋੜ ਨਹੀਂ, ਸਾਹਿਬ ਕਹਿੰਦੇ ਨੇ ਕਿ ਇਹ ਬਚਪਨ ਵਿਚ ਹੀ ਸ਼ੁਰੂ ਕਰਨਾ ਹੈ। ਗਿਆਨ ਤੇ ਵਿਗਿਆਨ ਨੇ ਦੋ ਉਪਰਾਲੇ ਕੀਤੇ ਹਨ ਔਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਗਿਆਨ ਤੇ ਵਿਗਿਆਨ ਦਾ ਸੰਗਮ ਕਰਦੇ ਨੇ, ਧਨ ਤੇ ਧਰਮ ਦਾ ਸੰਗਮ ਕਰਦੇ ਨੇ; ਪਦਾਰਥਾਂ ਤੇ ਪਰਮਾਤਮਾ ਦਾ ਸੰਗਮ ਕਰਦੇ ਨੇ। ਸੰਸਾਰ ਪਰਮਾਤਮਾ ਤੋਂ ਅਲੱਗ ਨਹੀਂ ਹੈ, ਧਨ ਧਰਮ ਤੋਂ ਅਲੱਗ ਕਿਸ ਤਰ੍ਹਾਂ ਹੋ ਸਕਦਾ ਹੈ। ਜਦ ਸੰਸਾਰ ਤੋਂ ਅਲੱਗ ਨਹੀਂ ਹੈ ਤੋ ਪਦਾਰਥ ਪਰਮਾਤਮਾ ਤੋਂ ਅਲੱਗ ਕਿਵੇਂ ਹੋਣਗੇ। ਦੋਹਾਂ ਦੀ ਪ੍ਰਾਪਤੀ ਕਰੋ, ਰਾਜ ਜੋਗੀ ਬਣੋ, ਔਰ ਗਿਆਨੀ ਬਣੋ, ਵਿਗਿਆਨੀ ਬਣੋ; ਬਾਹਰ ਦੀ ਸਮਝ ਰੱਖੋ, ਅੰਦਰ ਦੀ ਸਮਝ ਰੱਖੋ। ਕਿਉਂ ? ਧੰਨ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਫ਼ੁਰਮਾਨ ਕਰਦੇ ਨੇ:

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥**

*(ਧਨਾਸਰੀ ਮ: ੯, ਪੰਨਾ 684)*

ਕਿ ਜੋ ਪਦਾਰਥ ਬਾਹਰ ਹੈ, ਇਸ ਨੂੰ ਪਰਮਾਤਮਾ ਸਮਝੋ ਔਰ ਜੋ ਅੰਦਰ ਹੈ ਪਰਮਾਤਮਾ, ਇਸ ਨੂੰ ਅੰਦਰ ਪਰਮਾਤਮਾ ਸਮਝੋ। ਪਦਾਰਥ ਬਣ ਕੇ ਪਰਮਾਤਮਾ

ਸਰੀਰ ਦੀ ਪਾਲਨਾ ਕਰਦਾ ਹੈ ਔਰ ਪਰਮਾਤਮਾ ਅੰਦਰੋਂ ਸਵੈਮ ਮਹਾਂ-ਆਨੰਦ, ਮਹਾਂ-ਰਸ ਪ੍ਰਦਾਨ ਕਰਦਾ ਹੈ, ਬਸ ਇਸ ਦੀ ਸੂਝ-ਸਮਝ ਹੋਣੀ ਚਾਹੀਦੀ ਹੈ, ਇਸ ਦਾ ਉੱਦਮ ਤੇ ਉਪਰਾਲਾ ਹੋਣਾ ਚਾਹੀਦਾ ਹੈ। ਸਤਿਗੁਰੂ ਰਹਿਮਤ ਕਰਨ, ਅਸੀਂ ਰਾਜ ਜੋਗੀ ਬਣ ਸਕੀਏ :

**ਰਾਜ ਮਹਿ ਰਾਜੁ ਜੋਗ ਮਹਿ ਜੋਗੀ॥**
**ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥**

*(ਗਉੜੀ ਸੁਖਮਨੀ ਮ: ੫, ਪੰਨਾ 284)*

ਇਹ ਸਾਡੀ ਰੂਪ-ਰੇਖਾ ਹੋਵੇ। ਸਤਿਗੁਰੂ ਐਸੀ ਰਹਿਮਤ ਕਰਨ, ਬਖ਼ਸ਼ਿਸ਼ ਕਰਨ।

•

# ਗੁਨ ਗੋਬਿੰਦ ਗਾਇਓ ਨਹੀ

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥**
**ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥**

*(ਸਲੋਕ ਮ: ੯, ਪੰਨਾ 1426)*

ਗੁਰਮਤਿ ਨੇ ਪਰਮਾਤਮਾ ਦੀ ਪ੍ਰਾਪਤੀ ਨੂੰ ਗੁਣਾਂ ਦੀ ਪ੍ਰਾਪਤੀ ਮੰਨਿਆ ਹੈ ਔਰ ਗੁਣਾਂ ਦੀ ਪ੍ਰਾਪਤੀ ਪਰਮਾਤਮਾ ਦੀ ਹੀ ਪ੍ਰਾਪਤੀ ਹੈ। ਪ੍ਰਕਾਸ਼ ਦਾ ਮਿਲ ਜਾਣਾ ਹੀ ਸੂਰਜ ਦਾ ਮਿਲ ਜਾਣਾ ਹੈ। ਪ੍ਰਕਾਸ਼ ਦੇ ਵਿਚ ਅਸੀਂ ਸਭ ਕੁਛ ਵੇਖ ਲੈਂਦੇ ਹਾਂ। ਸੋ, ਪ੍ਰਕਾਸ਼ ਦਾ ਮਿਲ ਜਾਣਾ ਸੂਰਜ ਦਾ ਮਿਲ ਜਾਣਾ ਹੈ। ਗੁਣਾਂ ਦਾ ਮਿਲ ਜਾਣਾ ਪਰਮਾਤਮਾ ਦਾ ਮਿਲ ਜਾਣਾ ਹੈ। ਸੂਰਜ ਦੀ ਰੌਸ਼ਨੀ ਵਿਚ ਅਸੀਂ ਪਦਾਰਥਾਂ ਨੂੰ ਦੇਖਦੇ ਹਾਂ, ਗੁਣਾਂ ਦੀ ਰੌਸ਼ਨੀ ਵਿਚ ਪਰਮਾਤਮਾ ਦਿਸਣ ਲੱਗ ਪੈਂਦਾ ਹੈ। ਗੁਣਾਂ ਦੇ ਪ੍ਰਕਾਸ਼ ਵਿਚ ਈਸ਼ਵਰ ਦੀ ਝਲਕ ਮਿਲਦੀ ਹੈ ਔਰ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ, ਗੁਣਾਂ ਨੂੰ ਗਾਇਨ ਕਰ ਕਰ ਕੇ। ਗਾਉਂਦਿਆਂ ਗਾਉਂਦਿਆਂ ਗੁਣ ਪ੍ਰਗਟ ਹੁੰਦੇ ਨੇ। ਸੰਸਾਰ ਵਿਚ ਜਦ ਕਿਸੇ ਨੂੰ ਮਿਲਦੇ ਦੇਖਦੇ ਹਾਂ, ਤਾਂ ਉਸ ਦੀ ਕਿਸੇ ਖ਼ੂਬੀ ਨੂੰ, ਸੁਹੱਪਣ ਨੂੰ, ਗਿਆਨ ਨੂੰ, ਕਲਾ ਨੂੰ, ਵਿਗਿਆਨ ਨੂੰ ਦੇਖਦੇ ਪਹਿਲੇ ਹਾਂ, ਪਰ ਉਸ ਦੀ ਉਪਮਾ ਬਾਦ ਵਿਚ ਕਰਦੇ ਹਾਂ, ਉਸਦੀ ਮਹਿਮਾ ਬਾਦ ਵਿਚ ਕਰਦੇ ਹਾਂ। ਪਰ ਪਰਮਾਤਮਾ ਦੇ ਗੁਣਾਂ ਦਾ ਉਚਾਰਨ ਤਾਂ ਪਹਿਲੋਂ ਹੀ ਕਰਨਾ ਪੈਂਦਾ ਹੈ। ਗੁਣਾਂ ਨੂੰ ਗਾਇਨ ਤਾਂ ਪਹਿਲੋਂ ਹੀ ਕਰਨਾ ਪੈਂਦਾ ਹੈ, ਤਾਂ ਹੀ ਪਰਮਾਤਮਾ ਦਿਖਾਈ ਦਿੰਦਾ ਹੈ। ਅਗਰ ਪਰਮਾਤਮਾ ਪਹਿਲੇ ਹੀ ਦਿਖਾਈ ਦੇ ਜਾਵੇ ਤਾਂ ਫਿਰ ਉਸ ਪ੍ਰਭੂ ਦੇ ਗੁਣ ਗਾਉਣ ਦੀ ਲੋੜ ਹੀ ਨਹੀਂ ਹੈ। ਫਿਰ ਜ਼ਮੀਨ 'ਤੇ ਮੰਦਿਰ, ਮਸਜਿਦ ਤੇ ਗੁਰਦੁਆਰਿਆਂ ਦੀ ਵੀ ਲੋੜ ਨਹੀਂ ਰਹੇਗੀ। ਫਿਰ ਤਾਂ ਮਨੁੱਖੀ ਦੁਨੀਆ ਵਿਚ ਕਿਸੇ ਅਵਤਾਰ ਦੀ ਵੀ ਲੋੜ ਨਹੀਂ ਰਹੇਗੀ; ਕਿਸੇ ਸਾਧਨਾ ਦੀ, ਕਿਸੇ ਗ੍ਰੰਥ ਦੀ ਲੋੜ ਨਹੀਂ ਰਹੇਗੀ ਅਗਰ ਪਰਮਾਤਮਾ ਪਹਿਲੇ ਦਿਖਾਈ ਦੇ ਜਾਏ ਤੇ ਗੁਣ ਉਸਦੇ ਬਾਦ ਵਿਚ ਗਾਇਨ ਕੀਤੇ ਜਾਣ। ਏਹੀ ਕਾਰਨ ਹੈ ਕਿ ਮਨੁੱਖ ਕੋਲ ਪਰਮਾਤਮਾ ਦੇ ਗੁਣਾਂ ਨੂੰ ਨਾ ਗਾਇਨ ਕਰਨ ਦੀ ਤਰਕ ਬਹੁਤ ਵੱਡੀ ਹੈ। ਦਿਖਾਈ ਤਾਂ ਦੇਂਦਾ

ਨਹੀਂ, ਕੀ ਕਥਨ ਕਰੀਏ। ਜਦ ਦਿਖਾਈ ਹੀ ਨਹੀਂ ਦਿੰਦਾ, ਉਸ ਦੀ ਮਹਿਮਾ ਕੀ ਕਥਨ ਕਰੀਏ। ਇਸ ਵਾਸਤੇ ਮਨੁੱਖੀ ਦੁਨੀਆ ਵਿਚ ਅਵਤਾਰਾਂ ਦੀ, ਸੰਤਾਂ ਦੀ ਮਹਿਮਾ ਹੈ। ਜਿਨ੍ਹਾਂ ਨੇ ਦੇਖਿਆ ਹੈ, ਗੁਣ ਗਾਇਨ ਕਰ ਕਰ ਕੇ ਦੇਖਿਆ ਹੈ ਔਰ ਉਨ੍ਹਾਂ ਨੇ ਜੋ ਬਿਆਨ ਕੀਤਾ ਹੈ, ਉਨ੍ਹਾਂ ਦੇ ਜਿਹੜੇ ਬੋਲ ਨੇ, ਉਨ੍ਹਾਂ ਤੋਂ ਮਨੁੱਖ ਪ੍ਰੇਰਤ ਹੋ ਸਕੇ, ਸਤਿਸੰਗ ਦੀ ਮਹਿਮਾ ਇਸੇ ਵਾਸਤੇ ਹੈ। ਗੁਣ ਗਾਇਨ ਕਰਦਿਆਂ ਜਿਸ ਨੂੰ ਪਰਮਾਤਮਾ ਦਿਖਾਈ ਦੇ ਦਿੰਦਾ ਹੈ, ਫਿਰ ਉਸ ਦੇ ਬੋਲਾਂ ਵਿਚ, ਬਿਆਨਾਂ ਵਿਚ, ਕਥਨੀ ਵਿਚ ਪਰਮਾਤਮਾ ਹੀ ਪਰਮਾਤਮਾ ਹੁੰਦਾ ਹੈ। ਉਸ ਮਨੁੱਖ ਦੇ ਬੋਲ ਬੜੇ ਬਲਸ਼ਾਲੀ ਹੁੰਦੇ ਨੇ; ਕਿਉਂਕਿ ਉਹ ਵੇਖ ਕੇ ਕਹਿ ਰਿਹਾ ਹੈ; ਉਸ ਦੇ ਬੋਲ ਬੜੇ ਅਸਰ-ਅੰਦਾਜ਼ ਹੁੰਦੇ ਨੇ।

**ਸੰਤਨ ਕੀ ਸੁਣਿ ਸਾਚੀ ਸਾਖੀ॥**
**ਸੋ ਬੋਲਹਿ ਜੋ ਪੇਖਹਿ ਆਖੀ॥** *(ਰਾਮਕਲੀ ਮ: ੫, ਪੰਨਾ 894)*

ਸੱਚੀ ਸਿਖਿਆ, ਸੱਚੀ ਗਵਾਹੀ ਸੰਤਾਂ ਦੀ ਹੀ ਹੈ, ਉਹ ਉਹੀ ਕੁਛ ਪਰਮਾਤਮਾ ਬਾਰੇ ਆਖਦੇ ਹਨ, ਜੋ ਕੁਛ ਉਨ੍ਹਾਂ ਦੇਖਿਆ ਹੈ ਤੇ ਜਗਤ ਨੂੰ ਆਖ ਦਿੰਦੇ ਹਨ। ਵਾਕਿਆ ਹੀ, ਜਗਤ ਨੂੰ ਉਨ੍ਹਾਂ ਲੋਕਾਂ ਨੂੰ ਹੀ ਕਹਿਣਾ ਬਣਦਾ ਹੈ, ਜਿਨ੍ਹਾਂ ਨੇ ਪਰਮਾਤਮਾ ਨੂੰ ਦੇਖਿਆ ਹੈ। ਜਿਤਨੇ ਚਿਰ ਤਕ ਪਰਮਾਤਮਾ ਨੂੰ ਦੇਖਿਆ ਨਹੀਂ ਹੈ, ਉਤਨਾ ਚਿਰ ਤਕ ਉਨ੍ਹਾਂ ਨੂੰ ਪਰਮਾਤਮਾ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ। ਜਿਨ੍ਹਾਂ ਨੇ ਵੇਖਿਆ ਹੈ, ਉਨ੍ਹਾਂ ਦੇ ਬੋਲਾਂ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ। ਐਸੇ ਬੋਲ ਅੰਮ੍ਰਿਤਮਈ ਤੇ ਅਮਰ ਗੀਤ ਹੁੰਦੇ ਨੇ, ਸੰਗੀਤਮਈ ਹੁੰਦੇ ਨੇ ਤੇ ਕਦੀ ਪੁਰਾਣੇ ਨਹੀਂ ਹੁੰਦੇ। ਉਨ੍ਹਾਂ ਦੇ ਬੋਲਾਂ ਵਿਚ ਸਦੀਵੀ ਨਵੀਨਤਾ ਬਣੀ ਰਹਿੰਦੀ ਹੈ। ਜੈਸੇ ਪਰਮਾਤਮਾ ਨਿਤ ਨਵਾਂ ਹੈ, ਇਸ ਕਰਕੇ ਉਨ੍ਹਾਂ ਦੇ ਬੋਲਾਂ ਵਿਚ ਵੀ ਸਦੀਵੀ ਨਵੀਨਤਾ ਹੀ ਹੁੰਦੀ ਹੈ, ਉਹ ਬੋਲ ਕਦੇ ਪੁਰਾਣੇ ਨਹੀਂ ਹੁੰਦੇ, ਨਿਤ ਨਵੇਂ ਤੋਂ ਨਵੇਂ ਅਰਥ ਖੋਲ੍ਹਦੇ ਨੇ।

ਵੇਖਦੇ ਹਾਂ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਬੇਅੰਤ ਟੀਕੇ ਨੇ। ਖ਼ਾਸ ਕਰਕੇ ਜਪੁਜੀ ਸਾਹਿਬ ਦੇ, ਇਕ ਅੰਦਾਜ਼ੇ ਮੁਤਾਬਿਕ 50 ਤੋਂ ਵੀ ਅਧਿਕ ਟੀਕੇ ਨੇ, ਅਰਥਾਂ ਦੇ। ਪਹਿਲਾ ਟੀਕਾ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਦਾ, ਜਿਸ ਦਾ ਆਪ ਜੀ ਨੇ ਨਾਮ ਰੱਖਿਆ, *ਗਰਬ ਗੰਜਨੀ*। ਜੋ ਇਸ ਜਪੁਜੀ ਸਾਹਿਬ ਦੇ ਟੀਕੇ ਦੀ ਵਿਆਖਿਆ ਨੂੰ ਪੜ੍ਹੇਗਾ, ਉਸ ਦੇ ਅੰਦਰ ਜੋ ਵਿਦਿਆ ਦਾ ਅਹੰਕਾਰ, ਜਾਣਕਾਰੀ ਦਾ ਅਹੰਕਾਰ ਹੋਵੇਗਾ, ਗੰਜਨ ਹੋ ਜਾਏਗਾ, ਗੰਜਾ ਹੋ ਜਾਏਗਾ, ਮਿਟ ਜਾਏਗਾ। ਇਹ ਇਕ ਅਦੁੱਤੀ ਟੀਕਾ ਹੈ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਦਾ। ਫਿਰ ਕਈ ਟੀਕੇ ਉਦਾਸੀਆਂ ਅਤੇ ਨਿਰਮਲਿਆਂ ਦੇ ਆਏ, ਫ਼ਰੀਦਕੋਟੀਆਂ ਦਾ ਆਇਆ ਔਰ ਫਿਰ ਅਨੇਕਾਂ

ਟੀਕਿਆਂ ਤੋਂ ਬਾਦ ਭਾਈ ਵੀਰ ਸਿੰਘ ਜੀ ਦਾ ਟੀਕਾ ਆਇਆ। ਪ੍ਰਿੰਸੀਪਲ ਸਾਹਿਬ ਸਿੰਘ ਜੀ ਦਾ ਟੀਕਾ ਆਇਆ। ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਕੁਛ ਅਨਮਤੀਆਂ ਨੇ ਵੀ ਟੀਕੇ ਕੀਤੇ। ਸੰਤ ਵਿਨੋਬਾ ਭਾਵੇ ਨੇ ਵੀ ਟੀਕਾ ਕੀਤਾ ਔਰ ਆਚਾਰੀਆ ਰਜਨੀਸ਼ ਨੇ ਵੀ ਜਪੁਜੀ ਸਾਹਿਬ ਦਾ ਟੀਕਾ ਕੀਤਾ, ਪਰ ਇਹ ਸਾਰੇ ਟੀਕੇ ਆਪਸ ਵਿਚ ਮੇਲ ਨਹੀਂ ਖਾਂਦੇ। ਆਖ਼ਿਰ ਕੋਈ ਇਕ-ਅੱਧ ਤਰਕਸ਼ੀਲ ਮਨੁੱਖ ਹੋਵੇਗਾ ਜੋ ਕਹਿ ਦੇਵੇਗਾ ਕਿ ਇਨ੍ਹਾਂ ਸਾਰਿਆਂ ਵਿੱਚੋਂ ਕੋਈ ਇਕ ਟੀਕਾ ਠੀਕ ਹੋਵੇਗਾ, ਸਾਰੇ ਸਹੀ ਨਹੀਂ ਹੋ ਸਕਦੇ। ਤਰਕ ਤਾਂ ਏਹੀ ਕਹਿੰਦਾ ਹੈ ਲੇਕਿਨ ਸੱਚਾਈ ਤਾਂ ਇਹ ਹੈ ਕਿ ਸਾਰੇ ਹੀ ਠੀਕ ਨੇ। ਜਿਨ੍ਹਾਂ ਨੇ ਦੇਖ ਕੇ ਪਰਮਾਤਮਾ ਦੇ ਬੋਲ ਬੋਲੇ ਨੇ, ਉਹ ਬੋਲ ਸਾਗਰ ਦੀ ਤਰ੍ਹਾਂ ਅਸੀਮ ਨੇ। ਐਸੇ ਬੋਲ ਅਸੀਮ ਹੁੰਦੇ ਹਨ, ਇਨ੍ਹਾਂ ਅਸੀਮ ਬੋਲਾਂ ਵਿਚ ਜੋ ਡੁਬਕੀ ਲਗਾਉਂਦੇ ਨੇ, ਜਿਨ੍ਹਾਂ ਨੂੰ ਜਿਹੜੇ ਜਿਹੜੇ ਕੀਮਤੀ ਮੋਤੀ ਪ੍ਰਾਪਤ ਹੁੰਦੇ ਨੇ, ਉਹ ਕੱਢ ਕੇ ਲਿਆਉਂਦੇ ਨੇ। ਕਿਸੇ ਕੋਲ ਛੋਟੇ ਮੋਤੀ, ਕਿਸੇ ਕੋਲ ਵੱਡੇ ਅਤੇ ਕਿਸੇ ਕੋਲ ਬਹੁਤ ਵੱਡੇ ਮੋਤੀ ਹੋਣਗੇ। ਕੋਈ ਦਸ, ਕੋਈ ਵੀਹ, ਕੋਈ ਝੋਲੀ ਭਰ ਕੇ ਲਿਆਇਆ ਹੋਵੇਗਾ, ਲੇਕਿਨ ਸਾਰੇ ਹੀ ਸਾਗਰ ਵਿੱਚੋਂ ਮੋਤੀ ਚੁਣ ਕੇ ਲਿਆਏ ਨੇ; ਸਾਗਰ ਦੇ ਹੀ ਮੋਤੀ ਨੇ, ਇਸ ਕਰਕੇ ਸਾਰੇ ਹੀ ਟੀਕੇ ਠੀਕ ਨੇ।

**ਆਪੁ ਆਪਨੀ ਬੁਧਿ ਹੈ ਜੇਤੀ॥**
**ਬਰਨਤ ਭਿੰਨ ਭਿੰਨ ਤੁਹਿ ਤੇਤੀ॥** *(ਬੇਨਤੀ, ਚੌਪਈ ਪਾ: ੧੦)*

ਜਿਤਨੀ ਬੁੱਧੀ ਦਾ ਕਿਸੇ ਕੋਲ ਭਾਂਡਾ ਸੀ, ਉਹ ਉਤਨਾ ਭਰ ਲਿਆਇਆ। ਚੂੰਕਿ ਜਿਤਨਾ ਵੀ ਭਰ ਲਿਆਇਆ, ਸਾਗਰ ਵਿੱਚੋਂ ਹੀ ਭਰ ਲਿਆਇਆ, ਇਸ ਵਾਸਤੇ ਅਰਥ ਕੋਈ ਵੀ ਗ਼ਲਤ ਨਹੀਂ ਨੇ। ਪਰਖਾਂ ਤੋਂ ਪਰਖ ਕਰਨ ਵਾਲੇ ਦੀ ਹੋਂਦ ਦਾ ਪਤਾ ਚੱਲਦਾ ਹੈ ਕਿ ਉਹ ਕਿੱਡਾ ਵੱਡਾ ਪਰਖਕਾਰ ਹੈ, ਉਸਦਾ ਭਾਂਡਾ ਕਿੱਡਾ ਵੱਡਾ ਸੀ, ਉਹ ਕਿਤਨਾ ਵੱਡਾ ਭਾਂਡਾ ਲੈ ਕੇ ਸਾਗਰ ਅੰਦਰ ਗਿਆ ਹੈ ਤੇ ਮੋਤੀ ਕੱਢ ਕੇ ਲਿਆਇਆ ਹੈ। ਸੋ, ਇਸ ਤਰ੍ਹਾਂ ਦੇ ਟੀਕੇ ਹੁੰਦੇ ਰਹਿਣਗੇ। ਸਾਗਰ ਦੇ ਵਿੱਚੋਂ ਮੋਤੀ ਨਿਕਲਦੇ ਹੀ ਰਹਿਣਗੇ। ਇਕ ਅੰਦਾਜ਼ੇ ਦੇ ਮੁਤਾਬਿਕ *ਭਗਵਤ ਗੀਤਾ* ਦੇ ਕੋਈ ਸੌ ਤੋਂ ਅਧਿਕ ਟੀਕੇ ਹੋ ਚੁੱਕੇ ਨੇ। ਇਥੋਂ ਇਕ ਗੱਲ ਸਪੱਸ਼ਟ ਹੋ ਗਈ ਕਿ ਮਨੁੱਖ ਆਪਣੀ ਬੁੱਧੀ ਦੇ ਭਾਂਡੇ ਵਿਚ ਜੋ ਕੁਛ ਪਾ ਸਕਦਾ ਹੈ, ਕੱਢ ਕੇ ਲੈ ਆਉਂਦਾ ਹੈ। ਲੇਕਿਨ ਐਸੇ ਬੋਲ ਕਦੀ ਪੁਰਾਣੇ ਨਹੀਂ ਹੁੰਦੇ, ਐਸੇ ਬੋਲ ਸਾਗਰ ਦੀ ਤਰ੍ਹਾਂ ਹੁੰਦੇ ਨੇ। ਕਈ ਬੋਲ ਉਨ੍ਹਾਂ ਦੇ ਹੁੰਦੇ ਨੇ, ਜਿਨ੍ਹਾਂ ਪਰਮਾਤਮਾ ਨੂੰ ਦੇਖਿਆ ਹੈ, ਉਨ੍ਹਾਂ ਪਰਮਾਤਮਾ ਦੀ ਗੱਲ ਆਖੀ ਹੈ। ਵੇਖ ਕੇ ਜੋ ਬੋਲ ਰਹੇ ਨੇ, ਉਹ ਪਰਮਾਤਮਾ ਦੇ ਬੋਲ ਹੁੰਦੇ ਹਨ। ਪਰਮਾਤਮਾ ਆਪ ਹੀ ਹੁੰਦਾ ਹੈ ਔਰ ਉਨ੍ਹਾਂ ਬੋਲਾਂ ਦੇ ਜਪਣ ਨਾਲ, ਬੋਲਣ ਨਾਲ

ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਉਨ੍ਹਾਂ ਬੋਲਾਂ ਵਿਚ ਪਰਮਾਤਮਾ ਦੇ ਗੁਣ ਹੁੰਦੇ ਹਨ; ਉਨ੍ਹਾਂ ਬੋਲਾਂ ਵਿਚ ਪਰਮਾਤਮਾ ਦਾ ਰਸ ਹੁੰਦਾ ਹੈ, ਪਰਮਾਤਮਾ ਦਾ ਸੁਹੱਪਣ ਹੁੰਦਾ ਹੈ। ਉਨ੍ਹਾਂ ਬੋਲਾਂ ਵਿਚ ਪਰਮਾਤਮਾ ਦੀ ਸ਼ਕਤੀ ਹੁੰਦੀ ਹੈ। ਲੇਕਿਨ ਧਾਰਮਿਕ ਜਗਤ ਵਿਚ ਐਸਾ ਵੀ ਅਸੀਂ ਦੇਖਦੇ ਹਾਂ ਕਿ ਐਸੇ ਬੋਲਾਂ ਨੂੰ ਗਾਇਆ ਨਹੀਂ, ਗਾ ਗਾ ਕੇ ਪਰਮਾਤਮਾ ਦੀ ਝਲਕ ਤਾਂ ਪ੍ਰਾਪਤ ਕੀਤੀ ਨਹੀਂ, ਲੇਕਿਨ ਪਰਮਾਤਮਾ ਬਾਰੇ ਕਹਿ ਰਹੇ ਨੇ, ਬਹੁਤ ਕੁਛ ਕਹਿ ਰਹੇ ਨੇ। ਇਸ ਤਰ੍ਹਾਂ ਦੀਆਂ ਕਥਨੀਆਂ ਧਾਰਮਿਕ ਮੰਦਿਰਾਂ ਵਿਚ ਆਦਿ-ਕਾਲ ਤੋਂ ਪ੍ਰਚੱਲਤ ਨੇ। ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ:

**ਕਥਨੀ ਕਹਿ ਭਰਮੁ ਨ ਜਾਈ॥**
**ਸਭ ਕਥਿ ਕਥਿ ਰਹੀ ਲੁਕਾਈ॥** *(ਸੋਰਠਿ ਕਬੀਰ ਜੀ, ਪੰਨਾ 655)*

ਇਸ ਤਰ੍ਹਾਂ ਦੀ ਕਥਨੀ ਨਾਲ ਭਰਮ ਭੁਲੇਖੇ ਦੂਰ ਨਹੀਂ ਹੁੰਦੇ। ਕਥਾ, ਕਹਾਣੀਆਂ ਚਲਦੀਆਂ ਹਨ—"ਸਭ ਕਥਿ ਕਥਿ ਰਹੀ ਲੁਕਾਈ॥" ਚੱਲ ਰਹੀ ਏ ਵਾਅਜ਼ ਮਸਜਿਦਾਂ ਵਿਚ, ਚੱਲ ਰਹੀ ਹੈ ਕਥਾ ਮੰਦਿਰਾਂ ਵਿਚ, ਬੋਲ ਰਿਹਾ ਹੈ ਪ੍ਰੀਸਟ (Priest) ਚਰਚਾਂ ਵਿਚ। ਕੋਈ ਇਕ ਅੱਧ ਨੂੰ ਛੱਡ ਕੇ ਉਹ ਹੀ ਪਰਮਾਤਮਾ ਦੀ ਕਥਾ ਕਰ ਰਹੇ ਨੇ, ਜਿਨ੍ਹਾਂ ਨੂੰ ਸਵੈਮ ਕੋਈ ਭੀ ਅਨੁਭਵ ਨਹੀਂ ਹੈ, ਕੁਛ ਵੀ ਜਾਨਿਆ ਨਹੀਂ। ਗੁਰੂ ਨਾਨਕ ਦੇਵ ਜੀ ਬਹੁਤ ਜ਼ੋਰ ਦਿੰਦੇ ਹਨ ਕਿ ਪਹਿਲੇ ਖ਼ੁਦ ਨੂੰ ਜਾਣੋਂ, ਪਹਿਲੇ ਖ਼ੁਦ ਆਪਣੇ ਮਨ ਨੂੰ ਮਨਾ ਲਵੋ, ਫਿਰ ਦੁਨੀਆ ਦੇ ਮਨਾਂ ਨੂੰ ਮਨਾਉਣ ਦੀ ਕੋਸ਼ਿਸ਼ ਕਰੋ:

**ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥**
*(ਆਸਾ ਮ: ੫, ਪੰਨਾ 381)*

ਪਰ ਮਨੁੱਖੀ ਜਗਤ ਵਿਚ ਐਸਾ ਕੋਈ ਹੈ ਨਹੀਂ। ਆਪਣੇ ਮਨ ਨੂੰ ਤਾਂ ਮਨਾਇਆ ਹੀ ਨਹੀਂ, ਕੋਸ਼ਿਸ਼ ਜਾਰੀ ਹੈ ਕਿ ਮੈਂ ਜੋ ਕਹਿ ਰਿਹਾ ਹਾਂ ਦੁਨੀਆ ਮੰਨ ਲਵੇ। ਸਵੈਮ ਤਾਂ ਕਦੀ ਵੀ ਪ੍ਰਭੂ ਦੇ ਗੀਤ ਗਾਏ ਨਹੀਂ, ਚਾਹੁੰਦਾ ਹੈ ਕਿ ਮੈਨੂੰ ਸੁਣ ਕੇ ਜਗਤ ਪਰਮਾਤਮਾ ਦੇ ਗੀਤ ਗਾਏ। ਇਸ ਤਰ੍ਹਾਂ ਦੀਆਂ ਕਥਨੀਆਂ ਵਿਚ ਕੋਈ 'ਅਨਭਉ ਪ੍ਰਕਾਸ਼' ਨਹੀਂ ਹੈ। ਕੁਛ ਵੇਖਿਆ ਨਹੀਂ ਪਰ ਬਿਆਨ ਕੀਤਾ ਜਾ ਰਿਹਾ ਹੈ। ਇਹ ਸੰਸਾਰ ਦੀ ਕਾਰ ਹੋ ਜਾਂਦੀ ਹੈ। ਇਸ ਨੂੰ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਧੰਦਾ ਕਹਿ ਰਹੇ ਨੇ:

**ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ॥**
*(ਗਉੜੀ ਕਬੀਰ ਜੀ, ਪੰਨਾ 338)*

ਇਹ ਇਕ ਵਿਆਪਕ ਤਲ 'ਤੇ ਧੰਦਾ ਚੱਲਦਾ ਹੈ। ਧੰਦੇ ਵਿਚ ਹੇਰਾ-ਫੇਰੀ ਵੀ

ਹੁੰਦੀ ਹੈ, ਧੰਦੇ ਵਿਚ ਝੂਠ ਵੀ ਹੁੰਦਾ ਹੈ, ਧੰਦੇ ਵਿਚ ਬੇਈਮਾਨੀ ਵੀ ਹੁੰਦੀ ਹੈ; ਐਸੀਆਂ ਕਥਨੀਆਂ ਝੂਠ 'ਤੇ ਖੜ੍ਹੀਆਂ ਹੁੰਦੀਆਂ ਹਨ। ਖ਼ੁਦ ਦੇਖਿਆ ਨਹੀਂ, ਖ਼ੁਦ ਸਮਝਿਆ ਨਹੀਂ, ਖ਼ੁਦ ਦਾ ਕੋਈ ਅਨੁਭਵ ਨਹੀਂ, ਲੇਕਿਨ ਕਹਿ ਰਹੇ ਨੇ। ਏਹੀ ਕਾਰਨ ਹੈ, ਇਸ ਤਰ੍ਹਾਂ ਦੀਆਂ ਕਥਨੀਆਂ ਨਾਲ ਕੋਈ ਪਲਟਾ ਨਹੀਂ ਆਉਂਦਾ, ਕੋਈ ਤਬਦੀਲੀ ਨਹੀਂ ਆਉਂਦੀ, ਔਰ ਬੇਸ਼ੁਮਾਰ ਧੂੰਆਂਧਾਰ ਐਸੀਆਂ ਕਥਨੀਆਂ ਹੋ ਰਹੀਆਂ ਨੇ। ਡਾਕਟਰ ਮੁਹੰਮਦ ਇਕਬਾਲ ਇਸ ਬਾਰੇ ਕਹਿੰਦੇ ਨੇ :

*ਮਸਜਿਦ ਤੋ ਬਨਾ ਦੀ ਸ਼ਬ ਭਰ ਮੇਂ ਈਮਾਂ ਕੀ ਹਰਾਰਤ ਵਾਲੋਂ ਨੇ,*
*ਮਨ ਅਪਨਾ ਪੁਰਾਨਾ ਪਾਪੀ ਹੈ, ਬਰਸੋਂ ਮੇਂ ਨਿਮਾਜ਼ੀ ਬਨ ਨਾ ਸਕਾ।*
*ਇਕਬਾਲ ਬੜਾ ਉਪਦੇਸ਼ਕ ਹੈ ਮਨ ਬਾਤੋਂ ਮੇਂ ਮੋਹ ਲੇਤਾ ਹੈ,*
*ਗੁਫ਼ਤਾਰ ਕਾ ਯਿਹ ਗਾਜ਼ੀ ਤੋ ਬਨਾ, ਕਿਰਦਾਰ ਕਾ ਗਾਜ਼ੀ ਬਨ ਨਾ ਸਕਾ।*

ਜ਼ਮੀਨ ਉੱਤੇ ਮਸਜਿਦ ਖੜ੍ਹੀ ਕਰਨੀ ਆਸਾਨ ਕੰਮ ਹੈ, ਸੇਵਾ ਹੈ, ਥੋੜ੍ਹੇ ਜਿਹੇ ਪੈਸਿਆਂ ਦਾ ਦਾਨ। ਜ਼ਮੀਨ 'ਤੇ ਮਸਜਿਦ ਬਣ ਗਈ, ਜ਼ਮੀਨ 'ਤੇ ਧਰਮ-ਮੰਦਿਰ ਬਣ ਗਿਆ, ਪਰ ਕੋਈ ਸਵੈਮ ਮਸਜਿਦ ਦਾ ਰੂਪ ਹੋ ਜਾਏ, ਕੋਈ ਸਵੈਮ ਮੰਦਿਰ ਬਣੇ, ਉਸਦੇ ਲਈ ਬੜੀ ਕਠਿਨ ਮਿਹਨਤ ਮੁਸ਼ੱਕਤ ਦੀ ਲੋੜ ਹੈ, ਤਪੱਸਿਆ ਚਾਹੀਦੀ ਹੈ, ਬੜੀ ਸਾਧਨਾ ਦੀ ਲੋੜ ਹੈ। ਜਿਤਨੀ ਮਿਹਨਤ ਨਾਲ ਜ਼ਮੀਨ 'ਤੇ ਮਸਜਿਦ ਬਣਾਈਏ, ਉਸ ਤੋਂ ਲੱਖਾਂ ਗੁਣਾਂ ਜ਼ਿਆਦਾ ਮਿਹਨਤ ਦੀ ਲੋੜ ਹੈ ਜੀਵਨ ਨੂੰ ਮਸਜਿਦ ਬਣਾਉਣ ਲਈ। ਜਿਤਨੀ ਮਿਹਨਤ, ਜਿਤਨਾ ਸ਼੍ਰਮ ਜ਼ਮੀਨ 'ਤੇ ਧਰਮ-ਮੰਦਿਰ ਬਣਾਉਣ 'ਤੇ ਲੱਗਦਾ ਹੈ, ਉਸ ਤੋਂ ਕਈ ਗੁਣਾਂ ਮਿਹਨਤ ਚਾਹੀਦੀ ਹੈ, ਸ਼੍ਰਮ ਚਾਹੀਦਾ ਹੈ, ਜੀਵਨ ਨੂੰ ਹਰੀ-ਮੰਦਿਰ ਬਣਾਉਣ ਲਈ। ਆਸਾਨ ਹੈ ਜ਼ਮੀਨ ਉੱਤੇ ਗੁਰਦੁਆਰਾ ਬਣਾ ਦੇਣਾ, ਪਰ ਕਠਿਨ ਹੈ ਜੀਵਨ ਨੂੰ ਗੁਰੂ ਦਾ ਰੂਪ ਬਣਾ ਦੇਣਾ, ਔਰ ਗੁਰੂ ਵੀ ਕਹਿ ਦੇਵੇ ਕਿ ਇਹ ਮੇਰਾ ਆਪਣਾ ਹੀ ਰੂਪ ਹੈ :

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖ਼ਾਲਸੇ ਮਹਿ ਹਉ ਕਰਉ ਨਿਵਾਸ॥** *(ਪਾਤਿਸ਼ਾਹੀ ੧੦)*

ਗੁਰਦੁਆਰੇ ਵਿਚ ਅਸੀਂ ਜਾਂਦੇ ਹਾਂ ਗੁਰੂ ਨੂੰ ਚੇਤੇ ਕਰਨ ਵਾਸਤੇ, ਗੁਰੂ ਨੂੰ ਸਮਝਣ ਵਾਸਤੇ, ਤੇ ਜੋ ਖ਼ਾਲਸਾ ਹੈ, ਉਸ ਨੂੰ ਵੇਖ ਕੇ ਗੁਰੂ ਚੇਤੇ ਆਵੇ। ਇਸ ਵਾਸਤੇ ਅਸੀਂ ਤਾਂ ਅਰਦਾਸ ਵਿਚ ਇਹ ਸ਼ਬਦ ਸ਼ਾਮਲ ਕੀਤੇ ਹੋਏ ਨੇ :

**ਸੋਈ ਪਿਆਰੇ ਮੇਲ,**
**ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੈ...।**

ਭਗਤ ਨਾਮਦੇਵ ਜੀ ਕਹਿੰਦੇ ਨੇ:

**ਦੇਹੀ ਮਹਜਿਦਿ ਮਨੁ ਮਉਲਾਨਾ, ਸਹਜ ਨਿਵਾਜ ਗੁਜਾਰੈ॥**

*(ਭੈਰਉ ਭਗਤ ਨਾਮਦੇਵ ਜੀ, ਪੰਨਾ 1167)*

ਦੇਹੀ ਮਸਜਿਦ ਬਣ ਗਈ ਹੈ, ਮਨ ਮਉਲਾ ਵੀ ਬਣ ਗਿਆ ਹੈ ਅਰ ਗਿਆਨ ਦੀ ਨਿਮਾਜ਼ ਚੱਲ ਰਹੀ ਹੈ। ਹਰ ਵਕਤ ਦੈਵੀ ਗੁਣਾਂ ਦੀ ਨਿਮਾਜ਼ ਚੱਲਦੀ ਹੈ। ਕਟਾਖਸ਼ ਕਰ ਰਹੇ ਨੇ ਭਗਤ ਨਾਮਦੇਵ ਜੀ—ਐ ਮੁਸਲਮਾਨ! ਤੁਸੀਂ ਪੰਜ ਵਕਤ ਮਸਜਿਦ ਵਿਚ ਜਾਂਦੇ ਹੋਵੋਗੇ, ਮੈਂ ਹਰ ਵਕਤ ਮਸਜਿਦ ਵਿਚ ਰਹਿੰਦਾ ਹਾਂ। ਤੁਸੀਂ ਪੰਜ ਵਕਤ ਨਿਮਾਜ਼ ਪੜ੍ਹਦੇ ਹੋਵੋਗੇ, ਮੈਂ ਹਰ ਵਕਤ ਨਿਮਾਜ਼ ਪੜ੍ਹਦਾ ਹਾਂ। ਤੁਸੀਂ ਜ਼ਮੀਨ 'ਤੇ ਮਸਜਿਦ ਬਣਾਈ ਹੈ, ਮੈਂ ਦੇਹੀ ਨੂੰ ਹੀ ਮਸਜਿਦ ਬਣਾ ਲਿਆ ਹੈ। ਭਗਤ ਪੀਪਾ ਜੀ ਵੀ ਕਹਿੰਦੇ ਨੇ:

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥**
**ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥੧॥**
**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥**
**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ਰਹਾਉ॥**
**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥੨॥੩॥**

*(ਧਨਾਸਰੀ ਭਗਤ ਪੀਪਾ ਜੀ, ਪੰਨਾ 695)*

ਕਾਇਆ ਹੀ ਦੇਵਲ ਬਣ ਗਈ ਹੈ, ਦੇਵਤਾ ਪ੍ਰਗਟ ਹੋ ਗਿਆ ਹੈ। ਕਾਇਆ ਹੀ ਮੇਰੀ ਧੂਪ, ਦੀਪ ਬਣ ਗਈ ਹੈ। ਦੇਵਤਾ ਪ੍ਰਗਟ ਹੋ ਗਿਆ ਹੈ। ਕਾਇਆ ਹੀ ਮੇਰੀ ਦੀਪ ਜੋਤਿ ਹੈ, ਮਹਾਂ-ਚਾਨਣਾ ਹੋ ਗਿਆ ਹੈ, ਮਹਾਂ-ਪ੍ਰਕਾਸ਼ ਹੋ ਗਿਆ ਹੈ, ਪਰਮ ਆਨੰਦ ਪ੍ਰਾਪਤ ਹੋ ਗਿਆ ਹੈ। ਐਸੇ ਪੁਰਸ਼ ਜਿਨ੍ਹਾਂ ਦੇ ਬੋਲ ਮਸਜਿਦ ਤੇ ਮੰਦਿਰ ਹੁੰਦੇ ਨੇ, ਜਿਨ੍ਹਾਂ ਦੇ ਬੋਲ ਗੁਰੂ ਹੁੰਦੇ ਨੇ—"ਸਬਦੁ ਗੁਰੂ ਸੁਰਤਿ ਧੁਨਿ ਚੇਲਾ॥" ਉਨ੍ਹਾਂ ਦੇ ਬੋਲ—"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥" ਇਹ ਬੋਲ ਹੀ ਗੁਰੂ ਹੁੰਦੇ ਹਨ। ਇਸ ਤਰ੍ਹਾਂ ਦੇ ਬੋਲ ਜਿਨ੍ਹਾਂ ਦੇ ਅੰਦਰੋਂ ਪ੍ਰਗਟ ਹੁੰਦੇ ਨੇ, ਐਸੇ ਮਨੁੱਖ ਜੋ ਕੁਛ ਬੋਲਦੇ ਨੇ, ਉਨ੍ਹਾਂ ਦੇ ਬੋਲਾਂ ਵਿਚ ਕੁਛ ਅੰਗਾਰ ਹੁੰਦੇ ਨੇ, ਕੁਛ ਤਪਸ਼ ਹੁੰਦੀ ਹੈ, ਬਾਕੀ ਤਾਂ ਸਭ ਰਾਖ਼ ਦੀ ਢੇਰ ਹੁੰਦੇ ਨੇ। ਕੋਈ ਸੋਚ ਨਹੀਂ, ਕੋਈ ਤਪਸ਼ ਨਹੀਂ, ਕੋਈ ਚਾਨਣ ਨਹੀਂ, ਕੋਈ ਪ੍ਰਕਾਸ਼ ਨਹੀਂ। ਐਸੀਆਂ ਬਹੁਤ ਸਾਰੀਆਂ ਕਥਨੀਆਂ ਰਾਖ਼ ਦਾ ਢੇਰ ਹੀ ਨੇ ਔਰ ਇਹ ਰਾਖ਼ ਦੁਨੀਆ ਵਿਚ ਬਹੁਤ ਹੀ ਇਕੱਠੀ ਹੋ ਗਈ ਹੈ। ਇਕ ਆਲਮ ਕਹਿੰਦਾ ਹੈ:

*ਬੁਝ ਚੁਕੇ ਚਿਰਾਗ਼ ਦੈਰੋ ਹਰਮ ਕੇ ਦਿਲ ਜਲਾਓ ਕਿ ਰੋਸ਼ਨੀ ਕਮ ਹੈ।*

ਬੁਝ ਚੁੱਕੇ ਨੇ ਮੰਦਿਰਾਂ, ਮਸਜਿਦਾਂ ਦੇ ਦੀਪਕ। ਬੈਠੇ ਹੁੰਦੇ ਸਨ ਮਸਜਿਦਾਂ ਵਿਚ ਬਾਬੇ ਫ਼ਰੀਦ ਜੈਸੇ—ਜਲਦੇ ਹੋਏ ਦੀਪਕ। ਬੈਠੇ ਹੋਏ ਹੁੰਦੇ ਸਨ ਮੰਦਿਰਾਂ ਦੇ ਵਿਚ ਭਗਤ ਜੈਦੇਵ ਜੈਸੇ, ਭਗਤ ਤਰਲੋਚਨ ਅਤੇ ਭਗਤ ਨਾਮਦੇਵ ਜੈਸੇ—ਜਲਦੇ ਹੋਏ ਦੀਪਕ। ਬੈਠੇ ਹੋਏ ਹੁੰਦੇ ਸਨ ਗੁਰੂ ਕੋਲ ਭਾਈ ਗੁਰਦਾਸ ਜੀ ਜੈਸੇ, ਭਾਈ ਦੀਪ ਸਿੰਘ ਜੈਸੇ, ਭਾਈ ਮਨੀ ਸਿੰਘ ਜੈਸੇ, ਭਾਈ ਸੰਤੋਖ ਸਿੰਘ ਜੈਸੇ—ਹੁਣ ਤਾਂ ਬੁਝੇ ਹੋਏ ਦੀਪਕ ਨੇ। ਦੇਖ ਰਿਹਾ ਹਾਂ ਮੈਂ ਮੰਦਿਰਾਂ, ਮਸਜਿਦਾਂ ਦੇ ਵਿਚ ਬੁਝੇ ਹੋਏ ਦੀਪਕ ਨੇ, ਜਲਦੇ ਹੋਏ ਦੀਪਕ ਨਹੀਂ। ਜਦ ਇਹ ਜਲਦੇ ਹੋਏ ਦੀਪਕ ਸਨ, ਮੰਦਿਰਾਂ, ਮਸਜਿਦਾਂ ਵਿਚ ਸਨ, ਇਨ੍ਹਾਂ ਦੀਪਕਾਂ ਕੋਲੋਂ ਮੰਦਿਰਾਂ, ਮਸਜਿਦਾਂ ਵਿਚ ਚਾਨਣਾ (ਰੌਸ਼ਨੀ) ਮਿਲਦਾ ਸੀ; ਮਸਜਿਦਾਂ, ਮੰਦਿਰਾਂ ਵਿਚ ਬੜੀ ਭੀੜ ਸੀ, ਬੜੀ ਪ੍ਰੇਰਨਾ ਮਿਲਦੀ ਸੀ:

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥**

*(ਸਲੋਕ ਸੇਖ ਫਰੀਦ ਜੀ, ਪੰਨਾ 1381)*

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**

*(ਆਸਾ ਨਾਮਦੇਉ ਜੀ, ਪੰਨਾ 485)*

ਜਿਵੇਂ ਸੂਰਜ ਦੇ ਵਿਚ ਪਦਾਰਥ ਦਿਖਾਈ ਦੇ ਜਾਂਦੇ ਨੇ, ਪਰਮਾਤਮਾ ਦੇ ਪ੍ਰਕਾਸ਼ ਵਿਚ ਪਰਮਾਤਮਾ ਹੀ ਦਿਖਾਈ ਦਿੰਦਾ ਹੈ, ਪ੍ਰਭੂ ਦੇ ਗੁਣਾਂ ਦੇ ਚਾਨਣੇ ਵਿਚ ਪ੍ਰਭੂ ਦਿਖਾਈ ਦੇਂਦਾ ਹੈ; ਇਹ ਵੇਖ ਕੇ ਜਿਨ੍ਹਾਂ ਨੇ ਬੋਲ ਬੋਲੇ ਸਨ, ਉਹ ਜਲਦੇ ਹੋਏ ਦੀਪਕ ਸਨ। ਮੰਦਿਰ, ਮਸਜਿਦ, ਚਰਚ, ਗੁਰਦੁਆਰੇ ਅੰਦਰ ਇਹ ਜਲਦੇ ਹੋਏ ਦੀਪਕ ਸਨ। ਪਤਾ ਨਹੀਂ ਕਿਤਨੇ ਜਲਦੇ ਹੋਏ ਦੀਪਕ ਸਨ ਮਸਜਿਦਾਂ ਦੇ ਵਿਚ; ਸ਼ਮਸ ਤਬਰੇਜ਼ ਜੈਸੇ, ਸਰਮਦ ਜੈਸੇ, ਮੌਲਾਨਾ ਰੂਮ ਜੈਸੇ, ਹਾਫ਼ਿਜ਼ ਜੈਸੇ, ਮਨਸੂਰ ਜੈਸੇ, ਸ਼ੇਖ਼ ਸਾਅਦੀ ਜੈਸੇ। ਪਤਾ ਨਹੀਂ ਕਿਤਨੇ ਹੀ ਜਲਦੇ ਹੋਏ ਦੀਪਕ ਮੰਦਿਰਾਂ ਵਿਚ ਸਨ; ਬੜੇ ਬੜੇ ਪ੍ਰਕਾਸ਼ਮਈ ਦੀਪਕ, ਵੱਡੇ ਵੱਡੇ ਦੀਪਕ—ਜੈਦੇਵ ਜੈਸੇ, ਸੰਤ ਗਿਆਨੇਸ਼ਵਰ ਜੈਸੇ, ਤੁਕਾ ਰਾਮ ਜੈਸੇ, ਨਾਮਦੇਵ ਤੇ ਤਰਲੋਚਨ ਜੈਸੇ। ਕਿਤਨੇ ਹੀ ਦੀਪਕ ਗੁਰਦੁਆਰਿਆਂ ਵਿਚ ਸਨ, ਜਿਨ੍ਹਾਂ ਤੋਂ ਗੁਣ ਗਾਇਨ ਕਰਨ ਦੀ ਪ੍ਰੇਰਨਾ ਮਿਲ ਜਾਂਦੀ ਸੀ। ਜਿਨ੍ਹਾਂ ਤੋਂ ਪ੍ਰੇਰਨਾ ਮਿਲਦੀ ਸੀ ਕਿ ਪਰਮਾਤਮਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਨੇ:

**ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥੨੩॥**

*(ਗਾਥਾ ਮ: ੫, ਪੰਨਾ 1361)*

ਸੱਚ ਕਰਕੇ ਜਾਣੋਂ, ਪਰਮਾਤਮਾ ਦੀ ਪ੍ਰੀਤ ਦਾ ਕਾਰਨ ਸਾਧੂ ਨੇ। ਕਿਸੇ ਸਾਧੂ

ਨੂੰ ਵੇਖ ਕੇ ਹੀ ਪਤਾ ਚੱਲਦਾ ਹੈ ਕਿ ਇਹ ਕਿਸੇ ਹੋਰ ਹੀ ਦੁਨੀਆ ਦਾ ਮਨੁੱਖ ਹੈ। ਉਸ ਤੋਂ ਸੰਕੇਤ ਮਿਲਦਾ ਹੈ ਕਿ ਇਹ ਕਿਸੇ ਹੋਰ ਹੀ ਦੁਨੀਆ ਦਾ ਰਹਿਣ ਵਾਲਾ ਹੈ। ਇਸ ਕਿਸਮ ਦੇ ਮਨੁੱਖਾਂ ਨੂੰ ਵੇਖ ਕੇ ਇਸ਼ਾਰੇ ਮਿਲਦੇ ਹਨ—ਇਹ ਤਾਂ ਸੰਸਾਰ ਵਿਚ ਰਹਿੰਦਾ ਹੋਇਆ ਵੀ ਸੰਸਾਰ ਵਿਚ ਨਹੀਂ ਹੈ। ਇਹ ਤਾਂ ਪਰਿਵਾਰ ਵਿਚ ਰਹਿੰਦਾ ਹੋਇਆ ਵੀ ਪਰਿਵਾਰ ਵਿਚ ਨਹੀਂ ਹੈ। ਇਹ ਤਾਂ ਧਨ, ਪਦਾਰਥਾਂ ਵਿਚ ਰਹਿੰਦਾ ਹੋਇਆ ਵੀ ਪਦਾਰਥਾਂ ਵਿਚ ਨਹੀਂ ਹੈ, ਕਿਸੇ ਹੋਰ ਹੀ ਦੁਨੀਆ ਵਿਚ ਇਸਦਾ ਧਿਆਨ ਹੈ। ਇਸ ਦੀ ਸੁਰਤਿ ਕਿਸੇ ਨਵੀਂ ਦੁਨੀਆ ਵਿਚ ਹੈ, ਕਿਸੇ ਨਵੀਂ ਦੁਨੀਆ ਵਿਚ ਇਸ ਦਾ ਬਸੇਰਾ ਹੈ। ਔਰ ਇਕ ਆਲਮ ਕਹਿੰਦਾ ਹੈ ਕਿ ਐਸੇ ਚਿਰਾਗ਼ ਅੱਜ ਮੰਦਿਰ ਮਸਜਿਦਾਂ ਵਿਚ ਨਹੀਂ ਹਨ :

*ਬੁਝ ਚੁਕੇ ਚਿਰਾਗ਼ ਦੈਰੋ ਹਰਮ ਕੇ ਦਿਲ ਜਲਾਓ ਕਿ ਰੋਸ਼ਨੀ ਕਮ ਹੈ।*

ਹੁਣ ਤਾਂ ਉਨ੍ਹਾਂ ਅਵਤਾਰੀ ਪੁਰਸ਼ਾਂ ਤੇ ਪੈਗ਼ੰਬਰਾਂ ਦੇ ਬੋਲਾਂ ਤੋਂ ਆਪਣੇ ਦਿਲ ਦਾ ਦੀਪਕ ਜਲਾਉ, ਆਪਣੇ ਹਿਰਦੇ ਦਾ ਦੀਪਕ ਜਲਾਉ। ਠੀਕ ਆਖਿਆ ਹੈ ਮਹਾਤਮਾ ਬੁੱਧ ਨੇ :

*ਅਪ ਦੀਪੋ ਭਵੋ... ।*

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :

**ਇਹੁ ਤੇਲੁ ਦੀਵਾ ਇਉ ਜਲੈ ॥**
**ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥**

*(ਸਿਰੀਰਾਗੁ ਮ: ੧, ਪੰਨਾ 25)*

ਰੱਬੀ ਰੰਗ-ਰੰਗਿਆਂ ਦੇ ਬੋਲਾਂ ਦਾ ਤੇਲ ਆਪਣੇ ਹਿਰਦੇ ਰੂਪੀ ਦੀਵੇ ਵਿਚ ਪਾਉ, ਸਮਝ ਦਾ ਦੀਵਾ ਜਲਾਉ, ਨਾਮ ਜਪੋ ਤਾਂ ਕਿ ਦੀਵਾ ਜਲ ਸਕੇ ਔਰ ਇਸ ਦੇ ਚਾਨਣੇ ਵਿਚ ਪਰਮਾਤਮਾ ਦੇ ਦੀਦਾਰ ਹੋਵਣ, ਪਰਮਾਤਮਾ ਦਿਖਾਈ ਦੇਵੇ :

**ਸਾਧੋ ਗੋਬਿੰਦ ਕੇ ਗੁਨ ਗਾਵਉ ॥**
**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥**

*(ਗਉੜੀ ਮ: ੯, ਪੰਨਾ 219)*

ਮਨੁੱਖਾ ਜਨਮ ਦਾ ਲਾਹਾ ਗੋਬਿੰਦ ਦੇ ਗੁਣ ਗਾਣ ਦਾ ਹੈ। ਗੁਣ ਮਹਾਨ ਸ਼ਕਤੀ ਹੈ। ਧਾਰਮਿਕ ਗੁਣ ਦੀ ਪਹਿਚਾਣ ਗੁਣਾਂ ਕਰਕੇ ਹੁੰਦੀ ਹੈ। ਜੈਸੇ ਸੂਰਜ ਆਪਣਾ ਪ੍ਰਕਾਸ਼ ਕਿਰਨਾਂ ਦੇ ਰਾਹੀਂ ਵੰਡਦਾ ਹੈ; ਪ੍ਰਭੂ ਦਾ ਚਾਨਣਾ ਗੁਣਾਂ ਦੇ ਰਾਹੀਂ ਮਨੁੱਖਾਂ ਦੇ ਹਿਰਦਿਆਂ ਤਕ ਪਹੁੰਚਦਾ ਹੈ। ਅੱਖਾਂ ਬੰਦ ਕਰ ਦੇਈਏ ਤਾਂ ਸੂਰਜ ਦੀ ਰੌਸ਼ਨੀ ਨਾਲੋਂ ਸੰਬੰਧ ਟੁੱਟ ਜਾਂਦਾ ਹੈ। ਭਾਵੇਂ ਕਿਰਨਾਂ ਅੱਖਾਂ 'ਤੇ ਦਸਤਕ ਦਿੰਦੀਆਂ ਰਹਿਣਗੀਆਂ, ਪਰ ਜਿਤਨੀ ਦੇਰ ਅੱਖ ਨਾ ਖੋਲ੍ਹੀਏ, ਕਿਰਨਾਂ ਨੇ ਕੋਈ

ਜ਼ਬਰਦਸਤੀ ਅੱਖ ਨਹੀਂ ਖੋਲ੍ਹਣੀ, ਅੱਖ ਖ਼ੁਦ ਖੋਲ੍ਹਣੀ ਪਏਗੀ ਔਰ ਚਾਨਣਾ ਸੂਰਜ ਦੇਵੇਗਾ। ਇਸੇ ਤਰੀਕੇ ਨਾਲ ਪਰਮਾਤਮਾ ਦੇ ਗੁਣ ਨੇ, ਜਿਵੇਂ ਕਿਰਨਾਂ ਵਿਚ ਸੂਰਜ ਹੈ, ਗੁਣਾਂ ਦੇ ਵਿਚ ਹੀ ਪਰਮਾਤਮਾ ਹੈ, ਉਹ ਹਰ ਹਿਰਦੇ ਦੇ ਦੁਆਰ 'ਤੇ ਦਸਤਕ ਦੇ ਰਿਹਾ ਹੈ, ਪਰ ਉਹ ਦੁਆਰ ਬੰਦ ਹੈ। ਮਨੁੱਖ ਨੇ ਭੁਲਾ ਦਿੱਤਾ ਹੈ, ਹਿਰਦੇ ਦੇ ਦੁਆਰ ਬੰਦ ਨੇ। ਪ੍ਰਭੂ ਹਰ ਹਿਰਦੇ ਦੇ ਦੁਆਰ 'ਤੇ ਖੜ੍ਹਾ ਹੈ, ਇਤਨਾ ਉੱਦਮ ਤਾਂ ਕਰਨਾ ਪਏਗਾ ਕਿ ਦੁਆਰ ਖੋਲ੍ਹ ਦੇਈਏ। ਔਰ ਪਰਿਪੂਰਨ ਪਰਮਾਤਮਾ ਦੇ ਗੁਣ ਗਾਉਣੇ ਹੀ ਦੁਆਰ ਦਾ ਖੋਲ੍ਹਣਾ ਹੈ। ਗੁਰਮਤਿ ਨੇ ਪ੍ਰਭੂ-ਪ੍ਰਾਪਤੀ ਗੁਣਾਂ ਦੇ ਗਾਉਣ 'ਤੇ ਹੀ ਖੜ੍ਹੀ ਕੀਤੀ ਹੈ, ਏਹੀ ਜੁੜਨ ਦਾ ਵਸੀਲਾ ਬਣਿਆ ਹੈ :

**ਰਾਜ ਲੀਲਾ ਤੇਰੈ ਨਾਮਿ ਬਨਾਈ ॥**
**ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥** *(ਆਸਾ ਮ: ੫, ਪੰਨਾ 385)*

ਪ੍ਰਭੂ ਦੀ ਪ੍ਰਾਪਤੀ ਪ੍ਰਭੂ ਦੇ ਗੁਣਾਂ ਨੂੰ ਗਾਇਨ ਕਰਨ ਨਾਲ ਹੈ, ਇਹੋ ਗੁਰਮਤਿ ਦਰਸਾਉਂਦੀ ਹੈ। ਗੁਣ ਗਾਇਨ ਕਰਨੇ ਈਸ਼ਵਰ ਨਾਲ ਜੁੜਨਾ ਹੈ, ਜੋੜ ਕਰਨਾ ਹੈ। ਜੁੜਨ ਦਾ ਵਸੀਲਾ ਉਸਦੀ ਕੀਰਤੀ ਹੈ, ਉਸਦੇ ਗੁਣਾਂ ਨੂੰ ਗਾਇਨ ਕਰਨਾ ਹੈ। ਗੁਣ ਗਾਉਣ ਵਾਲਾ ਮਨੁੱਖ ਹਰ ਪਾਸੇ ਪ੍ਰਭੂ ਦੇ ਗੁਣਾਂ ਦੀ ਝਲਕ ਦੇਖਣ ਲੱਗ ਪੈਂਦਾ ਹੈ। ਐਸਾ ਤਾਂ ਕੋਈ ਮਨੁੱਖ ਨਹੀਂ, ਜਿਸ ਪਾਸ ਕੋਈ ਗੁਣ ਨਾ ਹੋਵੇ ਔਰ ਇਹ ਵੀ ਠੀਕ ਹੈ ਕਿ ਕੋਈ ਵੀ ਐਸਾ ਮਨੁੱਖ ਨਹੀਂ ਹੈ, ਜਿਸ ਦੇ ਕੋਲ ਕੋਈ ਔਗੁਣ ਨਾ ਹੋਵੇ। ਜੈਸੇ ਜ਼ਮੀਨ 'ਤੇ ਦਿਨ ਵੀ ਹੁੰਦਾ ਹੈ, ਰਾਤ ਵੀ ਪੈਂਦੀ ਹੈ, ਇਵੇਂ ਹੀ ਹਰ ਮਨੁੱਖ ਦੇ ਅੰਦਰ ਦਿਨ ਤੇ ਰਾਤ, ਗੁਣ ਤੇ ਔਗੁਣ ਮੌਜੂਦ ਹੁੰਦੇ ਹਨ। ਕਿਧਰੇ ਕਦੀ ਰਾਤਾਂ ਵੱਡੀਆਂ ਤੇ ਦਿਨ ਛੋਟੇ ਹੋ ਜਾਂਦੇ ਨੇ; ਮਸਲਨ ਕਿਸੇ ਮਨੁੱਖ ਦੇ ਅੰਦਰ ਗੁਣ ਤਾਂ ਥੋੜ੍ਹੇ ਹੁੰਦੇ ਹਨ, ਪਰ ਔਗੁਣ ਜ਼ਿਆਦਾ ਹੁੰਦੇ ਹਨ। ਇਵੇਂ ਹੀ ਕਿਧਰੇ ਕਿਧਰੇ ਦਿਨ ਲੰਬੇ ਔਰ ਰਾਤਾਂ ਛੋਟੀਆਂ ਹੁੰਦੀਆਂ ਹਨ, ਭਾਵ ਕਿਧਰੇ ਗੁਣ ਬਹੁਤ ਜ਼ਿਆਦਾ ਨੇ, ਔਗੁਣ ਥੋੜ੍ਹੇ ਨੇ। ਚਾਹੇ ਔਗੁਣ ਥੋੜ੍ਹੇ ਨੇ, ਚਾਹੇ ਬਹੁਤ ਨੇ, ਹਰ ਬਸ਼ਰ ਨਾਲ ਗੁਣਾਂ ਕਰਕੇ ਹੀ ਸੰਬੰਧ ਜੋੜਨੇ ਚਾਹੀਦੇ ਨੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਪਾਵਨ ਪਵਿੱਤਰ ਵਾਕ :

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥**
*(ਸੂਹੀ ਮ: ੧, ਪੰਨਾ 765)*

**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥**
**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥**

*(ਸੂਹੀ ਮ: ੧, ਪੰਨਾ 766)*

ਹਰ ਮਨੁੱਖ ਗੁਣਾਂ ਦੀ ਵਾਂਸਲੀ ਹੈ, ਗੁਣਾਂ ਦਾ ਵਾਸਲਾ ਹੈ, ਗੁਣਾਂ ਦਾ ਡੱਬਾ ਹੈ। ਪੁਰਾਣੇ ਅੱਤਾਰ ਗਲੀ ਗਲੀ ਅਤਰ ਵੇਚਦੇ ਸਨ, ਇਕ ਡੱਬਾ (ਇਕ ਬਕਸਾ) ਜਿਸ ਦੇ ਵਿਚ ਤਰ੍ਹਾਂ ਤਰ੍ਹਾਂ ਦੇ ਅਤਰ ਰੱਖਦੇ ਸਨ, ਇਹ ਅੱਤਾਰ ਜਿਧਰੋਂ ਜਿਧਰੋਂ ਵੀ ਲੰਘਦਾ ਸੀ, ਖ਼ੁਸ਼ਬੂ ਫੈਲਾਈ ਜਾਂਦਾ ਸੀ, ਕਿਉਂਕਿ ਖ਼ੁਸ਼ਬੂ ਉਸਦੇ ਡੱਬੇ ਵਿਚ ਹੁੰਦੀ ਸੀ, ਸ਼ੀਸ਼ੀਆਂ ਵਿੱਚੋਂ ਖ਼ੁਸ਼ਬੂ ਬਾਹਰ ਨਿਕਲਦੀ ਸੀ। ਸਤਿਗੁਰੂ ਜੀ ਫ਼ੁਰਮਾਉਂਦੇ ਹਨ :

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**

ਅਗਰ ਕੋਈ ਮਨੁੱਖ ਗੁਣਾਂ ਦਾ ਵਾਸਲਾ ਹੈ, ਗੁਣਾਂ ਦਾ ਡੱਬਾ ਹੈ, ਅਗਰ ਕੋਈ ਵੀ ਗੁਣਾਂ ਦੀ ਮਹਿਕ ਉਸਦੇ ਕੋਲ ਹੈ ਤਾਂ ਲੈ ਲੈਣੀ ਚਾਹੀਦੀ ਹੈ। ਗੁਣ ਲੈਣੇ ਹੋਣ ਤਾਂ ਪਸ਼ੂਆਂ ਕੋਲੋਂ ਵੀ ਮਿਲ ਸਕਦੇ ਹਨ। ਭਾਈ ਗੁਰਦਾਸ ਜੀ ਤਾਂ ਕੀੜੀ ਦੇ ਗੁਣਾਂ ਬਾਰੇ ਲਿਖਦੇ ਹਨ :

**ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪੁ ਗਣਾਏ॥**
**ਗੁਰਮੁਖਿ ਮਾਰਗਿ ਚਲਣਾ ਇਕਤੁ ਖਡੁ ਸਹੰਸ ਸਮਾਏ॥੮॥੨੫॥**

*(ਵਾਰ, ਭਾਈ ਗੁਰਦਾਸ ਜੀ)*

ਕੀੜੀ ਆਪਣੇ ਮੁਖੀ ਦੇ ਪਿੱਛੇ ਚੱਲਦੀ ਹੈ। ਔਰ ਜੋ ਮੁਖੀ ਕੀੜੀ ਸਭ ਤੋਂ ਅੱਗੇ ਚੱਲ ਰਹੀ ਹੁੰਦੀ ਹੈ, ਉਹ ਬੜੀ ਜ਼ੁੰਮੇਵਾਰੀ ਨਾਲ ਚੱਲਦੀ ਹੈ। ਉਸਨੂੰ ਪਤਾ ਹੈ ਕਿ ਜੇ ਮੈਂ ਭਟਕ ਗਈ ਤਾਂ ਪਿਛੇ ਚੱਲ ਰਹੀਆਂ ਲੱਖਾਂ ਕ੍ਰੋੜਾਂ ਕੀੜੀਆਂ ਭਟਕ ਜਾਣਗੀਆਂ। ਔਰ ਜੋ ਪਿੱਛੇ ਚੱਲ ਰਹੀਆਂ ਨੇ ਉਹ ਨਿਸਚਿੰਤ ਹੋ ਕੇ ਚੱਲ ਰਹੀਆਂ ਨੇ ਕਿ ਇਹ ਸਾਡਾ ਮੁਖੀ ਹੈ, ਰਹਿਬਰ ਹੈ। ਕੀੜੀਆਂ ਤਾਂ ਆਪਣੇ ਮੁਖੀ ਦੇ ਪਿੱਛੇ ਚੱਲਦੀਆਂ ਨੇ। ਔਰ ਭਾਈ ਗੁਰਦਾਸ ਜੀ ਨੇ ਆਪਣੇ ਸਵੈਯਾਂ ਵਿਚ ਦਰਜ ਕੀਤਾ ਹੈ—ਹਿਰਨ (ਬਾਰਾ ਸਿੰਗਾ) ਵੀ ਆਪਣੇ ਮੁਖੀ ਦੇ ਪਿੱਛੇ ਚੱਲਦਾ ਹੈ, ਕੂੰਜਾਂ ਵੀ ਆਪਣੇ ਮੁਖੀ ਦੇ ਪਿੱਛੇ ਹੀ ਚਲਦੀਆਂ ਨੇ। ਇਕ ਮਨੁੱਖ ਹੀ ਐਸਾ ਹੈ, ਜੋ ਗੁਰੂ ਤੋਂ ਬੇਮੁਖ ਹੋ ਕੇ ਆਪਣੇ ਮਨ ਦੇ ਪਿੱਛੇ ਚੱਲਦਾ ਹੈ :

**ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤਿ,**
**ਇਕ ਟਕ ਪਗ ਡਗਮਗਿ ਸਾਵਧਾਨ ਹੈ॥**
**ਜੈਸੇ ਕੂੰਜ ਪਾਂਤਿ ਭਲੀ ਭਾਂਤਿ ਸਾਂਤਿ ਸਹਜ ਮੈ,**
**ਉਡਤ ਅਕਾਸ-ਚਾਰੀ ਆਗੈ ਅਗਵਾਨ ਹੈ॥**

**ਜੈਸੇ ਮ੍ਰਿਗ-ਮਾਲ ਚਾਲ ਚਲਤ ਟਲਤ ਨਾਹਿ,**
**ਜਤ੍ਰ ਤਤ੍ਰ ਅਗ੍ਰਭਾਗੀ ਰਮਤ ਤਤ ਧਿਆਨ ਹੈ॥**
**ਚੀਟੀ ਖਗ ਮ੍ਰਿਗ ਸਨਮੁਖ ਪਾਛੇ ਲਾਗੇ ਜਾਹਿ,**
**ਪ੍ਰਾਨੀ ਗੁਰ ਪੰਥ ਛਾਡਿ ਚਲਿਤ ਅਗਿਆਨ ਹੈ॥੪੧੩॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਛੋਟੀ ਜਿਹੀ ਖੁੱਡ ਵਿਚ ਹਜ਼ਾਰਾਂ ਕੀੜੀਆਂ ਆ ਜਾਂਦੀਆਂ ਹਨ। ਬੜੇ ਪਿਆਰ ਨਾਲ ਰਹਿੰਦੀਆਂ ਹਨ, ਕੋਈ ਲੜਾਈ ਝਗੜਾ ਨਹੀਂ ਕਰਦੀਆਂ। ਪਰ ਕਈ ਦਫ਼ਾ ਦੇਖਿਆ ਗਿਆ ਹੈ ਕਿ ਬਹੁਤ ਵੱਡੇ ਮਹਿਲ ਵਿਚ ਦੋ ਭਰਾ ਨਹੀਂ ਰਹਿ ਸਕਦੇ:

**ਘਿਅ ਸਕਰ ਦੀ ਵਾਸੁ ਲੈ ਜਿਥੈ ਧਰੀ ਤਿਥੈ ਚਲਿ ਜਾਏ॥੮॥੨੫॥**

*(ਵਾਰ, ਭਾਈ ਗੁਰਦਾਸ ਜੀ)*

ਬਸ ਸੁਗੰਧ ਆ ਜਾਏ ਕਿ ਇਥੇ ਸ਼ੱਕਰ ਡੁੱਲ੍ਹੀ ਹੈ, ਇਥੇ ਘਿਉ ਹੈ, ਚੱਲ ਪੈਂਦੀ ਹੈ; ਪਰ ਇਕੱਲੀ ਨਹੀਂ ਜਾਂਦੀ, ਹਜ਼ਾਰਾਂ ਨੂੰ, ਲੱਖਾਂ ਨੂੰ ਨਾਲ ਲੈ ਜਾਂਦੀ ਹੈ। ਮਨੁੱਖ ਨੂੰ ਕਿਸੇ ਕਾਰੋਬਾਰ ਵਿਚ ਕੁਛ ਉੱਨਤੀ ਦਿਖਾਈ ਦੇ ਜਾਵੇ ਤਾਂ ਉਹ ਛੁਪਾਉਂਦਾ ਹੈ, ਸੀਕਰਟ (Secret) ਰੱਖਦਾ ਹੈ। ਕੋਸ਼ਿਸ਼ ਕਰਦਾ ਹੈ ਕਿ ਕਿਸੇ ਨੂੰ ਕੁਛ ਵੀ ਪਤਾ ਨਾ ਚੱਲੇ, ਬਸ ਮੈਂ ਹੀ ਆਪਣਾ ਘਰ ਭਰ ਲਵਾਂ। ਲੇਕਿਨ ਇਹ ਗੁਣ, ਇਹ ਕਮਜ਼ੋਰੀ ਕੀੜੀ ਵਿਚ ਨਹੀਂ ਹੈ, ਉਹ ਮਹਾਨ ਗੁਣ ਰੱਖਦੀ ਹੈ। ਉਹ ਨਿੱਕੀ ਜਿਹੀ ਕੀੜੀ ਸਭ ਨੂੰ ਦੱਸਦੀ ਹੈ, ਸਭ ਨੂੰ ਨਾਲ ਲੈ ਕੇ ਜਾਂਦੀ ਹੈ:

**ਡੁਲੈ ਖੰਡੁ ਜੁ ਰੇਤੁ ਵਿਚਿ ਖੰਡੂ ਦਾਣਾ ਚੁਣਿ ਚੁਣਿ ਖਾਏ॥੮॥੨੫॥**

*(ਵਾਰ, ਭਾਈ ਗੁਰਦਾਸ ਜੀ)*

ਖੰਡ ਦੇ ਇਹ ਦਾਣੇ ਜੇਕਰ ਰੇਤ ਵਿਚ ਵੀ ਖਿੰਡੇ ਪਏ ਹੋਵਣ, ਚੁਣ ਕੇ ਕੱਢ ਲੈਂਦੀ ਹੈ, ਭਾਵ ਪਰਮਾਤਮਾ ਦੇ ਨਾਮ ਦੀ ਖੰਡ ਕੀੜੀ ਵਾਂਗਰ ਨਿਰਬਾਣ ਹੋ ਕੇ ਹੀ ਪ੍ਰਾਪਤ ਹੋ ਸਕਦੀ ਹੈ। ਹਾਥੀ ਦੀ ਤਰ੍ਹਾਂ ਇਹ ਕੀੜੀ ਅਹੰਕਾਰੀ ਨਹੀਂ ਹੈ:

**ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥**
**ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥੨੩੮॥**

*(ਸਲੋਕ ਕਬੀਰ ਜੀ, ਪੰਨਾ 1377)*

ਗੁਣ ਲੈਣਾ ਹੋਵੇ, ਮਨੁੱਖ ਪਸ਼ੂਆਂ ਕੋਲੋਂ ਵੀ ਲੈ ਸਕਦਾ ਹੈ, ਔਰ ਜੇ ਨਹੀਂ ਲੈਣਾ ਤਾਂ ਫਿਰ ਦੇਵਤਿਆਂ ਕੋਲੋਂ ਵੀ ਨਹੀਂ ਲੈ ਸਕਦਾ। ਜੇ ਅੱਖਾਂ ਨਹੀਂ ਖੋਲ੍ਹਦਾ

ਤਾਂ ਹਜ਼ਾਰਾਂ ਜਲਦੇ ਹੋਏ ਦੀਪਕ ਵੀ ਬੇ-ਮਾਅਨੇ ਹੋ ਜਾਣਗੇ। ਮਨੁੱਖ ਅਨੰਤ ਕਾਲ ਤੋਂ ਜਨਮ-ਮਰਨ ਦੇ ਗੇੜ ਵਿਚ ਪਿਆ ਹੋਇਆ ਹੈ, ਪਰ ਨਹੀਂ, ਕਿਤਨੇ ਅਵਤਾਰੀ ਪੁਰਸ਼ਾਂ ਨਾਲ ਇਹ ਰਿਹਾ ਹੋਵੇਗਾ, ਪਰ ਇਸਨੇ ਅੱਖਾਂ ਨਹੀਂ ਖੋਲ੍ਹੀਆਂ, ਚਾਨਣਾ ਨਹੀਂ ਲਿਆ। ਸਾਹਿਬ ਕਹਿੰਦੇ ਨੇ "ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ" ਐਸਾ ਕੋਈ ਮਨੁੱਖ ਨਹੀਂ, ਜਿਸਦੇ ਕੋਲ ਕੋਈ ਗੁਣ ਨਹੀਂ, ਤੇ ਮਨੁੱਖ ਦੀ ਇਹ ਫ਼ਿਤਰਤ ਹੈ ਕਿ ਉਹ ਗੁਣਾਂ ਨੂੰ ਉਪਰ ਉਪਰ ਰੱਖਦਾ ਹੈ ਤੇ ਅਉਗੁਣਾਂ ਨੂੰ ਛੁਪਾ ਕੇ ਰੱਖਦਾ ਹੈ। ਜੈਸੇ ਕੋਈ ਪਰਮਾਤਮਾ ਦੇ ਗੁਣ ਗਾਉਂਦਾ ਹੈ, ਦੂਸਰਿਆਂ ਨੂੰ ਉਪਰੋਂ ਉਪਰੋਂ ਵੇਖਦਾ ਹੈ। ਉਪਰੋਂ ਉਪਰੋਂ ਹਰ ਮਨੁੱਖ ਗੁਣਵਾਨ ਹੈ, ਸ਼ਰੀਫ਼ ਹੈ, ਨੇਕ ਹੈ, ਲੇਕਿਨ ਪ੍ਰਭੂ ਦੇ ਗੁਣ ਗਾਉਂਦਿਆਂ ਉਸਦੀ ਆਪਣੇ ਆਪ ਵਿਚ ਗਹਿਰਾਈ ਵਧਦੀ ਹੈ। ਜੈਸੇ ਜੈਸੇ ਆਪਣੇ ਆਪ ਵਿਚ ਗਹਿਰਾਈ ਵਧਦੀ ਹੈ ਤਾਂ ਪਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਗੁਣਾਂ ਦੀ ਰੌਸ਼ਨੀ ਵਿਚ ਉਸ ਨੂੰ ਆਪਣੇ ਅੰਦਰ ਪਏ ਅਉਗੁਣ ਦਿਖਾਈ ਦੇਣ ਲੱਗ ਪੈਂਦੇ ਹਨ, ਅਉਗੁਣਾਂ ਦਾ ਹਨੇਰਾ ਦਿਖਾਈ ਦੇਣਾ ਸ਼ੁਰੂ ਹੋ ਜਾਂਦਾ ਹੈ। ਪ੍ਰਭੂ ਦੇ ਗੁਣ ਗਾਉਣ ਦਾ ਪਹਿਲਾ ਫਲ ਤਾਂ ਇਹ ਹੈ ਕਿ ਮਨੁੱਖ ਨੂੰ ਆਪਣੇ ਅਉਗੁਣ ਦਿਖਾਈ ਦੇਣ ਲੱਗ ਜਾਂਦੇ ਹਨ। ਮਨੁੱਖ ਦੀ ਸਾਰੀ ਸ਼ਕਤੀ, ਸਮਾਂ ਤੇ ਸਮਝ ਇਸ ਗੱਲ ਵਿਚ ਬਰਬਾਦ ਹੋ ਜਾਂਦੀ ਹੈ ਕਿ ਉਹ ਆਪਣੇ ਅਉਗੁਣਾਂ ਨੂੰ ਗੁਣ ਸਾਬਤ ਕਰਨ ਵਿਚ ਲੱਗ ਜਾਂਦਾ ਹੈ। ਸਮਾਂ, ਸ਼ਕਤੀ ਤੇ ਅਕਲ ਮਨੁੱਖ ਇਸ ਤਰ੍ਹਾ ਬਰਬਾਦ ਕਰਦਾ ਰਹਿੰਦਾ ਹੈ। ਆਪਣੀ ਬੇਅਕਲੀ ਨੂੰ ਅਕਲ ਸਾਬਤ ਕਰਨ ਵਿਚ ਪ੍ਰਯੋਗ ਕਰਦਾ ਹੈ। ਲੇਕਿਨ ਜੋ ਪਰਮਾਤਮਾ ਦੇ ਗੁਣ ਗਾਉਣ ਲਈ ਆਪਣੀ ਸਮਝ ਨੂੰ ਲਗਾਉਂਦਾ ਹੈ, ਇਸ ਪਾਸੇ ਸਮਾਂ ਖ਼ਰਚ ਕਰਦਾ ਹੈ, ਤਾਂ ਪਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਇਸ ਨੂੰ ਕੁਝ ਸੂਝ ਦੀ ਪ੍ਰਾਪਤੀ ਹੋਣ ਲੱਗ ਪੈਂਦੀ ਹੈ। ਦੂਜਿਆਂ ਨੂੰ ਉਪਰੋਂ ਉਪਰੋਂ ਵੇਖਦਾ ਹੈ ਤਾਂ ਦੂਜਿਆਂ ਦੇ ਗੁਣ ਦਿਖਾਈ ਦੇਣ ਲੱਗ ਪੈਂਦੇ ਹਨ। ਸ਼੍ਰੋਮਣੀ ਭਗਤ ਕਬੀਰ ਜੀ ਠੀਕ ਕਹਿੰਦੇ ਨੇ :

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥**

*(ਸਲੋਕ ਕਬੀਰ ਜੀ, ਪੰਨਾ 1364)*

ਮੈਂ ਸਭ ਤੋਂ ਬੁਰਾ, ਮੈਨੂੰ ਛੱਡ ਕੇ ਸਭ ਹੀ ਭਲੇ ਹਨ, ਨੇਕ ਹਨ। ਜੋ ਕੁਛ ਕਬੀਰ ਜੀ ਕਹਿ ਰਹੇ ਨੇ, ਅਸੀਂ ਸਾਰੇ ਹੀ ਐਸਾ ਮੰਨ ਲਈਏ ਤਾਂ ਫਿਰ ਕਬੀਰ ਜੀ ਨੂੰ ਸੰਤ ਕਹਿਣ ਦੀ ਲੋੜ ਨਹੀਂ, ਭਗਤ ਕਹਿਣ ਦੀ ਲੋੜ ਨਹੀਂ। ਸਭ ਤੋਂ ਜੋ ਬੁਰਾ ਮਨੁੱਖ ਹੈ, ਉਸਨੂੰ ਸੰਤ ਭਗਤ ਕਿਉਂ ਆਖੀਏ! ਔਰ ਕਬੀਰ ਜੀ ਕਹਿੰਦੇ ਨੇ ਕਿ ਮੈਂ ਸਭ ਤੋਂ ਬੁਰਾ ਹਾਂ : "ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ

ਕੋਇ॥" ਅਗਰ ਅਸੀਂ ਐਸਾ ਮੰਨ ਲਈਏ ਕਿ ਕਬੀਰ ਜੀ ਝੂਠ ਬੋਲਦੇ ਨੇ ਤਾਂ ਫਿਰ ਕਬੀਰ ਜੀ 'ਤੇ ਝੂਠ ਬੋਲਣ ਦਾ ਜੁਰਮ ਆਇਦ ਹੁੰਦਾ ਹੈ। ਦੋਹਾਂ ਹਾਲਤਾਂ ਵਿਚ ਕਬੀਰ ਜੀ ਮਨੁੱਖਤਾ ਦੀਆਂ ਨਜ਼ਰਾਂ ਤੋਂ ਡਿੱਗਦੇ ਨੇ। ਪਰ ਐਸਾ ਨਹੀਂ ਕਿ ਕਬੀਰ ਜੀ ਜੋ ਕੁਛ ਕਹਿ ਰਹੇ ਨੇ, ਠੀਕ ਕਹਿੰਦੇ ਨੇ। ਪਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਐਸਾ ਮਨੁੱਖ ਅੰਤਰਮੁਖੀ ਹੋ ਜਾਂਦਾ ਹੈ; ਦੂਜਿਆਂ ਨੂੰ ਉਪਰੋਂ ਉਪਰੋਂ ਵੇਖਦਾ ਹੈ, ਆਪਣੇ ਆਪ ਨੂੰ ਗਹਿਰਾਈ ਵਿਚ ਦੇਖਦਾ ਹੈ। ਦੂਜਿਆਂ ਦੇ ਗੁਣ ਦਿਖਾਈ ਦੇਣ ਲੱਗ ਪੈਂਦੇ ਹਨ, ਕਿਉਂਕਿ ਆਪਣੇ ਆਪ ਨੂੰ ਗਹਿਰਾ ਦੇਖਦਾ ਹੈ ਤੇ ਆਪਣੇ ਵਿਚ ਅਉਗੁਣ ਦਿਖਾਈ ਦਿੰਦੇ ਹਨ; ਪਿਛਲੇ ਜਨਮਾਂ-ਜਨਮਾਂਤਰਾ ਦੇ ਅਉਗੁਣ ਦਿਖਾਈ ਦੇਣ ਲੱਗ ਪੈਂਦੇ ਹਨ। ਲੇਕਿਨ ਆਮ ਸੰਸਾਰੀ ਮਨੁੱਖ ਦੂਜਿਆਂ ਦੇ ਅਉਗੁਣਾਂ ਦੀ ਗਹਿਰਾਈ ਤਕ ਪੜਚੋਲ ਕਰਦਾ ਹੈ, ਦੂਜਿਆਂ ਦੀ ਖਲੜੀ ਉਧੇੜਦਾ ਹੈ, ਕਬਰਾਂ ਪੁੱਟਦਾ ਹੈ, ਉਪਰੋਂ ਉਪਰੋਂ ਖਲੜੀ ਨਹੀਂ ਉਧੇੜਦਾ, ਬਲਕਿ ਗਹਿਰਾਈ ਨਾਲ ਖਲੜੀ ਉਧੇੜਦਾ ਹੈ। ਖਲੜੀ ਦੇ ਥੱਲੇ ਮਿੱਝ, ਮਾਸ ਦੁਰਗੰਧ ਹੈ। ਦੂਜਿਆਂ ਨੂੰ ਐਸਾ ਦੇਖਦਾ ਹੈ ਕਿ ਸੱਤ ਪੀੜ੍ਹੀਆਂ ਤਕ ਭੰਡ ਕੇ ਰੱਖ ਦਿੰਦਾ ਹੈ। ਭਗਤ ਦੇ ਅੰਦਰ ਬੜੀ ਪ੍ਰਬਲ ਵਿਨਿਮਰਤਾ ਉਸਦੇ ਅੰਦਰੋਂ ਜਨਮ ਲੈਂਦੀ ਹੈ। ਅਗਰ ਕੋਈ ਰੋਗ ਯਾ ਬੀਮਾਰੀ ਮਹਿਸੂਸ ਹੀ ਨਹੀਂ ਹੋ ਰਹੀ ਤਾਂ ਇਸਦਾ ਇਲਾਜ ਕਰਨਾ ਮੁਸ਼ਕਿਲ ਹੋ ਜਾਏਗਾ। ਆਪਣੇ ਅਉਗੁਣਾਂ ਦੀ ਬੀਮਾਰੀ ਆਮ ਬੰਦੇ ਨੂੰ ਦਿਖਾਈ ਨਹੀਂ ਦਿੰਦੀ, ਪਰ ਦੂਜਿਆਂ ਦੀ ਦਿਖਾਈ ਦਿੰਦੀ ਹੈ, ਕਿਉਂਕਿ ਇਹ ਦੂਜਿਆਂ ਨੂੰ ਬਹੁਤ ਗਹਿਰਾਈ ਨਾਲ ਦੇਖਦਾ ਹੈ।

ਜਦ ਕੋਈ ਮਨੁੱਖ ਪ੍ਰਭੂ ਦੇ ਗੁਣ ਗਾਉਂਦਿਆਂ ਅੰਤਰਮੁਖੀ ਹੁੰਦਾ ਹੈ ਤਾਂ ਆਪਣੇ ਵਿਚ ਅਉਗੁਣ ਦਿਖਾਈ ਦਿੰਦੇ ਹਨ ਤੇ ਦੂਜਿਆਂ ਵਿਚ ਗੁਣ ਦਿਖਾਈ ਦਿੰਦੇ ਹਨ ਤੇ ਇਸ ਤਰ੍ਹਾਂ ਦੂਜਿਆਂ ਵਿਚ ਗੁਣ ਦੇਖਦਿਆਂ ਦੇਖਦਿਆਂ ਆਪਣੇ ਸਾਰੇ ਅਉਗੁਣ ਦੂਰ ਹੋ ਜਾਂਦੇ ਨੇ ਔਰ ਮਨੁੱਖ ਦਾ ਸੰਬੰਧ ਪਰਮਾਤਮਾ ਨਾਲ ਜੁੜ ਜਾਂਦਾ ਹੈ। ਪਰ ਦੂਜਿਆਂ ਵਿਚ ਅਉਗੁਣ ਦੇਖਦਿਆਂ ਦੇਖਦਿਆਂ ਅਹੰਕਾਰ-ਵੱਸ ਹੋ ਕੇ ਆਪਣੇ ਗੁਣ ਵੀ ਖੀਣ ਹੋ ਜਾਂਦੇ ਨੇ, ਔਰ ਅਉਗੁਣ ਦੇਖਦਿਆਂ ਦੇਖਦਿਆਂ ਇਕ ਦਿਨ ਸ਼ੈਤਾਨ ਨਾਲ ਸੰਬੰਧ ਜੁੜ ਜਾਂਦਾ ਹੈ। ਇਸ ਵਾਸਤੇ ਦੂਜਿਆਂ ਵਿਚ ਅਉਗੁਣ ਦੇਖਣਾ ਆਪਣੇ ਆਪ ਨੂੰ ਥੱਲੇ ਲੈ ਜਾਣਾ ਹੈ। ਦੂਜਿਆਂ ਵਿਚ ਗੁਣ ਦੇਖਣੇ, ਆਪਣੇ ਆਪ ਵਿਚ ਅਉਗੁਣ ਦੇਖਣਾ ਹੈ। ਪਰਮਾਤਮਾ ਦੇ ਗੁਣ ਗਾਉਂਦਿਆਂ ਅੰਤ੍ਰੀਵ ਬਿਰਤੀ ਨਾਲ, ਗਹਿਰਾਈ ਨਾਲ ਇਹ ਖ਼ਾਮੀਆਂ ਦਿਖਾਈ ਦੇਣ ਲੱਗ ਪੈਂਦੀਆਂ ਹਨ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਬੜੇ ਸੁੰਦਰ ਬੋਲ ਬੋਲਦੇ ਨੇ :

**ਹਮ ਨਹੀ ਚੰਗੇ ਬੁਰਾ ਨਹੀ ਕੋਇ॥**
**ਪ੍ਰਣਵਤਿ ਨਾਨਕੁ ਤਾਰੇ ਸੋਇ॥** *(ਸੂਹੀ ਮ: ੧, ਪੰਨਾ 728)*

ਸਾਡਾ ਕੋਈ ਐਸਾ ਦਾਅਵਾ ਨਹੀਂ ਹੈ ਕਿ ਅਸੀਂ ਚੰਗੇ ਹਾਂ ਔਰ ਐਸਾ ਵੀ ਸਾਡਾ ਕਹਿਣਾ ਨਹੀਂ ਹੈ ਕਿ ਕੋਈ ਬੁਰਾ ਹੈ। ਪਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਐਸੇ ਮਨੁੱਖ ਦਾ ਸਾਰੇ ਸੰਸਾਰ ਨਾਲ ਭਾਈਚਾਰਾ ਹੋ ਜਾਂਦਾ ਹੈ ਔਰ ਸਵਰਗ ਦਾ ਜਨਮ ਹੋ ਜਾਂਦਾ ਹੈ। ਪਰ ਦੂਜਿਆਂ ਦੇ ਅਉਗੁਣ ਦੇਖਦਿਆਂ ਦੇਖਦਿਆਂ ਘਿਰਣਾ ਦਾ ਜਨਮ, ਵਿਤਕਰਿਆਂ ਦਾ ਜਨਮ ਹੋਣ ਲੱਗ ਪੈਂਦਾ ਹੈ, ਫਿਰ ਭੇਦ-ਭਾਵ ਦਾ ਜਨਮ ਹੋਵੇਗਾ ਔਰ ਐਸੇ ਮਨੁੱਖ ਲਈ ਸੰਸਾਰ ਦੋਜ਼ਖ਼ ਬਣ ਜਾਏਗਾ। ਸੰਸਾਰ ਨੂੰ ਜੰਨਤ ਬਣਾਉਣਾ ਹੈ, ਸਵਰਗ ਬਣਾਉਣਾ ਹੈ, ਦੋਜ਼ਖ਼ ਨਹੀਂ। ਸਾਰੇ ਆਪਣੇ ਨੇ, ਗੁਣਾਂ ਕਰਕੇ, ਸਾਂਝ ਕਰਦਿਆਂ ਸਭ ਆਪਣੇ ਹੀ ਹੋ ਜਾਂਦੇ ਨੇ:

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥**
*(ਧਨਾਸਰੀ ਮ: ੫, ਪੰਨਾ 671)*

ਹਰੇਕ ਵਿਚ ਗੁਣ ਦਿਖਾਈ ਦੇਣ ਲੱਗ ਪਏ ਨੇ ਔਰ ਹੁਣ ਸਾਰੇ ਪਿਆਰੇ ਲੱਗਣ ਲੱਗ ਪਏ ਨੇ। ਗੁਣ ਵੇਖਦਿਆਂ ਵੇਖਦਿਆਂ ਅਉਗੁਣ ਨਾਸ਼ ਹੋ ਜਾਂਦੇ ਨੇ। ਗੁਣ ਗਾਉਂਦਿਆਂ ਗਾਉਂਦਿਆਂ ਪਰਮਾਤਮਾ ਦੇ ਗੁਣ ਅੰਦਰ ਪ੍ਰਵੇਸ਼ ਹੋ ਜਾਂਦੇ ਹਨ ਔਰ ਗੁਣਾਂ ਦੇ ਪ੍ਰਵੇਸ਼ ਕਰਦਿਆਂ ਮਨੁੱਖ ਪਰਮਾਤਮਾ ਜੈਸਾ ਹੀ ਹੋ ਜਾਂਦਾ ਹੈ। ਪਰਮਾਤਮਾ ਦਿਆਲੂ ਹੈ, ਸਮਦ੍ਰਿਸ਼ਟ ਹੈ। ਪਰਮਾਤਮਾ ਦੇ ਭਗਤ ਵੀ ਦਿਆਲੂ ਤੇ ਸਮਦ੍ਰਿਸ਼ਟ ਹੁੰਦੇ ਹਨ। ਪਰਮਾਤਮਾ ਨਿਰਵੈਰ ਹੈ ਔਰ ਗਿਆਨ ਦਾ ਸਾਗਰ ਹੈ। ਭਗਤ ਵੀ ਨਿਰਵੈਰ ਹੈ ਔਰ ਗਿਆਨ ਦਾ ਸਾਗਰ ਹੁੰਦੇ ਹਨ। ਪਰਮਾਤਮਾ ਮਹਾਨ ਪਾਵਨ ਹੈ, ਪ੍ਰਭੂ ਦੇ ਗੁਣ ਗਾਇਨ ਕਰਨ ਵਾਲਾ ਵੀ ਪਵਿੱਤਰ (ਪਾਵਨ) ਹੋ ਜਾਂਦਾ ਹੈ। ਇਤਨਾ ਮਹਾਨ ਹੋ ਜਾਂਦਾ ਹੈ ਕਿ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ:

**ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥**
**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥**
*(ਗਉੜੀ ਸੁਖਮਨੀ ਮ: ੫, ਪੰਨਾ 294)*

ਭਗਵਾਨ ਦਾ ਹਿਰਦੇ ਵਿਚ ਵਾਸਾ, ਮਾਨੋ ਉਹ ਮਨੁੱਖ ਸੱਚੀ ਤੇ ਸੁੱਚੀ ਕੁਲ ਵਾਲਾ ਹੋ ਜਾਂਦਾ ਹੈ। ਚੋਟੀ ਦਾ ਧਨਵਾਨ ਸਮਝੋ ਔਰ ਚੋਟੀ ਦਾ ਪ੍ਰਤਿਭਾਸ਼ਾਲੀ, ਪ੍ਰਭਾਵਸ਼ਾਲੀ ਹੋ ਗਿਆ ਸਮਝੋ। ਜੋ ਮਨੁੱਖ ਪ਼ਰਮਾਤਮਾ ਦੇ ਗੁਣ ਗਾਉਂਦਾ ਹੈ,

ਉਪਰੋਕਤ ਸਭ ਖ਼ੂਬੀਆਂ ਐਸੇ ਮਨੁੱਖ ਦੇ ਹਿਰਦੇ ਵਿਚ ਇਕੱਠੀਆਂ ਹੋ ਜਾਂਦੀਆਂ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਫ਼ੁਰਮਾਉਂਦੇ ਨੇ :

**ਸਾਧੋ ਗੋਬਿੰਦ ਕੇ ਗੁਨ ਗਾਵਉ ॥**
**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥**

*(ਗਉੜੀ ਮ: ੯, ਪੰਨਾ 219)*

ਐ ਮਨੁੱਖ! ਅਗਰ ਤੂੰ ਗੋਬਿੰਦ ਦੇ ਗੁਣ ਨਹੀਂ ਗਾਏ ਤਾਂ ਫਿਰ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪਹਿਲੇ ਸਲੋਕ ਵਿਚ ਹੀ ਫ਼ੁਰਮਾਉਂਦੇ ਨੇ :

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥**
**ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥**

*(ਸਲੋਕ ਮ: ੯, ਪੰਨਾ 1426)*

ਐ ਭਾਈ! ਹਰੀ ਦੇ ਗੁਣਾਂ ਨੂੰ ਐਸੇ ਗਾਇਨ ਕਰ, ਹਰੀ ਦਾ ਭਜਨ ਐਸੇ ਕਰ ਜਿਵੇਂ ਮੱਛੀ ਦੇ ਅੰਦਰ ਪਾਣੀ ਪ੍ਰਤੀ ਪਿਆਰ ਹੈ, ਪਾਣੀ ਹੀ ਉਸਦਾ ਜੀਵਨ ਹੈ; ਪਰਮਾਤਮਾ ਦੇ ਗੁਣ ਤੇਰਾ ਜੀਵਨ ਬਣ ਜਾਣ, ਦਇਆ ਤੇਰੀ ਜ਼ਿੰਦਗੀ ਬਣ ਜਾਏ, ਨਿਰਵੈਰਤਾ ਤੇਰਾ ਜੀਵਨ ਬਣ ਜਾਏ, ਗਿਆਨ ਤੇ ਵਿਗਿਆਨ ਤੇਰਾ ਜੀਵਨ ਬਣ ਜਾਏ। ਤੇਰੀ ਜ਼ਿੰਦਗੀ ਸਮਦ੍ਰਿਸ਼ਟੀ ਬਣ ਜਾਏ। ਐਸਾ ਹੁੰਦਿਆਂ ਮਨੁੱਖ ਈਸ਼ਵਰ ਜੈਸਾ ਹੋ ਜਾਂਦਾ ਹੈ; ਬੂੰਦ ਸਾਗਰ ਹੋ ਜਾਂਦੀ ਹੈ :

**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥**

*(ਸੋਰਠਿ ਮ: ੯, ਪੰਨਾ 633)*

ਬੂੰਦ ਸਾਗਰ ਵਿਚ ਲੀਨ ਹੋ ਕੇ ਸਾਗਰ ਹੋ ਗਈ। ਪਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਗੁਣਾਂ ਦਾ ਸਾਗਰ ਹੋ ਗਿਆ, ਪਰਮਾਤਮਾ ਹੋ ਗਿਆ। ਇਸ ਮਨੁੱਖ ਨੂੰ (ਇਸ ਬੂੰਦ ਨੂੰ) ਪਰਮਾਤਮਾ ਹੋਣ ਦਾ ਇਕ ਅਵਸਰ ਮਿਲਿਆ, ਸਾਗਰ ਹੋਣ ਦਾ।

ਮੈਂ ਹੈਰਾਨ ਹਾਂ ਕਿ ਇਕ ਮਨੁੱਖ ਇੰਜੀਨੀਅਰ, ਵਕੀਲ, ਡਾਕਟਰ, ਬਿਜ਼ਨਿਸਮੈਨ ਬਣਨ ਲਈ ਜਿਤਨਾ ਸਮਾਂ, ਸ਼ਕਤੀ ਤੇ ਅਕਲ ਖ਼ਰਚ ਕਰਦਾ ਹੈ, ਉਸਦਾ ਸੌਵਾਂ ਭਾਗ ਵੀ ਮਨੁੱਖ ਪਰਮਾਤਮਾ ਹੋਣ ਲਈ ਖ਼ਰਚ ਨਹੀਂ ਕਰਦਾ। ਜ਼ਿੰਦਗੀ ਦੇ 20 ਸਾਲ ਡਾਕਟਰ, ਇੰਜੀਨੀਅਰ, ਵਕੀਲ ਤੇ ਬਿਜ਼ਨਿਸਮੈਨ ਬਣਨ ਲਈ ਖ਼ਰਚ ਕਰ ਸਕਦਾ ਹੈ, ਲੇਕਿਨ ਇਸ ਸਮੇਂ ਦਾ ਕੇਵਲ ਦਸਵਾਂ ਭਾਗ ਵੀ ਪ੍ਰਭੂ (ਪਰਮਾਤਮਾ) ਹੋਣ ਲਈ ਖ਼ਰਚ ਨਹੀਂ ਕਰਦਾ। ਕਹਿਣਾ ਪਏਗਾ ਕਿ ਇਸ ਨੂੰ ਅਜੇ ਪਰਮਾਤਮਾ ਦੇ ਗੁਣਾਂ ਦੀ ਕੀਮਤ ਦਾ ਪਤਾ ਹੀ ਨਹੀਂ ਹੈ।

ਪਰਮਾਤਮਾ ਤਾਂ ਰਸ ਦਾ ਸਾਗਰ, ਸ਼ਕਤੀ ਦਾ ਮਹਾਨ ਕੇਂਦਰ ਹੈ, ਉਹ

ਤਾਂ ਪ੍ਰਕਾਸ਼ ਦਾ ਮੁਜੱਸਮਾ ਹੈ, ਆਨੰਦ ਦਾ ਖ਼ਜ਼ਾਨਾ ਹੈ। ਸਭ ਕੁਛ ਦਾ ਮਿਲ ਜਾਣਾ ਕੁਛ ਵੀ ਮਿਲਣਾ ਨਹੀਂ ਹੈ, ਪਰ ਪਰਮਾਤਮਾ ਦਾ ਮਿਲ ਜਾਣਾ ਸਭ ਕੁਛ ਦਾ ਮਿਲ ਜਾਣਾ ਹੈ:

**ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥**

*(ਸੂਹੀ ਮ: ੫, ਪੰਨਾ 747)*

ਪ੍ਰਭੁਤਾ ਦਾ ਮਿਲ ਜਾਣਾ ਕੁਛ ਨਹੀਂ, ਪਰਮਾਤਮਾ ਦਾ ਮਿਲ ਜਾਣਾ ਸਭ ਕੁਛ ਮਿਲ ਜਾਣਾ ਹੈ। ਧਨ ਦਾ ਮਿਲ ਜਾਣਾ ਕੁਛ ਨਹੀਂ, ਧਰਮ ਦਾ ਮਿਲ ਜਾਣਾ ਸਭ ਕੁਛ ਹੈ। ਪਦਾਰਥਾਂ ਦਾ ਮਿਲ ਜਾਣਾ ਕੁਛ ਨਹੀਂ, ਪਰਮਾਤਮਾ ਦਾ ਮਿਲ ਜਾਣਾ ਸਭ ਕੁਛ ਹੈ ਔਰ ਸਭ ਕੁਛ ਦੀ ਪ੍ਰਾਪਤੀ ਦਾ ਇਕ ਅਵਸਰ ਮਿਲਿਆ ਹੈ। ਕਿਹੜਾ ? ਮਨੁੱਖਾ ਜਨਮ, ਮਾਨਸ ਜਨਮ:

**ਸਾਧੋ ਗੋਬਿੰਦ ਕੇ ਗੁਨ ਗਾਵਉ॥**
**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ॥**

*(ਸਲੋਕ ਮ: ੯, ਪੰਨਾ 219)*

ਬੂੰਦ ਨੂੰ ਸਾਗਰ ਹੋਣ ਦਾ ਅਵਸਰ ਮਿਲਿਆ ਹੈ। ਇਕ ਬੀਜ ਨੂੰ ਦਰਖ਼ਤ ਹੋਣ ਦਾ ਮੌਕਾ ਮਿਲਿਆ ਹੈ। ਅਗਰ ਇਕ ਬੀਜ ਫਲ ਤਕ ਅੱਪੜ ਨਹੀਂ ਸਕਿਆ ਤੇ ਮਹਾਨ ਬਿਰਖ ਨਹੀਂ ਬਣ ਸਕਿਆ, ਇਹ ਉਸਦੀ ਬਦਕਿਸਮਤੀ ਹੈ। ਮਨੁੱਖ ਪਰਮਾਤਮਾ ਨਹੀਂ ਹੋ ਸਕਿਆ, ਇਹ ਮਨੁੱਖ ਦੀ ਸਭ ਤੋਂ ਵੱਡੀ ਬਦਕਿਸਮਤੀ ਹੈ। ਭਗਤ ਕਬੀਰ ਜੀ ਮਹਾਰਾਜ ਭੀ ਕਹਿੰਦੇ ਹਨ:

**ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥**
**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥੧੪੯॥**

*(ਸਲੋਕ ਕਬੀਰ ਜੀ, ਪੰਨਾ 1372)*

ਹਰੀ ਦਾ ਜਨ ਐਸਾ ਚਾਹੀਦਾ ਹੈ, ਜੈਸਾ ਕਿ ਹਰੀ ਹੁੰਦਾ ਹੈ। ਕਬੀਰ ਹਰੀ ਜੈਸੇ ਹੋ ਗਏ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਰਾਮ ਹੋਣ ਦਾ, ਭਗਵਾਨ ਹੋਣ ਦਾ, ਪਰਮਾਤਮਾ ਹੋਣ ਦਾ ਇਕ ਅਵਸਰ ਮਿਲਿਆ ਹੈ; ਗੁਰੂ ਹੋਣ ਦਾ ਇਕ ਮੌਕਾ ਮਿਲਿਆ ਹੈ। ਜਦ ਗੁਰੂ ਦੇ ਗੁਣ ਗਾਉਂਦਿਆਂ ਗਾਉਂਦਿਆਂ ਮਨੁੱਖ ਉੱਚੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਤਾਂ ਗੁਰੂ ਨੂੰ ਵੀ ਕਹਿਣਾ ਪੈਂਦਾ ਹੈ:

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖ਼ਾਲਸੇ ਮਹਿ ਹਉ ਕਰਉ ਨਿਵਾਸ॥**

ਸਤਿਗੁਰ ਖ਼ਾਲਸਾ ਹੋਣ ਦਾ, ਗੁਰੂ ਹੋਣ ਦਾ, ਈਸ਼ਵਰ ਹੋਣ ਦਾ ਇਹ ਮੌਕਾ ਸਾਰਿਆਂ ਨੂੰ ਉਪਲਬਧ ਕਰਾਉਣ। ਪਰਮਾਤਮਾ ਦੀ ਤਰਫ਼ੋਂ ਉਪਲਬਧ ਹੈ। ਮਨੁੱਖਾ ਜਨਮ। ਸਤਿਸੰਗ ਤੋਂ ਪ੍ਰੇਰਣਾ ਲੈ ਕੇ ਆਪਣੇ ਆਪ ਨੂੰ ਪਰਮਾਤਮਾ ਬਣਾਉਣਾ ਹੈ ਔਰ ਪਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਮਨੁੱਖ ਰਸਾਂ ਦਾ ਸੋਮਾ, ਗਿਆਨ ਦਾ ਖ਼ਜ਼ਾਨਾ, ਸ਼ਕਤੀ ਦਾ ਸਾਗਰ ਬਣ ਜਾਂਦਾ ਹੈ। ਸਤਿਗੁਰ ਇਹ ਦੈਵੀ ਗੁਣ ਸਾਰਿਆਂ ਦੀ ਝੋਲੀ ਵਿਚ ਪਾਉਣ।

•

# ਸ਼ਰਧਾ ਦੇ ਚਾਰ ਰੂਪ

**ਮਨ ਰੇ ਕਿਉ ਛੂਟਹਿ ਬਿਨੁ ਪਿਆਰ॥** *(ਸਿਰੀਰਾਗੁ ਮ: ੧, ਪੰਨਾ 60)*

ਸੰਬੰਧਾਂ ਨੂੰ ਸਮਝਣ ਵਾਸਤੇ ਪਰਮਾਤਮਾ ਨੇ ਖੁੱਲ੍ਹ ਦਿੱਤੀ ਹੈ ਪਰ ਜਿਊਣ ਵਾਸਤੇ ਹਿਰਦਾ ਦਿੱਤਾ ਹੈ। ਹਿਰਦੇ ਨੂੰ ਅੱਗੇ ਕੀਤੇ ਬਿਨਾਂ ਕਿਸੇ ਨਾਲ ਜੁੜਨਾ ਕਠਿਨ ਹੈ। ਸੰਬੰਧ ਹਿਰਦੇ ਨਾਲ ਜੁੜਦੇ ਨੇ; ਸੰਬੰਧਾਂ ਦੀ ਸਮਝ ਲਈ ਮਸਤਕ ਜ਼ਰੂਰੀ ਹੈ। ਜਿਸ ਨਾਲ ਪਿਆਰ ਹੋਵੇ, ਉਸ ਨੂੰ ਸੀਨੇ ਨਾਲ ਲਾਉਣ ਨੂੰ ਜੀਅ ਕਰਦਾ ਹੈ। ਜਿਸ ਨੂੰ ਸਮਝਣਾ ਹੋਵੇ, ਮਨੁੱਖ ਆਪਣਾ ਸਿਰ ਅੱਗੇ ਕਰਦਾ ਹੈ, ਉਸ ਦਾ ਹੱਥ ਵੀ ਸਿਰ 'ਤੇ ਚਲਾ ਜਾਂਦਾ ਹੈ, ਪਰ ਜਿਸ ਨਾਲ ਪਿਆਰ ਹੋਵੇ, ਹੱਥ ਛਾਤੀ 'ਤੇ ਚਲਾ ਜਾਂਦਾ ਹੈ, ਹਿਰਦੇ 'ਤੇ ਚਲਾ ਜਾਂਦਾ ਹੈ ਔਰ ਹੱਥ ਰੱਖ ਕੇ ਮਨੁੱਖ ਇਸ਼ਾਰਾ ਕਰਦਾ ਹੈ ਕਿ ਤੂੰ ਮੇਰੇ ਹਿਰਦੇ ਵਿਚ ਹੈਂ। ਇਹ ਪਿਆਰ ਅੱਗੇ ਚੱਲ ਕੇ ਚਾਰ ਰੂਪ ਧਾਰਨ ਕਰਦਾ ਹੈ।

ਪਿਆਰ ਦੀ ਇਹ ਧਾਰਾ, ਪ੍ਰੀਤ ਦੀ ਇਹ ਧਾਰਾ ਜੋ ਛੋਟਿਆਂ ਦੀ ਤਰਫ਼ ਜਾਂਦੀ ਹੈ, 'ਸਨੇਹ' ਕਹਿਲਾਂਦੀ ਹੈ। ਬੱਚਿਆਂ ਦੀ ਤਰਫ਼, ਵਿਦਿਆਰਥੀਆਂ ਦੀ ਤਰਫ਼ ਜਾਂਦੀ ਹੈ ਔਰ ਕਮਜ਼ੋਰ ਦੀ ਤਰਫ਼, ਲਾਗ਼ਰ ਦੀ ਤਰਫ਼ ਸਨੇਹ ਬਣ ਜਾਂਦੀ ਹੈ। ਪਿਆਰ ਹੀ ਸਨੇਹ ਬਣ ਜਾਂਦਾ ਹੈ, ਪ੍ਰੀਤ ਹੀ ਸਨੇਹ ਬਣ ਜਾਂਦੀ ਹੈ। ਪਰ ਵਿਦਵਾਨ ਐਸਾ ਕਹਿੰਦੇ ਹਨ ਕਿ ਸਨੇਹ ਪ੍ਰਾਕ੍ਰਿਤਕ ਹੈ, ਇਸਦੀ ਲੋੜ ਹੈ, ਇਸ ਤੋਂ ਬਿਨਾਂ ਬੱਚਿਆਂ ਦੀ ਪਰਵਰਿਸ਼ ਨਹੀਂ ਹੋ ਸਕਦੀ, ਬੱਚਿਆਂ ਦੀ ਸੰਭਾਲ ਨਹੀਂ ਹੋ ਸਕਦੀ। ਇਸ ਵਾਸਤੇ ਅਸੀਂ ਦੇਖਦੇ ਹਾਂ ਕਿ ਸਨੇਹ ਪੰਛੀਆਂ ਤੇ ਪਸ਼ੂਆਂ ਵਿਚ ਵੀ ਹੈ ਔਰ ਸਨੇਹ ਕਰਕੇ ਹੀ ਪਸ਼ੂ ਆਪਣੇ ਬੱਚਿਆਂ ਨਾਲ ਜੁੜੇ ਰਹਿੰਦੇ ਹਨ। ਤੇ ਬੱਚੇ ਜਿਵੇਂ-ਜਿਵੇਂ ਵੱਡੇ ਹੁੰਦੇ ਹਨ, ਪਸ਼ੂਆਂ ਤੇ ਪੰਛੀਆਂ ਦਾ ਸਨੇਹ ਖ਼ਤਮ ਹੋ ਜਾਂਦਾ ਹੈ, ਕਿਉਂਕਿ ਲੋੜ ਨਹੀਂ ਰਹੀ ਔਰ ਇਸ ਤੋਂ ਇਲਾਵਾ ਸੰਬੰਧ ਜੋੜਨ ਦੀ ਕਿਰਿਆ ਉਹਨਾਂ ਦੇ ਅੰਦਰ ਪੈਦਾ ਨਹੀਂ ਹੁੰਦੀ। ਪਿਆਰ, ਪ੍ਰੀਤ ਜਦ ਨਿਵਾਣ ਦੀ ਤਰਫ਼ ਜਾਏ, ਤਾਂ ਸਨੇਹ ਕਹਿਲਾਂਦੀ ਹੈ। ਪ੍ਰੀਤ ਬਰਾਬਰੀ ਦੀ ਤਰਫ਼ ਜਾਂਦੀ ਹੈ—ਪਤਨੀ ਦੀ ਤਰਫ਼, ਪਤੀ ਦੀ ਤਰਫ਼, ਮਿੱਤਰ ਦੀ ਤਰਫ਼। ਜਦ ਪੁੱਤਰ ਜਵਾਨ ਹੋ ਗਿਆ, ਕੱਦ ਬਰਾਬਰ ਹੋ ਗਿਆ, ਸਮਝ ਵਿਚ ਭੀ

ਬਰਾਬਰ ਹੋ ਗਿਆ ਤਾਂ ਪ੍ਰੀਤ ਫਿਰ ਬਰਾਬਰ ਦੀ ਤਰਫ਼ ਜਾਂਦੀ ਹੈ, ਤਣ ਤਣ ਕੇ ਜਾਂਦੀ ਹੈ ਔਰ ਪ੍ਰੇਮ ਕਹਿਲਾਂਦੀ ਹੈ।

ਪ੍ਰੇਮ ਦੇ ਵਿਚ ਵੱਡਾ ਛੋਟਾ ਕੋਈ ਨਹੀਂ ਰਹਿ ਜਾਂਦਾ। ਭਰਾ ਨਾਲ, ਪਤਨੀ ਨਾਲ, ਮਿੱਤਰ ਨਾਲ, ਪਤੀ ਨਾਲ ਪ੍ਰੇਮ ਹੋ ਸਕਦਾ ਹੈ ਤੇ ਯਾ ਪੁੱਤਰ ਬਰਾਬਰੀ 'ਤੇ ਆ ਜਾਏ, ਉਸ ਦੇ ਨਾਲ ਹੋ ਸਕਦਾ ਹੈ। ਪ੍ਰੇਮ ਹਿਰਦੇ ਨੂੰ ਸ਼ੁੱਧ ਕਰ ਦਿੰਦਾ ਹੈ। ਪਿਆਰ ਦੀਆਂ ਇਹ ਚਾਰੇ ਧਾਰਾਵਾਂ ਹਿਰਦੇ ਨੂੰ ਪਾਵਨ ਕਰ ਦੇਂਦੀਆਂ ਹਨ।

ਬੱਚੇ ਦੇ ਪ੍ਰਤੀ ਸਨੇਹ ਹੈ ਤਾਂ ਬੱਚੇ 'ਤੇ ਸਦਕੇ ਹੋਣ ਨੂੰ, ਕੁਰਬਾਨ ਹੋਣ ਨੂੰ ਜੀਅ ਕਰਦਾ ਹੈ। ਇਹ ਸਨੇਹ ਮਨੁੱਖੀ ਮਾਂ ਵਿਚ ਬਹੁਤ ਜ਼ਿਆਦਾ ਹੈ, ਸਦਕੇ ਜਾਂਦੀ ਹੈ, ਕੁਰਬਾਨ ਜਾਂਦੀ ਹੈ, ਨਿਛਾਵਰ ਹੁੰਦੀ ਹੈ। ਦੇਖਿਆ ਗਿਆ ਹੈ ਕਿ ਬਾਂਦਰੀ ਮੁਰਦੇ ਬੱਚੇ ਨੂੰ ਵੀ ਨਹੀਂ ਛੋੜਦੀ, ਉਸ ਨੂੰ ਵੀ ਸੀਨੇ ਨਾਲ ਲਾਈ ਰੱਖਦੀ ਹੈ, ਉਸ ਨੂੰ ਵੀ ਚੁੱਕੀ ਫਿਰਦੀ ਹੈ। ਜਿਸ ਨਾਲ ਵੀ ਪਿਆਰ ਦੀ ਡੋਰੀ ਬੱਝ ਜਾਏ, ਹਿਰਦਾ ਉਸ ਦੇ ਪ੍ਰਤੀ ਸ਼ੁੱਧ ਹੋ ਜਾਂਦਾ ਹੈ, ਪਾਵਨ ਹੋ ਜਾਂਦਾ ਹੈ, ਉਸ 'ਤੇ ਸਦਕੇ ਜਾਣ ਨੂੰ ਜੀਅ ਕਰਦਾ ਹੈ, ਉਸ ਤੋਂ ਨਿਛਾਵਰ ਹੋਣ ਨੂੰ ਜੀਅ ਕਰਦਾ ਹੈ। ਅਗਰ ਘਿਰਣਾ ਹੈ, ਨਫ਼ਰਤ ਹੈ ਤਾਂ ਮਨੁੱਖ ਦੂਜੇ ਦੀ ਕੁਰਬਾਨੀ ਨੂੰ ਵੀ ਨਹੀਂ ਜਾਣਦਾ। ਦੂਸਰੇ ਕੋਲੋਂ ਖੋਂਹਦਾ ਹੈ। ਹਿਰਦੇ ਦੀ ਪਵਿੱਤਰਤਾ ਪਿਆਰ ਤੋਂ ਬਿਨਾਂ ਨਹੀਂ ਹੁੰਦੀ।

ਇਹ ਪ੍ਰੀਤ, ਇਹ ਪਿਆਰ ਜਦ ਛੋਟਿਆਂ ਦੀ ਤਰਫ਼ ਜਾਏ ਤਾਂ ਸਨੇਹ ਕਹਿਲਾਂਦੀ ਹੈ। ਬਰਾਬਰੀ ਦੀ ਤਰਫ਼ ਜਾਏ ਤਾਂ ਪ੍ਰੇਮ ਕਹਿਲਾਂਦੀ ਹੈ ਔਰ ਪ੍ਰੇਮ ਹਿਰਦੇ ਨੂੰ ਤ੍ਰਿਪਤ ਕਰ ਦਿੰਦਾ ਹੈ, ਪਾਵਨ ਕਰ ਦਿੰਦਾ ਹੈ। ਜਿਸ ਦੇ ਪ੍ਰਤੀ ਪ੍ਰੇਮ ਹੋਵੇ, ਹਿਰਦਾ ਸ਼ੁੱਧ ਹੋ ਜਾਂਦਾ ਹੈ। ਪ੍ਰੇਮ ਵਿਚ ਕੋਈ ਮੰਗ ਨਹੀਂ ਹੁੰਦੀ। ਜੇਕਰ ਮੰਗ ਹੈ ਤਾਂ ਪ੍ਰੇਮ ਨਹੀਂ ਹੈ। ਇਕ ਮਾਸੂਮ ਬੱਚੇ ਕੋਲੋਂ ਮਾਂ ਕੀ ਮੰਗ ਸਕਦੀ ਹੈ; ਸਿਰਫ਼ ਦੇ ਸਕਦੀ ਹੈ, ਸਮਾਂ ਦਿੰਦੀ ਹੈ, ਦੁੱਧ ਦਿੰਦੀ ਹੈ, ਆਪਣੇ ਦੁੱਧ ਦੁਆਰਾ ਸ਼ਕਤੀ ਦਿੰਦੀ ਹੈ; ਆਪਣਾ ਸੁੱਖ ਆਰਾਮ ਬੱਚੇ ਨੂੰ ਦਿੰਦੀ ਹੈ। ਖ਼ੁਦ ਬੇ-ਆਰਾਮ ਹੋ ਕੇ ਬੱਚੇ ਨੂੰ ਆਰਾਮ ਦਿੰਦੀ ਹੈ। ਖ਼ੁਦ ਦੁਖੀ ਹੋ ਕੇ ਬੱਚੇ ਨੂੰ ਹਰ ਪ੍ਰਕਾਰ ਦਾ ਸੁਖ ਦਿੰਦੀ ਹੈ। ਖ਼ੁਦ ਨੀਂਦਰਾ ਝੱਲਦੀ ਹੈ, ਬੱਚੇ ਨੂੰ ਸਵਾਉਂਦੀ ਹੈ। ਪਿਆਰ ਦੀ, ਪ੍ਰੀਤ ਦੀ ਕੋਈ ਵੀ ਅਵਸਥਾ ਹੋਵੇ, ਕੋਈ ਮੰਗ ਨਹੀਂ ਹੁੰਦੀ, ਸਨੇਹ ਵਿਚ ਵੀ ਕੋਈ ਮੰਗ ਨਹੀਂ, ਜੇ ਮੰਗ ਹੈ ਤਾਂ ਸਨੇਹ ਨਹੀਂ ਹੈ।

ਇਹੀ ਪ੍ਰੀਤ ਜਦ ਉਚਾਈਆਂ ਨੂੰ ਛੂੰਹਦੀ ਹੈ, ਬੁਲੰਦੀਆਂ ਨੂੰ ਛੂੰਹਦੀ ਹੈ ਤਾਂ 'ਸ਼ਰਧਾ' ਕਹਿਲਾਉਂਦੀ ਹੈ। ਇਹ ਗੁਰੂ ਨਾਲ, ਉਸਤਾਦ (ਟੀਚਰ) ਨਾਲ ਹੋ ਸਕਦੀ ਹੈ; ਮਾਂ-ਬਾਪ, ਵੱਡੇ ਭਰਾ ਨਾਲ ਹੋ ਸਕਦੀ ਹੈ, ਆਪਣੇ ਤੋਂ ਬਹੁਤ

ਗੁਣਵਾਨ ਨਾਲ ਹੋ ਸਕਦੀ ਹੈ, ਜੋ ਕਲਾ ਵਿਚ ਵੱਡਾ ਹੈ, ਗਿਆਨ ਵਿਚ ਵੱਡਾ ਹੈ। ਕਲਾ ਵਿਚ ਜੋ ਵੱਡਾ ਹੈ, ਕਿਸੇ ਪੱਖ ਤੋਂ ਵੀ ਵੱਡਾ ਹੈ, ਉਸ ਨਾਲ ਗਹਿਰਾ ਸੰਬੰਧ ਸ਼ਰਧਾ ਕਹਿਲਾਉਂਦਾ ਹੈ। ਸ਼ਰਧਾ ਤੋਂ ਬਿਨਾਂ ਇਹ ਸੰਬੰਧ ਜੁੜਦਾ ਹੀ ਨਹੀਂ।

ਪ੍ਰੇਮ ਵਿਚ ਕੁਰਬਾਨੀ ਦੋਵਾਂ ਪਾਸਿਉਂ ਹੁੰਦੀ ਹੈ। ਪ੍ਰੇਮੀ ਇਕ ਦੂਜੇ ਤੋਂ ਸਦਕੇ ਜਾਂਦੇ ਨੇ, ਕੁਰਬਾਨ ਜਾਂਦੇ ਨੇ। ਪਰ ਸਨੇਹ ਵਿਚ ਕੁਰਬਾਨੀ ਯਕ-ਤਰਫ਼ਾ ਹੁੰਦੀ ਹੈ। ਇਕ ਬੱਚਾ ਕੀ ਕੁਰਬਾਨੀ ਦੇ ਸਕਦਾ ਹੈ, ਜੋ ਕਿ ਕਮਜ਼ੋਰ ਹੁੰਦਾ ਹੈ, ਮਾਸੂਮ ਹੁੰਦਾ ਹੈ। ਲੇਕਿਨ ਬਰਾਬਰੀ ਦੇ ਤਲ ’ਤੇ ਜਦ ਪ੍ਰੇਮ ਘਟਿਤ ਹੁੰਦਾ ਹੈ ਤਾਂ ਇਕ ਦੂਜੇ ਤੋਂ ਸਦਕੇ ਜਾਂਦੇ ਨੇ, ਇਕ ਦੂਜੇ ਨੂੰ ਤੋਹਫ਼ੇ ਦਿੰਦੇ ਨੇ, ਤਦ ਪਿਆਰ ਬੁਲੰਦੀਆਂ ਨੂੰ ਛੂੰਹਦਾ ਹੈ ਤਾਂ ਸ਼ਰਧਾ ਕਹਿਲਾਂਦਾ ਹੈ। ਉਸਤਾਦ ਪਿੱਛੇ ਸ਼ਿਸ਼, ਵਿਦਿਆਰਥੀ, ਤਾਲਬੇ-ਇਲਮ ਸਦਕੇ ਜਾਂਦਾ ਹੈ, ਆਪਣਾ ਮਸਤਕ ਅੱਗੇ ਰੱਖਦਾ ਹੈ। ਔਰ ਉਸਤਾਦ, ਕਲਾਕਾਰ ਔਰ ਗੁਰੂ ਆਪਣਾ ਮਸਤਕ ਸ਼ਿਸ਼ ਦੇ ਵਿਚ ਉਢੇਲ ਦਿੰਦਾ ਹੈ, ਵਿਦਿਆਰਥੀ ਤੇ ਤਾਲਬੇ-ਇਲਮ ਵਿਚ। ਅਗਰ ਕੋਈ ਸਿਰ ਭੇਟ ਨਾ ਕਰੇ ਤਾਂ ਸਿੱਖ ਨਹੀਂ ਹੈ। ਜੇਕਰ ਕੋਈ ਆਪਣੇ ਸ਼ਿਸ਼ ਤੋਂ ਸਦਕੇ ਨਾ ਜਾਏ, ਆਪਣਾ ਸਿਰ ਉਸਦੇ ਵਿਚ ਉਢੇਲ ਨਾ ਦੇਵੇ ਤਾਂ ਉਹ ਗੁਰੂ ਨਹੀਂ ਹੈ। ਸ਼ਿਸ਼ (ਸਿੱਖ) ਦਾ ਸਿਰ ਇਕ ਭਾਂਡੇ ਦੀ ਤਰ੍ਹਾਂ ਹੈ। ਗੁਰੂ ਦਾ ਸਿਰ ਸਾਗਰ ਦੀ ਤਰ੍ਹਾਂ ਹੈ, ਉਹ ਪਤਾ ਨਹੀਂ ਕਿਤਨਿਆਂ ਭਾਂਡਿਆਂ ਵਿਚ ਉਢੇਲ ਸਕਦਾ ਹੈ। ਇਸ ਵਾਸਤੇ ਗੁਰੂ ਸਭ ਕੁਛ ਦੇ ਕੇ ਵੀ ਘਟਦਾ ਨਹੀਂ ਹੈ। ਹਾਂ, ਸ਼ਿਸ਼ ਆਪਣਾ ਸਿਰ ਦੇ ਕੇ ਅੱਗੇ ਵਧ ਜਾਂਦਾ ਹੈ, ਉਸ ਦਾ ਸਿਰ ਫਿਰ ਗੁਰੂ ਦਾ ਹੋ ਜਾਂਦਾ ਹੈ, ਜੋ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਹਿ ਦਿੱਤਾ ਸੀ:

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖ਼ਾਲਸੇ ਮਹਿ ਹਉ ਕਰਉ ਨਿਵਾਸ॥**

ਇਹ ਕੋਈ ਅਤਿਕਥਨੀ ਨਹੀਂ ਕਿ ਉਨ੍ਹਾਂ ਆਪਣਾ ਸਭ ਕੁਛ ਤਾਂ ਉਢੇਲ ਦਿੱਤਾ ਸੀ। ਸ਼ਿਸ਼ (ਸਿੱਖ) ਨੂੰ ਆਪਣੇ ਜੈਸਾ ਹੀ ਤਾਂ ਬਣਾ ਦਿੱਤਾ ਸੀ। ਤੋ ਪ੍ਰੀਤ ਤੇ ਪਿਆਰ ਜਦ ਉਚਾਈਆਂ ਨੂੰ ਜਾਂਦਾ ਹੈ, ਬੁਲੰਦੀਆਂ ਨੂੰ ਛੂੰਹਦਾ ਹੈ ਤਾਂ ਸ਼ਰਧਾ ਕਹਿਲਾਂਦਾ ਹੈ। ਔਰ ਏਹੀ ਪ੍ਰੀਤ, ਏਹੀ ਪਿਆਰ ਜਦ ਸਿਖਰ ’ਤੇ ਪਹੁੰਚਦਾ ਹੈ, ਪਰਮਾਤਮਾ ’ਤੇ ਪਹੁੰਚਦਾ ਹੈ ਤਾਂ ‘ਭਗਤੀ’ ਕਹਿਲਾਂਦਾ ਹੈ। ਤੋ ਜੁੜਨ ਦੇ ਇਹ ਚਾਰ ਵਸੀਲੇ ਹਨ:

(1) ਸਨੇਹ
(2) ਪ੍ਰੇਮ

(3) ਸ਼ਰਧਾ
(4) ਭਗਤੀ

## ਸਨੇਹ

ਸਨੇਹ ਨਹੀਂ ਤਾਂ ਬੱਚਿਆਂ ਨਾਲ ਜੁੜਨਾ ਬੜਾ ਔਖਾ ਹੈ। ਪ੍ਰੇਮ ਨਹੀਂ ਤਾਂ ਮਿੱਤਰ, ਭਰਾ, ਪਤੀ, ਪਤਨੀ ਨਾਲ ਜੁੜਨਾ ਔਖਾ ਹੈ। ਸ਼ਰਧਾ ਨਹੀਂ ਤਾਂ ਗੁਰੂ ਨਾਲ ਜੁੜਨਾ ਬੜਾ ਔਖਾ ਹੈ। ਜੇ ਭਗਤੀ ਨਹੀਂ ਤਾਂ ਪਰਮਾਤਮਾ ਨਾਲ ਜੁੜਨਾ ਔਖਾ ਹੈ, ਕਠਿਨ ਹੈ। ਸਨੇਹ ਅਗਰ ਸਨੇਹ ਹੀ ਰਹਿ ਗਿਆ ਤਾਂ ਸਮਝੋ ਕਿ ਬੀਜ ਸਿਰਫ਼ ਬੀਜ ਹੀ ਰਹਿ ਗਿਆ ਹੈ। ਯਾ ਫਿਰ ਬੀਜ ਥੋੜ੍ਹਾ ਜਿਹਾ ਅੰਕੁਰਿਤ ਹੋਇਆ ਸੀ, ਉਤਨਾ ਹੀ ਰਹਿ ਗਿਆ। ਪ੍ਰੀਤ ਪ੍ਰੇਮ ਬਣ ਗਿਆ, ਤੇ ਬੂਟਾ ਵੱਡਾ ਹੋ ਗਿਆ। ਪ੍ਰੀਤ ਅਗਰ ਸ਼ਰਧਾ ਬਣ ਗਈ ਹੈ ਤਾਂ ਖਿੜਿਆ ਹੋਇਆ ਫੁੱਲ ਬਣ ਗਈ ਹੈ, ਮਹਿਕ ਨਿਕਲਣ ਲੱਗ ਪਈ ਹੈ। ਅਗਰ ਭਗਤੀ ਬਣ ਗਈ ਹੈ ਤਾਂ ਸੁਗੰਧਿਤ ਫਲ ਬਣ ਗਈ ਹੈ। ਜੀਵਨ ਦਾ ਅੰਤ-ਬੇਅੰਤ ਪਰਮਾਤਮਾ ਹੈ।

ਅਗਰ ਮਨੁੱਖ ਨੂੰ ਇਕ ਬੀਜ ਦੀ ਤਰ੍ਹਾਂ ਮੰਨ ਲਈਏ ਤਾਂ ਪਰਮਾਤਮਾ ਨੂੰ ਫਲ ਦੀ ਤਰ੍ਹਾਂ ਮੰਨਣਾ ਪਏਗਾ। ਮਨੁੱਖ ਕੇਵਲ ਮਨੁੱਖ ਹੀ ਰਹਿ ਗਿਆ ਹੈ, ਬੀਜ ਬੀਜ ਹੀ ਰਹਿ ਗਿਆ ਹੈ ਤਾਂ ਗਲੇਗਾ, ਸੜੇਗਾ। ਮਨੁੱਖ ਕੋਲ ਇਕ ਅਉਸਰ ਸੀ ਇਸ ਬੀਜ ਨੂੰ ਫਲ ਹੋਣ ਦਾ, ਪਰਮਾਤਮਾ ਹੋਣ ਦਾ। ਮਨੁੱਖ ਨੂੰ ਪ੍ਰਭੂ ਹੋਣ ਦਾ ਅਉਸਰ ਮਿਲਿਆ ਹੈ, ਪਰਮਾਤਮਾ ਹੋਣ ਦਾ ਅਉਸਰ ਮਿਲਿਆ ਹੈ। ਅਕਲ ਸਿਰਫ਼ ਸੰਬੰਧਾਂ ਨੂੰ ਸਮਝਦੀ ਹੈ, ਜੁੜਦੀ ਨਹੀਂ। ਦੇਖਿਆ ਗਿਆ ਹੈ ਕਿ ਬਹੁਤ ਅਕਲ ਦੇ ਤਲ 'ਤੇ ਰੁਕਿਆ ਹੋਇਆ ਮਨੁੱਖ ਸਨੇਹ ਤੋਂ ਵਾਂਝਾ ਹੁੰਦਾ ਹੈ।

ਬੱਚਿਆਂ ਨਾਲ ਜੁੜਨਾ ਔਖਾ ਹੁੰਦਾ ਹੈ। ਦੇਖਣ ਵਿਚ ਆ ਰਿਹਾ ਹੈ ਕਿ ਪੱਛਮੀ ਦੁਨੀਆ ਵਿਚ ਬੱਚਿਆਂ ਨੂੰ ਬੋਝ ਸਮਝਿਆ ਜਾ ਰਿਹਾ ਹੈ। ਅਵਲ ਤਾਂ ਸਨੇਹ ਹੈ ਹੀ ਨਹੀਂ, ਜੇ ਹੈ ਤਾਂ ਕੇਵਲ ਨਾਮ-ਮਾਤਰ ਹੀ ਹੈ। ਇਹ ਸਨੇਹ ਸੱਪਣੀ ਵਿਚ ਨਹੀਂ ਹੁੰਦਾ। ਉਹ ਗ਼ਾਲਿਬਨ ਡੇਢ ਮਹੀਨੇ ਤਕ ਅੰਡਿਆਂ ਨੂੰ ਸੇਂਦੀ ਰਹਿੰਦੀ ਹੈ। ਬੈਠੀ ਬੈਠੀ ਭੁੱਖੀ ਪਿਆਸੀ ਹੋ ਜਾਂਦੀ ਹੈ। ਜੈਸੇ ਹੀ ਬੱਚੇ ਅੰਡਿਆਂ ਵਿੱਚੋਂ ਨਿਕਲਦੇ ਹਨ, ਇਹ ਬੱਚਿਆਂ ਨੂੰ ਖਾਣਾ ਆਰੰਭ ਕਰ ਦਿੰਦੀ ਹੈ। ਸਨੇਹ ਵਿਚ ਲੀਨ ਮਾਂ ਬੱਚੇ ਨੂੰ ਖਵਾ ਤਾਂ ਸਕਦੀ ਹੈ, ਪਰ ਖਾ ਨਹੀਂ ਸਕਦੀ। ਮਨੁੱਖੀ ਮਾਂ ਬੱਚੇ ਨੂੰ ਆਪਣਾ ਆਪ ਖਵਾ ਰਹੀ ਹੈ, ਆਪਣਾ ਦੁੱਧ ਪਿਲਾ ਰਹੀ ਹੈ। ਆਖ਼ਰ ਭੋਜਨ ਤੋਂ ਖ਼ੂਨ ਬਣਦਾ ਹੈ ਤੇ ਖ਼ੂਨ ਤੋਂ ਹੀ ਦੁੱਧ ਬਣਦਾ ਹੈ। ਉਹ

ਆਪਣਾ ਖ਼ੂਨ ਪਿਲਾ ਰਹੀ ਹੈ; ਉਹ ਆਪਣੇ ਆਪ ਨੂੰ ਪਿਲਾ ਰਹੀ ਹੈ, ਨਿਛਾਵਰ ਹੋ ਰਹੀ ਹੈ, ਸਦਕੇ ਹੋ ਰਹੀ ਹੈ। ਕਿਉਂਕਿ ਸਨੇਹ ਤੋਂ ਹੀਣੀ ਹੈ—ਸੱਪਣੀ, ਇਸ ਲਈ ਆਪਣੇ ਬੱਚਿਆਂ ਤਕ ਨੂੰ ਖਾ ਜਾਂਦੀ ਹੈ। ਇਸੇ ਲਈ ਕਦੀ ਕਦਾਈਂ ਮਨੁੱਖੀ ਦੁਨੀਆ ਵਿਚ ਵੀ ਐਸੀ ਘਟਨਾ ਘਟ ਜਾਂਦੀ ਹੈ। ਕੋਈ ਮਨੁੱਖੀ ਮਾਂ ਸਨੇਹ ਤੋਂ ਹੀਣੀ ਹੋ ਗਈ, ਚਾਹੇ ਵਕਤੀ ਤੌਰ 'ਤੇ ਹੀ ਹੀਣੀ ਹੋਈ, ਕਿਸੇ ਕਾਮ ਦੇ ਵੇਗ ਵਿਚ ਹੋ ਗਈ, ਕਿਸੇ ਲੋਭ ਦੇ ਵੇਗ ਵਿਚ ਹੋ ਗਈ, ਕਿਸੇ ਹੰਕਾਰ ਦੇ ਵੇਗ ਵਿਚ ਹੋ ਗਈ, ਆਪਣੇ ਬੱਚਿਆਂ ਨੂੰ ਹੀ ਮਾਰ ਬੈਠੀ। ਸਾਰੀ ਦੁਨੀਆ ਵਿਚ ਐਸੀਆਂ ਅਨੇਕਾਂ ਘਟਨਾਵਾਂ ਹੋਈਆਂ ਹਨ ਤੇ ਹੋ ਰਹੀਆਂ ਹਨ ਕਿ ਕੋਈ ਮਾਂ ਆਪਣੇ ਬੱਚਿਆਂ ਨੂੰ ਹੀ ਮਾਰ ਬੈਠੀ, ਕੋਈ ਪਿਤਾ ਆਪਣੇ ਬੱਚੇ ਨੂੰ ਹੀ ਕੁਰਬਾਨ ਕਰ ਬੈਠਾ। ਐਸਾ ਕਦੀ ਕਦਾਈਂ ਮਨੁੱਖੀ ਦੁਨੀਆ ਵਿਚ ਹੁੰਦਾ ਹੈ, ਭਾਵੇਂ ਥੋੜ੍ਹਾ ਹੀ ਹੁੰਦਾ ਹੈ, ਨਾਮ-ਮਾਤਰ ਹੀ ਹੁੰਦਾ ਹੈ, ਪਰ ਹੁੰਦਾ ਹੈ।

ਸਨੇਹ ਪਰਮਾਤਮਾ ਦੀ ਤਰਫ਼ੋਂ, ਪ੍ਰਕਿਰਤੀ ਦੀ ਤਰਫ਼ੋਂ ਦਿੱਤਾ ਗਿਆ ਵਰਦਾਨ ਹੈ, ਸੌਗ਼ਾਤ ਹੈ। ਇਸ ਤੋਂ ਬਿਨਾਂ ਬੱਚਿਆਂ ਦੀ ਪਰਵਰਿਸ਼ ਹੋਣੀ ਹੀ ਨਹੀਂ ਸੀ। ਸੱਪਣੀ ਦਾ ਕੋਈ ਇਕ-ਅੱਧ ਬੱਚਾ, ਜੋ ਉਸਦੀ ਨਿਗਾਹ ਤੋਂ ਬਚ ਜਾਂਦਾ ਹੈ, ਜੋ ਇਧਰ ਉਧਰ ਹੋ ਜਾਂਦਾ ਹੈ, ਬਸ ਉਹੀ ਬਚ ਜਾਂਦਾ ਹੈ, ਲੇਕਿਨ ਸਨੇਹ ਦੀ ਮਾਰੀ ਹੋਈ ਮਨੁੱਖੀ ਮਾਂ ਆਪਣੇ ਬੱਚੇ ਨੂੰ ਨਜ਼ਰਾਂ ਤੋਂ ਓਝਲ ਹੀ ਨਹੀਂ ਕਰਦੀ। ਨਿਗਾਹਾਂ ਤੋਂ ਓਝਲ ਹੀ ਨਹੀਂ ਕਰਦੀ।

## ਪ੍ਰੇਮ

ਪ੍ਰੇਮ ਵਿਚ ਦੋ ਤਰਫ਼ਾ ਕੁਰਬਾਨੀਆਂ ਹੁੰਦੀਆਂ ਹਨ। ਦੋਨੋਂ ਤਰਫ਼ਾਂ ਤੋਂ ਨਿਛਾਵਰ ਹੋਣਾ ਹੁੰਦਾ ਹੈ। ਸਨੇਹ ਵਿਚ ਯਕ-ਤਰਫ਼ਾ ਹੁੰਦਾ ਹੈ। ਸ਼ਰਧਾ ਵਿਚ ਤਾਂ ਅਜੀਬੋ-ਗ਼ਰੀਬ ਖੇਡ ਖਿਡਦੀ ਹੈ। ਗੁਰੂ ਬੁਲੰਦੀਆਂ 'ਤੇ ਹੈ, ਸਿੱਖ ਨਿਵਾਣ ਵਿਚ ਹੈ। ਸ਼ਰਧਾ ਜਦ ਗੁਰੂ ਨਾਲ ਜੋੜ ਦੇਈਏ ਤਾਂ ਸਿੱਖ ਵੀ ਬੁਲੰਦ ਹੋ ਜਾਂਦਾ ਹੈ, ਸਿੱਖ ਵੀ ਉੱਚਾ ਹੋ ਜਾਂਦਾ ਹੈ। ਸ਼ਰਧਾ ਮਨੁੱਖ ਨੂੰ ਉੱਚਿਆਂ ਕਰ ਦਿੰਦੀ ਹੈ, ਮਹਾਨ ਬਣਾ ਦਿੰਦੀ ਹੈ। ਐਸੀ ਘਟਨਾ ਪ੍ਰੇਮ ਵਿਚ ਨਹੀਂ ਘਟਦੀ। ਪ੍ਰੇਮ ਵਿਚ ਹਿਰਦਾ ਸ਼ੁੱਧ ਤਾਂ ਹੋ ਜਾਂਦਾ ਹੈ, ਜਿਸ ਦੇ ਪ੍ਰਤੀ ਪ੍ਰੇਮ ਹੈ, ਉਸ ਦੇ ਪ੍ਰਤੀ ਹਿਰਦਾ ਸ਼ੁੱਧ ਤਾਂ ਹੋ ਹੀ ਜਾਂਦਾ ਹੈ, ਪਰ ਮਨੁੱਖ ਬੁਲੰਦੀਆਂ ਨੂੰ ਨਹੀਂ ਛੋਹ ਸਕਦਾ— ਜੈਸੇ ਸੋਹਣੀ ਮਹੀਂਵਾਲ, ਹੀਰ ਰਾਂਝਾ, ਲੈਲਾ ਮਜਨੂੰ, ਸੱਸੀ ਪੁੰਨੂੰ, ਸ਼ੀਰੀਂ ਫ਼ਰਿਹਾਦ ਜਾਂ ਇਸ ਤਰ੍ਹਾਂ ਦੇ ਹੋਰ। ਇਨ੍ਹਾਂ ਦੇ ਹਿਰਦੇ ਇਕ ਦੂਜੇ ਪ੍ਰਤੀ ਸ਼ੁੱਧ ਤਾਂ ਹੋ ਗਏ, ਕੁਰਬਾਨ ਤਾਂ ਇਕ ਦੂਜੇ 'ਤੇ ਜ਼ਰੂਰ ਹੋਏ, ਪਰ ਜੀਵਨ ਦੀ ਕੋਈ ਮਹਾਨ ਉਪਲਬਧੀ ਪ੍ਰਾਪਤ ਨਾ ਕਰ ਸਕੇ। ਅਗਰ ਪ੍ਰੇਮੀਆਂ ਦੀ ਕਿਧਰੇ ਉਪਮਾ

ਹੈ ਤਾਂ ਇਹ ਉਨ੍ਹਾਂ ਦੇ ਹਿਰਦੇ ਦੀ ਸ਼ੁੱਧੀ ਕਰਕੇ ਹੀ ਹੈ। ਪ੍ਰੇਮ ਤੋਂ ਹੀਣੇ ਹਿਰਦੇ ਸ਼ੁੱਧ ਨਹੀਂ ਹੁੰਦੇ। ਜਿਸ ਨਾਲ ਪ੍ਰੇਮ ਨਹੀਂ, ਮਨੁੱਖ ਉਸ ਨਾਲ ਵਧੀਕੀ ਕਰ ਸਕਦਾ ਹੈ, ਬੇਇਨਸਾਫ਼ੀ ਵੀ ਕਰ ਸਕਦਾ ਹੈ, ਕਿਧਰੇ ਕਿਧਰੇ ਖੋਹਾ-ਖਾਹੀ ਵੀ ਕਰ ਸਕਦਾ ਹੈ। ਤਾਂ ਪ੍ਰੇਮ ਦੀ ਆਪਣੀ ਮਹਾਨਤਾ ਹੈ। ਸਨੇਹ ਫੈਲ ਜਾਏ, ਸਾਰੇ ਬੱਚਿਆਂ ਤਕ ਫੈਲ ਜਾਏ ਤਾਂ ਐਸੇ ਮਨੁੱਖ ਨੇ ਸਮਝੋ ਕਿ ਸਨੇਹ ਦੀ ਸਿਖਰਤਾ ਨੂੰ ਛੋਹ ਲਿਆ। ਪ੍ਰੇਮ ਦੀ ਮਹਾਨਤਾ ਵੀ ਉਦੋਂ ਹੀ ਹੁੰਦੀ ਹੈ, ਜਦ ਸਾਰਿਆਂ ਨਾਲ ਪ੍ਰੇਮ ਹੋ ਜਾਏ, ਸਾਰੇ ਹੀ ਮਿੱਤਰ ਬਣ ਜਾਣ:

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥**

*(ਧਨਾਸਰੀ ਮ: ੫, ਪੰਨਾ 671)*

ਫਿਰ ਐਸੀ ਪ੍ਰੇਮ ਭਰੀ ਦੁਨੀਆ ਵਿਚ ਸੀਨਾ-ਜ਼ੋਰੀ, ਖੋਹਾ-ਖਾਹੀ, ਜ਼ੋਰ-ਜ਼ੁਲਮ ਨਹੀਂ ਹੋਵੇਗਾ ਔਰ ਅਪਰਾਧ, ਜਬਰ ਨਹੀਂ ਹੋਏਗਾ। ਪਰ ਦੇਖਣ ਵਿਚ ਆਇਆ ਹੈ ਕਿ ਦੁਨੀਆ ਪ੍ਰੇਮ ਤੋਂ ਬਿਨਾਂ ਹੀ ਜੀਅ ਰਹੀ ਹੈ। ਜਿਸਦੇ ਪ੍ਰਤੀ ਪ੍ਰੇਮ ਹੈ, ਉਸ ਦੇ ਪ੍ਰਤੀ ਹਿਰਦਾ ਸ਼ੁੱਧ ਹੈ, ਦੂਸਰਿਆਂ ਦੇ ਪ੍ਰਤੀ ਅਸ਼ੁੱਧ ਹੈ। ਜਿਸ ਦੇ ਪ੍ਰਤੀ ਪ੍ਰੇਮ ਹੈ, ਉਸ ਤੋਂ ਤਾਂ ਇਹ ਸਦਕੇ ਜਾਂਦਾ ਹੈ, ਨਿਛਾਵਰ ਹੁੰਦਾ ਹੈ, ਕੁਰਬਾਨ ਹੁੰਦਾ ਹੈ, ਪਰ ਦੂਸਰਿਆਂ ਤੋਂ ਇਹ ਕੁਰਬਾਨੀ ਲੈਂਦਾ ਹੈ, ਦੂਸਰਿਆਂ ਕੋਲੋਂ ਖੋਂਹਦਾ ਹੈ।

## ਸ਼ਰਧਾ

ਇਹ ਇਕ ਅਜੀਬੋ-ਗ਼ਰੀਬ ਖ਼ਜ਼ਾਨਾ ਹੈ। ਵਿਸਮਾਦ ਦੀ ਦੁਨੀਆ ਹੈ। ਇਸ ਵਿਚ ਮਨੁੱਖ ਸੰਸਾਰ ਤੋਂ ਉੱਚਾ ਉਠਦਾ ਹੈ। ਕਿਉਂ ? ਕਿਉਂਕਿ ਪ੍ਰੀਤ ਦੀ ਧਾਰਾ ਉਸਦੀ ਤਰਫ਼ ਚਲੀ ਗਈ ਹੈ, ਜੋ ਸੰਸਾਰ ਤੋਂ ਉੱਚਾ ਉਠ ਗਿਆ ਹੈ, ਜਿਸ ਵਿਚ ਸੰਸਾਰਿਕ ਅਹੰਕਾਰ ਨਹੀਂ ਹੈ, ਲੋਭ ਨਹੀਂ ਹੈ, ਵਾਸਨਾ ਨਹੀਂ ਹੈ। ਜਦ ਇਹ ਪ੍ਰੀਤ ਉਸਦੀ ਤਰਫ਼ ਉਮਡਦੀ ਹੈ ਤਾਂ ਸ਼ਰਧਾ ਕਹਿਲਾਂਦੀ ਹੈ। ਸ਼ਰਧਾ ਤੋਂ ਬਿਨਾਂ ਆਪਣੇ ਇਸ਼ਟ ਨਾਲ ਜੁੜਨਾ, ਗੁਰੂ ਨਾਲ ਜੁੜਨਾ, ਸੰਤ ਨਾਲ ਜੁੜਨਾ ਬਹੁਤ ਹੀ ਕਠਿਨ ਹੈ ਯਾ ਮਾਂ-ਬਾਪ ਨਾਲ ਜੁੜਨਾ ਬਹੁਤ ਹੀ ਕਠਿਨ ਹੈ। ਸ਼ਰਧਾ ਦੇ ਆਉਂਦਿਆਂ ਹੀ ਮਨੁੱਖ ਧਰਮੀ ਹੋਣਾ ਸ਼ੁਰੂ ਹੋ ਜਾਂਦਾ ਹੈ। ਸ਼ਰਧਾ ਦੇ ਆਉਂਦਿਆਂ ਹੀ ਮਨੁੱਖ ਗੁਰਮੁਖ ਹੋ ਜਾਂਦਾ ਹੈ ਤੇ ਸਿਖਰਾਂ ਨੂੰ ਛੋਹਣ ਦਾ ਯਤਨ ਕਰਦਾ ਹੈ। ਔਰ ਸਿਖਰ ਪਰਮਾਤਮਾ ਹੈ। ਇਕ ਦਫ਼ਾ ਮਨੁੱਖ ਜੇ ਸ਼ਰਧਾ ਵਿਚ ਪੂਰਨ ਹੋ ਜਾਏ, ਇਹ ਆਪਣਾ ਮਸਤਕ, ਆਪਣਾ ਸਿਰ ਗੁਰੂ ਦੇ ਚਰਨਾਂ 'ਤੇ ਰੱਖ ਦੇਵੇ ਤਾਂ ਫਿਰ ਗੁਰੂ ਆਪਣਾ ਸਿਰ ਜੋ ਸਾਗਰ ਦੀ ਤਰ੍ਹਾਂ ਹੈ, ਸ਼ਿਸ਼

ਦੇ ਸਿਰ ਵਿਚ ਪਾ ਦਿੰਦਾ ਹੈ, ਸ਼ਿਸ਼ (ਸਿੱਖ) ਨੂੰ ਆਪਣੇ ਜੈਸਾ ਬਣਾ ਦਿੰਦਾ ਹੈ। ਪਰ ਇਤਨੀ ਪ੍ਰਗਾੜ੍ਹ ਸ਼ਰਧਾ ਹੋਣਾ ਦੁਰਲਭ ਹੈ।

ਇਤਿਹਾਸਕ ਸਾਕਾ—ਵੈਸਾਖੀ ਦਾ ਦਿਨ, ਬੜਾ ਭਾਰੀ ਇਕੱਠ ਅਨੰਦਪੁਰ ਸਾਹਿਬ ਵਿਚ, ਭਰੀ ਸੰਗਤ ਵਿਚ ਹੱਥ ਵਿਚ ਨੰਗੀ ਤਲਵਾਰ ਲੈ ਕੇ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆ ਗਏ ਤੇ ਕਿਹਾ ਕਿ ਮੈਨੂੰ ਇਕ ਸਿਰ ਦੀ ਲੋੜ ਹੈ। ਇਕ ਸਿਰ ਚਾਹੀਦਾ ਹੈ ਔਰ ਜੋ ਸਿਰ ਦੇ ਹੀ ਨਹੀਂ ਸਕਦਾ, ਗੁਰੂ ਉਸ ਦੇ ਸਿਰ ਨਾਲ ਆਪਣਾ ਸਿਰ ਵੀ ਨਹੀਂ ਜੋੜ ਸਕਦਾ। ਕਹਿੰਦੇ ਨੇ ਕਿ ਅੱਧੀਆਂ ਸੰਗਤਾਂ ਉਠ ਕੇ ਚਲੀਆਂ ਗਈਆਂ, ਭੈ-ਭੀਤ ਹੋ ਗਈਆਂ ਕਿ ਕਿਧਰੇ ਸਤਿਗੁਰੂ ਜੀ ਸਾਡੇ ਸਿਰ ਹੀ ਨਾ ਝਟਕਾ ਦੇਣ। ਅੱਧੀਆਂ ਸੰਗਤਾਂ ਵਿੱਚੋਂ ਲੋਕ ਮਾਤਾ ਜੀ ਪਾਸ ਚਲੇ ਗਏ—ਇਹ ਲਾਲ ਜੀ ਨੂੰ, ਸਤਿਗੁਰਾਂ ਨੂੰ ਕੀ ਹੋ ਗਿਆ ਹੈ, ਸਾਡੇ ਸਿਰ ਮੰਗਦੇ ਨੇ! ਲੇਕਿਨ ਇਕ ਸਿੱਖ ਖੜਾ ਹੋ ਕੇ ਕਹਿਣ ਲੱਗਾ—ਮੰਗਦੇ ਹੀ ਕਿਉਂ ਹੋ, ਅਸੀਂ ਜਦ ਇਹ ਸਿਰ ਤੁਹਾਡੇ ਕਦਮਾਂ 'ਤੇ ਰੱਖਿਆ ਸੀ, ਉਦੋਂ ਹੀ ਸਮਝ ਲਿਆ ਸੀ ਕਿ ਇਹ ਸਿਰ ਸਾਡਾ ਨਹੀਂ ਹੈ, ਹੈ ਹੀ ਤੁਹਾਡਾ, ਲੈ ਲਵੋ, ਸਾਡਾ ਤਾਂ ਹੈ ਹੀ ਨਹੀਂ। ਉਸ ਸਿਰ ਵਿਚ ਗੁਰੂ ਨੇ ਆਪਣਾ ਗਿਆਨ, ਅਨਭਉ ਉਢੇਲ ਦਿੱਤਾ, ਉਹ ਗੁਰੂ ਦਾ ਪਿਆਰਾ ਹੋ ਗਿਆ। ਇਸ ਪ੍ਰਕਾਰ ਯਕੇਬਾਅਦ ਦੀਗਰੇ ਪੰਜ ਪਿਆਰੇ ਹੋਏ, ਜੋ ਗੁਰੂ ਦਾ ਰੂਪ ਬਣ ਗਏ, ਗੁਰੂ ਜੈਸੇ ਬਣ ਗਏ। ਇਹ ਸ਼ਰਧਾ ਦੀ ਕਰਾਮਾਤ ਹੈ। ਜੋ ਆਪਣੇ ਪਿਆਰ ਨੂੰ, ਪ੍ਰੀਤ ਨੂੰ ਸ਼ਰਧਾ ਤਕ ਨਹੀਂ ਲੈ ਜਾ ਸਕਿਆ, ਸਮਝੋ ਉਹ ਬੀਜ ਫਲ ਨਹੀਂ ਬਣਿਆ। ਜੋ ਪ੍ਰੇਮ ਤੱਕ ਨਹੀਂ ਲੈ ਜਾ ਸਕਿਆ, ਉਹ ਬੂਟਾ ਨਹੀਂ ਬਣਿਆ, ਔਰ ਜੋ ਸਨੇਹ ਤੋਂ ਵੀ ਖ਼ਾਲੀ ਹੈ, ਉਹ ਅੰਕੁਰਿਤ ਨਹੀਂ ਹੋ ਸਕਿਆ ਔਰ ਜਿਹੜਾ ਇਸੇ ਪ੍ਰੀਤ ਨੂੰ ਭਗਤੀ ਤਕ ਨਹੀਂ ਲੈ ਜਾ ਸਕਿਆ, ਉਹ ਫਲ ਤਕ ਨਹੀਂ ਅੱਪੜਿਆ।

ਹਰ ਵਸਤੂ ਤੇ ਹਰ ਹਸਤੀ ਵਿਚ ਮੁੱਲ ਤਾਂ ਪਿਆਰ ਹੀ ਪਾਉਂਦਾ ਹੈ। ਪਿਆਰ ਦਾ ਕੋਈ ਵੀ ਰੂਪ ਹੋਵੇ, ਵਸਤੂ ਨੂੰ ਮਹਾਨ ਬਣਾ ਦਿੰਦਾ ਹੈ ਔਰ ਫਿਰ ਉਸ ਹਸਤੀ ਤੋਂ ਨਿਛਾਵਰ ਹੁੰਦਾ ਹੈ। ਚਾਹੇ ਇਹ ਪਿਆਰ ਸਨੇਹ ਕਿਸੇ ਬੱਚੇ ਨਾਲ ਯਾ ਕਿਸੇ ਵਸਤੂ ਨਾਲ ਹੀ ਕਿਉਂ ਨਾ ਹੋਵੇ; ਪਸ਼ੂਆਂ ਨਾਲ, ਮਹਿਲ-ਮਾੜੀਆਂ ਨਾਲ ਹੋਵੇ; ਪਿਆਰ ਆਪਣੇ ਤੋਂ ਵੀ ਮਹਾਨ ਬਣਾ ਦਿੰਦਾ ਹੈ, ਉਸਦੇ ਸਾਹਮਣੇ ਮਨੁੱਖ ਬੜਾ ਛੋਟਾ ਜਿਹਾ ਹੋ ਜਾਂਦਾ ਹੈ। ਮਕਾਨ ਨਾਲ ਸਨੇਹ ਹੈ; ਮਨੁੱਖ ਸੋਚਦਾ ਹੈ, ਕਿਧਰੇ ਮਕਾਨ ਨੂੰ ਅੱਗ ਨਾ ਲੱਗ ਜਾਏ। ਐਸੇ ਕਈ ਮਨੁੱਖ ਰੋਂਦੇ ਹੋਏ ਦੇਖੇ ਨੇ, ਕਈ ਆਪਣਾ ਸੰਤੁਲਨ ਗਵਾ ਬੈਠਦੇ ਨੇ ਤੇ ਕਈਆਂ ਨੂੰ ਤਾਂ ਹਾਰਟ ਅਟੈਕ (Heart Attack) ਵੀ ਹੋ ਜਾਂਦਾ ਹੈ। ਇਸੇ ਤਰੀਕੇ ਨਾਲ ਕਈਆਂ ਦਾ ਪਸ਼ੂਆਂ ਨਾਲ ਵੀ ਸਨੇਹ ਹੋ ਜਾਂਦਾ ਹੈ। ਕਈਆਂ

ਦਾ ਧਨ-ਸੰਪਦਾ ਨਾਲ ਸਨੇਹ ਹੋ ਜਾਂਦਾ ਹੈ। ਧਨ ਦਾ ਘਾਟਾ ਪੈ ਗਿਆ, ਚੋਰੀ ਹੋ ਗਿਆ ਯਾ ਕਿਸੇ ਹੋਰ ਤਰੀਕੇ ਨਾਲ ਧਨ ਜਾਂਦਾ ਰਿਹਾ, ਚੰਗੇ ਪੜ੍ਹੇ-ਲਿਖੇ ਲੋਕ ਸਨੇਹ ਦੀ ਪ੍ਰਬਲਤਾ ਕਰਕੇ ਆਪਣਾ ਸੰਤੁਲਨ ਖੋਹ ਬੈਠਦੇ ਨੇ, ਪਾਗਲ ਹੋ ਜਾਂਦੇ ਨੇ।

ਬੱਚੇ 'ਤੇ ਕੁਰਬਾਨ ਹੋ ਰਹੀਏ ਤਾਂ ਬੱਚਾ ਪੂਜਣ ਯੋਗ ਹੋ ਜਾਂਦਾ ਹੈ। ਮਾਂ ਬੱਚੇ ਤੋਂ ਕੁਰਬਾਨ ਹੋ ਰਹੀ ਹੈ, ਸਦਕੇ ਹੋ ਰਹੀ ਹੈ, ਨਿਛਾਵਰ ਹੋ ਰਹੀ ਹੈ। ਬੱਚਾ ਖਾਵੇ ਤਾਂ ਨਿਛਾਵਰ ਹੋ ਜਾਂਦੀ ਹੈ, ਉਹ ਹੱਸੇ ਤਾਂ ਮਾਂ ਦੀ ਦੁਨੀਆ ਬਾਗ਼ ਬਾਗ਼ ਹੁੰਦੀ ਹੈ। ਇਸੇ ਤਰੀਕੇ ਨਾਲ ਜਿਸਦਾ ਸਨੇਹ ਧਨ ਨਾਲ ਹੈ, ਔਰ ਜਿਵੇਂ ਬੱਚੇ ਦੀ ਮਾਂ ਬੱਚੇ ਦੀ ਹਿਫ਼ਾਜ਼ਤ ਕਰਦੀ ਹੈ, ਆਪਣਾ ਆਪ ਕੁਰਬਾਨ ਕਰਦੀ ਹੈ, ਇਸ ਤਰ੍ਹਾਂ ਧਨ ਦਾ ਸਨੇਹ ਮਨੁੱਖ ਨੂੰ ਕਿਰਪਨ (ਕੰਜੂਸ) ਬਣਾ ਦਿੰਦਾ ਹੈ; ਬਹੁਤ ਸੰਭਾਲ ਕੇ ਰੱਖਦਾ ਹੈ, ਧਨ ਦੀ ਰਾਖੀ ਕਰਦਾ ਹੈ:

**ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ॥**
**ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ॥**

*(ਟੋਡੀ ਮ: ੫, ਪੰਨਾ 712)*

ਜੇ ਕਿਧਰੇ ਕਿਸੇ ਕਾਰਨ ਮਾਇਆ ਚਲੀ ਜਾਏ ਤਾਂ ਮਨੁੱਖ ਆਪਣੇ ਦਿਮਾਗ਼ ਦਾ ਸੰਤੁਲਨ ਗਵਾ ਬੈਠਦਾ ਹੈ। ਇਹ ਪ੍ਰਕ੍ਰਿਤਕ ਹੈ ਤੇ ਐਸਾ ਸਾਰੇ ਮਨੁੱਖਾਂ ਵਿਚ ਹੁੰਦਾ ਹੈ। ਅਗਰ ਮਨੁੱਖ ਸਨੇਹ ਤੋਂ ਖ਼ਾਲੀ ਹੈ ਤਾਂ ਫਿਰ ਸੱਪਣੀ ਨਾਲ ਤਸ਼ਬੀਹ ਦਿੱਤੀ ਜਾਵੇਗੀ। ਉਸਦਾ ਆਪਣੇ ਬੱਚਿਆਂ ਨਾਲ ਕੋਈ ਸਨੇਹ ਨਹੀਂ ਹੈ। ਪਸ਼ੂਆਂ ਦਾ ਸਨੇਹ ਆਪਣੇ ਬੱਚਿਆਂ ਨਾਲ ਕੋਈ ਜ਼ਿਆਦਾ ਦੇਰ ਨਹੀਂ ਚੱਲਦਾ; ਕੋਈ ਮਹੀਨਾ, ਦੋ ਮਹੀਨੇ, ਜ਼ਿਆਦਾ ਤੋਂ ਜ਼ਿਆਦਾ ਛੇ ਮਹੀਨੇ, ਵੱਧ ਤੋਂ ਵੱਧ ਸਾਲ। ਬੱਚਾ ਵੱਡਾ ਹੋਇਆ ਤਾਂ ਪਸ਼ੂਆਂ ਦਾ ਬੱਚੇ ਪ੍ਰਤੀ ਸਨੇਹ ਖ਼ਤਮ ਹੋ ਜਾਂਦਾ ਹੈ। ਲੇਕਿਨ ਮਨੁੱਖ ਦੇ ਅੰਦਰ ਸਨੇਹ ਕਾਫ਼ੀ ਦੇਰ ਤਕ ਰਹਿੰਦਾ ਹੈ। ਪਿਆਰ ਦਾ ਇਹ ਰੂਪ ਜੋ ਸਨੇਹ ਹੈ, ਅਗਰ ਇਹ ਉਰਧਗਮਨ ਹੋਵੇਗਾ ਤਾਂ ਉਛਾਲ ਆਵੇਗਾ। ਨਿਵਾਣ ਦੀ ਤਰਫ਼ ਪੈਂਦਾ ਹੋਇਆ ਪਾਣੀ, ਇਸ ਨੂੰ ਚੜ੍ਹਾਈਆਂ 'ਤੇ ਚਾੜ੍ਹਨਾ ਹੈ, ਸਮਤਲ 'ਤੇ ਲਿਆਣਾ ਹੈ। ਤੇ ਜੈਸੇ ਪਿਆਰ ਦੀ ਧਾਰਾ ਸਮਤਲ 'ਤੇ ਆਉਂਦੀ ਹੈ, ਪ੍ਰੇਮ ਬਣ ਜਾਂਦੀ ਹੈ, ਪਰ ਇਕ-ਅੱਧ ਨੂੰ ਛੱਡ ਕੇ ਸਨੇਹ ਤਾਂ ਸਾਰਿਆਂ ਵਿਚ ਹੈ। ਅਗਰ ਸਨੇਹ ਨਾ ਹੋਵੇ ਤਾਂ ਬੱਚਿਆਂ ਦੀ ਪਾਲਨਾ ਹੋ ਹੀ ਨਹੀਂ ਸਕਦੀ। ਸਨੇਹ ਪ੍ਰਾਕ੍ਰਿਤਕ ਹੈ, ਕੁਦਰਤੀ ਹੈ ਤੇ ਇਹ ਇਕ ਬਹੁਤ ਵੱਡੀ ਦਾਤ ਹੈ, ਪਰਮਾਤਮਾ ਵੱਲੋਂ ਵਡਮੁੱਲੀ ਦਾਤ ਹੈ, ਤਾਂ ਕਿ ਜੀਵਨ ਪਲਦਾ ਰਹੇ।

ਬੜੇ ਬੜੇ ਖ਼ੂੰਖ਼ਾਰ ਦਰਿੰਦੇ ਵੀ ਆਪਣੇ ਬੱਚਿਆਂ ਨੂੰ ਸੀਨੇ ਨਾਲ ਲਾ ਕੇ

ਰੱਖਦੇ ਹਨ। ਉਨ੍ਹਾਂ ਦੀ ਰੱਖਵਾਲੀ ਕਰਦੇ ਹਨ, ਆਪਣਾ ਸਮਾਂ ਕੱਢ ਕੇ ਉਨ੍ਹਾਂ ਨੂੰ ਦੁੱਧ ਪਿਲਾਉਂਦੇ ਹਨ, ਬੱਚਿਆਂ ਦੀ ਪਰਵਰਿਸ਼ ਕਰਦੇ ਹਨ। ਪੰਛੀ ਵੀ ਉਡ ਕੇ ਦੂਰ ਦੁਰਾਡੇ ਤੋਂ ਰਿਜ਼ਕ ਲੱਭ ਕੇ ਲਿਆਉਂਦੇ ਹਨ ਅਤੇ ਲਿਆ ਕੇ ਬੱਚਿਆਂ ਦੇ ਮੂੰਹ ਵਿਚ ਚੋਗਾ ਪਾਉਂਦੇ ਹਨ। ਖ਼ੂੰਖ਼ਾਰ ਜਾਨਵਰ ਜਾਨਵਰਾਂ ਦਾ ਸ਼ਿਕਾਰ ਕਰ ਕੇ ਮਾਸ ਆਪਣੇ ਬੱਚਿਆਂ ਦੇ ਅੱਗੇ ਰੱਖਦੇ ਨੇ, ਔਰ ਉਨ੍ਹਾਂ ਦੀ ਕੋਸ਼ਿਸ਼ ਹੁੰਦੀ ਹੈ ਕਿ ਪਹਿਲੋਂ ਬੱਚਿਆਂ ਦਾ ਪੇਟ ਭਰੇ। ਜੀਵਨ ਦਾ ਇਹ ਵਿਕਾਸ ਸਨੇਹ ਕਰਕੇ ਹੀ ਤਾਂ ਹੁੰਦਾ ਹੈ ਔਰ ਜਿਸ ਨਾਲ ਸਨੇਹ ਹੈ, ਉਸ ਨਾਲ ਜ਼ੁਲਮ ਕਰਨਾ ਕਠਿਨ ਹੈ।

ਸਨੇਹ ਸਾਰੇ ਜੀਵਨ ਵਿਚ ਹੈ; ਮਨੁੱਖਾਂ ਵਿਚ, ਪਸ਼ੂ-ਪੰਛੀਆਂ ਵਿਚ, ਕੀੜੇ-ਮਕੌੜਿਆਂ ਵਿਚ ਹੈ। ਜੈਸੇ ਜੈਸੇ ਸੂਝ ਵਧਦੀ ਹੈ, ਸਨੇਹ ਦੀ ਧਾਰਾ ਵੀ ਵਧਦੀ ਹੈ। ਔਰ ਪਸ਼ੂ-ਪੰਛੀ ਨਾਲੋਂ ਮਨੁੱਖਤਾ ਵਿਚ ਸਨੇਹ ਜ਼ਿਆਦਾ ਹੈ, ਮਨੁੱਖ ਆਪਣੇ ਬੱਚਿਆਂ ਲਈ ਬਹੁਤ ਕੁਛ ਕਰਦਾ ਹੈ। ਛੋਟੇ ਜਿਹੇ ਮਾਸੂਮ ਬੱਚੇ ਨੂੰ ਮਾਂ ਰਾਜਾ ਬੇਟਾ ਕਹਿ ਕੇ ਪੁਕਾਰਦੀ ਹੈ। ਇਕ ਛੋਟਾ ਜਿਹਾ ਬੱਚਾ ਰਾਜਾ ਬਣ ਜਾਂਦਾ ਹੈ ਤੇ ਮਾਂ ਉਸ ਰਾਜੇ ਬੱਚੇ ਦੀ ਨੌਕਰਾਣੀ ਬਣ ਜਾਂਦੀ ਹੈ, ਖ਼ੁਸ਼ੀ ਨਾਲ ਉਸ ਦੀ ਸੇਵਾ ਕਰਦੀ ਹੈ; ਉਸਦਾ ਮਲ-ਮੂਤਰ ਸਾਫ਼ ਕਰਦੀ ਹੈ। ਉਸ ਨੂੰ ਨਹਿਲਾ ਰਹੀ ਹੈ, ਉਸ ਨੂੰ ਆਪਣੇ ਸਰੀਰ ਦਾ ਨਚੋੜ, ਜੋ ਦੁੱਧ ਹੈ, ਪਿਲਾ ਰਹੀ ਹੈ, ਉਸ ਨੂੰ ਤਾਕਤ ਦੇ ਰਹੀ ਹੈ। ਉਸ ਤੋਂ ਸਦਕੇ ਜਾਂਦੀ ਹੈ, ਕੁਰਬਾਨ ਜਾਂਦੀ ਹੈ, ਉਸ ਨੂੰ ਦੇਖ ਕੇ ਜਿਊਂਦੀ ਹੈ।

ਪ੍ਰੀਤ ਦੀ ਇਹੀ ਧਾਰਾ ਜਦ ਸਮਤਲ 'ਤੇ ਪਹੁੰਚਦੀ ਹੈ ਤਾਂ ਪ੍ਰੇਮ ਕਹਿਲਾਉਂਦੀ ਹੈ। ਪ੍ਰੇਮ ਮਨੁੱਖ ਨੂੰ ਮਨੁੱਖਤਾ ਤੋਂ ਥੋੜ੍ਹਾ ਉੱਚਾ ਉਠਾ ਦਿੰਦਾ ਹੈ, ਪਰ ਪਸ਼ੂ ਸਨੇਹ ਤੋਂ ਉੱਚੇ ਨਹੀਂ ਉਠ ਸਕਦੇ। ਬਾਕੀ, ਪ੍ਰੇਮ ਵਿਚ ਕੋਈ ਨੀਵਾਂ ਨਹੀਂ ਰਹਿ ਜਾਂਦਾ, ਪ੍ਰੇਮ ਵਿਚ ਕੋਈ ਛੋਟਾ ਨਹੀਂ ਰਹਿ ਜਾਂਦਾ। ਪ੍ਰੇਮ ਸਮਤਲ 'ਤੇ ਹੁੰਦਾ ਹੈ, ਬਰਾਬਰੀ ਦੇ ਤਲ ਦਾ ਹੁੰਦਾ ਹੈ। ਭਰਾ ਨਾਲ ਹੋ ਸਕਦਾ ਹੈ, ਮਿੱਤਰ ਨਾਲ, ਪਤਨੀ ਨਾਲ, ਪਤੀ ਨਾਲ ਹੋ ਸਕਦਾ ਹੈ। ਅਗਰ ਪਤਨੀ ਨਾਲ ਸਨੇਹ ਤਕ ਹੀ ਰਿਸ਼ਤਾ ਜੋੜਿਆ ਹੈ ਤਾਂ ਐਸਾ ਪਤੀ ਆਪਣੀ ਪਤਨੀ ਨੂੰ ਪੈਰ ਦੀ ਜੁੱਤੀ ਸਮਝੇਗਾ, ਛੋਟਾ ਸਮਝੇਗਾ, ਅਦਨਾ ਸਮਝੇਗਾ, ਗ਼ੁਲਾਮ ਸਮਝੇਗਾ। ਪਤਾ ਨਹੀਂ ਦੁਨੀਆ ਵਿਚ ਕਿਤਨੇ ਮਨੁੱਖਾਂ ਨੇ ਔਰਤ ਨੂੰ ਗ਼ੁਲਾਮ ਬਣਾ ਕੇ ਰੱਖਿਆ ਹੋਇਆ ਹੈ। ਖ਼ਾਸ ਕਰਕੇ ਜਦ ਚਾਰ ਚਾਰ ਸ਼ਾਦੀਆਂ ਕਰਨੀਆਂ ਨੇ, ਚਾਰ ਚਾਰ ਪਤਨੀਆਂ ਹੋਣੀਆਂ ਨੇ। ਨਿਜ਼ਾਮ ਹੈਦਰਾਬਾਦ ਦੀਆਂ 600 ਬੇਗਮਾਂ ਸਨ। ਔਰ ਇਤਿਹਾਸ ਵਿਚ ਇਸ ਤਰ੍ਹਾਂ ਦੇ ਬਹੁਤ ਮਨੁੱਖ ਨੇ। ਮਰਾਕੋ ਦੇ ਬਾਦਸ਼ਾਹ ਦੀਆਂ ਇਕ ਹਜ਼ਾਰ ਬੇਗਮਾਂ ਸਨ। ਤੋ ਐਸਾ ਮਨੁੱਖ ਜੋ 1000 ਬੇਗਮਾਂ ਰੱਖੇ,

ਜੋ 600 ਬੇਗਮਾਂ ਰੱਖੇ, ਉਥੇ ਤਾਂ ਉਮੀਦ ਨਹੀਂ ਕਿ ਕਿਸੇ ਨੂੰ ਸਨੇਹ ਮਿਲੇਗਾ, ਕਿਉਂਕਿ ਐਸੇ ਮਨੁੱਖ, ਔਰਤਾਂ ਨੂੰ ਕੀੜੇ-ਮਕੌੜੇ ਹੀ ਸਮਝਦੇ ਹਨ। ਉਹ ਗ਼ੁਲਾਮਾਂ ਦੀ ਜ਼ਿੰਦਗੀ ਬਤੀਤ ਕਰਦੀਆਂ ਹੋਣਗੀਆਂ। ਐਸੇ ਮਨੁੱਖ ਸਨੇਹੰ ਨੂੰ ਕੀ ਦੇਖਣਗੇ, ਬਲਕਿ ਪ੍ਰੇਮ ਤੋਂ ਵੀ ਖ਼ਾਲੀ ਹੋਣਗੇ।

ਜਿਸ ਨਾਲ ਸਨੇਹ ਹੋਵੇ, ਉਸ ਦੇ ਤਲ 'ਤੇ ਮਨੁੱਖ ਕੋਮਲ ਹੋ ਜਾਂਦਾ ਹੈ। ਪਰ ਸਨੇਹ ਵੀ ਨਾ ਹੋਵੇ ਤਾਂ ਫਿਰ ਕੋਮਲਤਾ ਬਿਲਕੁਲ ਖ਼ਾਰਜ ਹੋ ਜਾਂਦੀ ਹੈ ਔਰ ਮਨੁੱਖ ਕਠੋਰਤਾ ਵਾਲਾ ਵਿਵਹਾਰ ਕਰਦਾ ਹੈ। ਸਾਰੀ ਦੁਨੀਆ ਵਿਚ ਪਤੀ ਪਤਨੀ ਦੇ ਰਿਸ਼ਤੇ ਵਿਚ ਐਸਾ ਦੇਖਣ ਨੂੰ ਮਿਲਦਾ ਹੈ ਕਿ ਪੁਰਸ਼ ਆਪਣੀ ਪਤਨੀ ਨਾਲ ਕਠੋਰਤਾ ਨਾਲ ਪੇਸ਼ ਆਉਂਦਾ ਹੈ। ਕਿਧਰੇ ਕਿਧਰੇ ਪਤਨੀਆਂ ਵੀ ਪਤੀ ਨਾਲ ਕਠੋਰਤਾ ਵਾਲਾ ਵਿਵਹਾਰ ਕਰਦੀਆਂ ਹਨ। ਇਹ ਦੋਨਾਂ ਲਈ ਇਕ ਬਹੁਤ ਛੋਟਾ ਜਿਹਾ, ਅਦਨਾ ਜਿਹਾ ਰਿਸ਼ਤਾ ਰਹਿ ਜਾਂਦਾ ਹੈ। ਵਰਤਣਾ ਹੈ ਇਸਤਰੀ ਨੂੰ, ਜੋ ਪਤਨੀ ਕਹਿਲਾ ਰਹੀ ਹੈ; ਵਰਤਣਾ ਹੈ ਇਸ ਪੁਰਸ਼ ਨੂੰ ਜੋ ਪਤੀ ਕਹਿਲਾ ਰਿਹਾ ਹੈ, ਸਿਰਫ਼ ਇਕ ਦੂਜੇ ਨੂੰ ਇਸਤੇਮਾਲ ਕਰਨਾ ਹੈ। ਜੈਸੇ ਪੁਰਸ਼ ਕਿਸੇ ਵਾਹਨ (ਸਾਈਕਲ) ਦਾ ਇਸਤੇਮਾਲ ਕਰਦਾ ਹੈ, ਮੋਟਰਕਾਰ ਦਾ, ਬੱਸ ਦਾ, ਰੇਲ ਗੱਡੀ ਦਾ, ਜੈਸੇ ਮਨੁੱਖ ਜੁੱਤੀ ਦਾ ਇਸਤੇਮਾਲ ਕਰਦਾ ਹੈ, ਤਨ ਦੇ ਕਪੜਿਆਂ ਦਾ ਇਸਤੇਮਾਲ ਕਰਦਾ ਹੈ; ਮੈਲੇ ਹੋ ਜਾਂਦੇ ਹਨ, ਪਰੇ ਸੁੱਟ ਦਿੰਦਾ ਹੈ। ਟੁੱਟ ਜਾਣ 'ਤੇ ਜੁੱਤੀ ਨੂੰ ਪਰੇ ਸੁੱਟ ਦਿੰਦਾ ਹੈ। ਮੰਜ਼ਿਲ 'ਤੇ ਪਹੁੰਚਣ 'ਤੇ ਮਨੁੱਖ ਰੇਲ ਤੋਂ, ਬੱਸ ਤੋਂ ਉਤਰ ਜਾਂਦਾ ਹੈ। ਬਸ ਇਸੇ ਤਰ੍ਹਾਂ ਦੇ ਸੰਬੰਧ ਪਤੀ ਪਤਨੀ ਦੇ ਕਿਧਰੇ ਕਿਧਰੇ ਦੇਖਣ ਨੂੰ ਮਿਲਦੇ ਨੇ, ਲੇਕਿਨ ਪੱਛਮੀ ਦੁਨੀਆ ਵਿਚ ਰਹਿਣ ਵਾਲੇ ਪਤੀ ਪਤਨੀ ਤਾਂ ਇਸ ਦਲਦਲ ਵਿਚ ਫਸੇ ਹੋਏ ਨੇ। ਇਥੋਂ ਦੀਆਂ ਸ਼ਾਦੀਆਂ, ਅੱਧੀਆਂ ਤੋਂ ਜ਼ਿਆਦਾ ਤਲਾਕ ਹੋ ਜਾਂਦੀਆਂ ਹਨ, ਟੁੱਟ ਜਾਂਦੀਆਂ ਹਨ, ਪਤੀ ਪਤਨੀ ਵਿਚ ਸਨੇਹ ਤਕ ਵੀ ਨਹੀਂ ਰਹਿੰਦਾ। ਚਲੋ ਇਸਤਰੀ ਨੂੰ ਛੋਟਾ ਸਮਝਣ, ਪਰ ਸਨੇਹ ਤਾਂ ਚਾਹੀਦਾ ਹੈ, ਕਿਉਂਕਿ ਸਨੇਹ, ਰਿਸ਼ਤਾ ਤੇ ਸੰਬੰਧ ਬਣਾਈ ਰੱਖਦਾ ਹੈ। ਔਰ ਜਿਹੜੀ ਮਨੁੱਖਤਾ ਸਨੇਹ ਤੋਂ ਵੀ ਖ਼ਾਲੀ ਹੋ ਗਈ ਹੋਵੇ, ਕਿਤਨਾ ਪਥਰੀਲਾ ਜੀਵਨ ਹੋਵੇਗਾ, ਕਿਤਨਾ ਖ਼ੁਸ਼ਕ ਤੇ ਰਸਹੀਣ, ਬੇ-ਰਸੀ ਜੀਵਨ ਹੋਵੇਗਾ ਔਰ ਐਸੇ ਜੀਵਨ ਨੂੰ ਦੋਜ਼ਕੀ ਜੀਵਨ ਕਿਹਾ ਜਾ ਸਕਦਾ ਹੈ।

ਸਨੇਹ ਤੋਂ ਥੱਲੇ ਰਹਿੰਦਿਆਂ ਕੋਈ ਸੰਬੰਧ ਰਹਿ ਹੀ ਨਹੀਂ ਸਕਦਾ। ਪਸ਼ੂ-ਪੰਛੀਆਂ ਵਿਚ ਜੋ ਸਨੇਹ ਰਹਿ ਜਾਂਦਾ ਹੈ, ਪ੍ਰਾਕ੍ਰਿਤਕ ਹੈ, ਪਰ ਇਹ ਵਕਤੀ ਹੈ। ਜੈਸੇ ਜੈਸੇ ਬੱਚੇ ਵੱਡੇ ਹੁੰਦੇ ਜਾਂਦੇ ਨੇ, ਪਸ਼ੂਆਂ ਦਾ ਸਨੇਹ ਘਟ ਜਾਂਦਾ ਹੈ। ਗਊ ਦਾ ਦੂਸਰਾ ਬਛੜਾ ਹੋ ਗਿਆ ਤਾਂ ਪਹਿਲੇ ਬਛੜੇ ਨੂੰ ਲਾਗੇ ਨਹੀਂ ਲੱਗਣ

ਦਿੰਦੀ; ਉਸ ਨੂੰ ਵੇਖਣਾ ਵੀ ਨਹੀਂ ਚਾਹੁੰਦੀ। ਨੇੜੇ ਆਵੇ ਤਾਂ ਸ਼ਾਇਦ ਲੱਤ ਵੀ ਮਾਰ ਦਿੰਦੀ ਹੈ, ਕਿਉਂਕਿ ਹੁਣ ਸਨੇਹ ਖ਼ਤਮ ਹੋ ਗਿਆ ਹੈ। ਪਸ਼ੂਆਂ ਵਿਚ ਸਨੇਹ ਵਕਤੀ ਹੈ, ਆਰਜ਼ੀ ਹੈ, ਮਸਨੂਈ ਹੈ, ਥੋੜ੍ਹੀ ਦੇਰ ਤਕ ਚੱਲਦਾ ਹੈ ਤੇ ਫਿਰ ਹੌਲੀ ਹੌਲੀ ਬਹੁਤ ਘਟ ਕੇ ਖ਼ਤਮ ਹੋ ਜਾਂਦਾ ਹੈ। ਜੈਸੇ ਹੀ ਸਨੇਹ ਖ਼ਤਮ ਹੋ ਜਾਂਦਾ ਹੈ, ਬੱਚਿਆਂ ਦੇ ਸੰਬੰਧ ਟੁੱਟ ਜਾਂਦੇ ਹਨ। ਐਸੀ ਹਾਲਤ ਅੱਜ ਪੱਛਮੀ ਦੇਸ਼ਾਂ ਵਿਚ ਦੇਖੀ ਜਾ ਸਕਦੀ ਹੈ। 8-9 ਸਾਲ ਤੋਂ ਉਪਰ ਹੁੰਦਿਆਂ ਸਨੇਹ ਖੀਣ ਹੁੰਦਾ ਜਾਂਦਾ ਹੈ। ਜਦ ਬੱਚਾ 16 ਸਾਲ ਤਕ ਪਹੁੰਚਦਾ ਹੈ ਤਾਂ ਕੋਸ਼ਿਸ਼ ਕਰਦੇ ਹਨ ਕਿ ਘਰੋਂ ਨਿਕਲੇ। ਔਰ 16 ਸਾਲ ਦਾ ਬੱਚਾ ਵੀ ਦੇਖ ਲੈਂਦਾ ਹੈ ਕਿ ਘਰ ਵਾਲਿਆਂ ਵੱਲੋਂ ਸਨੇਹ ਘਟ ਰਿਹਾ ਹੈ। ਮਾਂ ਦੀਆਂ ਅੱਖਾਂ ਉਲਟੀਆਂ ਨੇ, ਪਿਉ ਦੀਆਂ ਅੱਖਾਂ ਫਿਰ ਗਈਆਂ ਨੇ। ਉਹ ਜਦ ਅੱਖਾਂ ਦੇ ਥੱਲੇ ਹੀ ਰੱਖਣਾ ਚਾਹੁੰਦੇ ਹਨ ਤਾਂ ਘਰ ਵਿਚ ਰਹਿਣਾ ਔਖਾ ਹੋ ਜਾਂਦਾ ਹੈ। ਇਸ ਵਾਸਤੇ ਯੌਰਪ, ਕੈਨੇਡਾ, ਅਮਰੀਕਾ ਦੀ ਦੁਨੀਆ ਵਿਚ ਪ੍ਰੇਮ ਦੀ ਕਲਪਨਾ ਵੀ ਔਖੀ ਹੋ ਜਾਂਦੀ ਹੈ। ਕਿਉਂ ? ਕਿਉਂਕਿ ਸਨੇਹ ਵੀ ਬਹੁਤ ਜਲਦੀ ਸਮਾਪਤ ਹੋ ਜਾਂਦਾ ਹੈ ਔਰ ਸਨੇਹ ਦੇ ਸੰਬੰਧ ਵੀ ਉਤਨੇ ਚਿਰ ਤਕ ਹੀ ਦੇਖਣ ਨੂੰ ਮਿਲਦੇ ਨੇ, ਜਿਤਨੇ ਚਿਰ ਤਕ ਪਸ਼ੂਆਂ ਵਿਚ ਦੇਖਦੇ ਹਾਂ। ਇਸ ਵਾਸਤੇ ਪੱਛਮ ਦਾ ਜੀਵਨ ਪਾਸ਼ਵਿਕ ਜੀਵਨ ਹੁੰਦਾ ਜਾ ਰਿਹਾ ਹੈ। ਔਰ ਪੱਛਮ ਦੀ ਨਕਲ 'ਤੇ ਚੱਲ ਰਿਹਾ ਭਾਰਤ ਦੇਸ਼ ਦਿਖਾਈ ਦੇ ਰਿਹਾ ਹੈ। ਜਿਸ ਭਾਰਤ ਦੇਸ਼ ਨੂੰ ਰਿਸ਼ੀਆਂ-ਮੁਨੀਆਂ ਨੇ ਆਪਣੀਆਂ ਸਿੰਮ੍ਰਿਤੀਆਂ ਨਾਲ ਸਿੰਚਿਆ ਹੈ; ਜਿਸ ਨੂੰ ਸੰਤਾਂ ਨੇ, ਅਵਤਾਰਾਂ ਨੇ, ਗੁਰੂਆਂ ਨੇ ਪਿਆਰ ਦੇ ਛੱਟੇ, ਪ੍ਰੇਮ ਦੇ ਛੱਟੇ ਮਾਰ ਮਾਰ ਕੇ ਸਿੰਚਿਆ ਹੈ, ਰੱਬੀ ਗਿਆਨ ਦੀ ਬਰਖਾ ਕਰ ਕਰ ਕੇ ਸ਼ਿੰਗਾਰਿਆ ਸੰਵਾਰਿਆ ਹੈ, ਐਸਾ ਚਮਨ, ਐਸਾ ਗੁਲਿਸਤਾਨ ਕਿਧਰੇ ਦੋਜ਼ਖ਼ ਨਾ ਬਣ ਜਾਏ, ਕਿਧਰੇ ਪਾਸ਼ਵਿਕ ਨਾ ਹੋ ਜਾਏ। ਈਸ਼ਵਰ ਐਸਾ ਨਾ ਕਰੇ, ਪਰ ਆਸਾਰ ਐਸੇ ਦਿਖਾਈ ਦੇ ਰਹੇ ਨੇ। ਭਾਰਤ ਦੀ ਮਨੁੱਖਤਾ ਵੀ ਪੱਛਮ ਦੀ ਨਕਲ 'ਤੇ ਚੱਲ ਪਈ ਹੈ।

ਸਨੇਹ ਉੱਚਾ ਹੋਣਾ ਚਾਹੀਦਾ ਹੈ। ਮਨੁੱਖ ਦਾ ਉੱਚਾ ਹੋਣਾ, ਮਹਾਨ ਹੋਣਾ, ਸਿਰਫ਼ ਇਸ 'ਤੇ ਖੜ੍ਹਾ ਹੈ ਕਿ ਉਸਦਾ ਸਨੇਹ ਉਰਧਗਮਨ ਹੋ ਸਕਿਆ ਹੈ ਕਿ ਨਹੀਂ; ਉਸਦੇ ਸਨੇਹ ਨੇ ਬੁਲੰਦੀਆਂ ਨੂੰ ਛੋਹਿਆ ਹੈ ਕਿ ਨਹੀਂ। ਔਰ ਜਦ ਕਿਧਰੇ ਸਨੇਹ ਆਪਣੀ ਸਿਖਰਤਾ 'ਤੇ ਪਹੁੰਚਦਾ ਹੈ, ਬੁਲੰਦੀਆਂ 'ਤੇ ਪਹੁੰਚਦਾ ਹੈ ਤਾਂ ਪ੍ਰੇਮ ਕਹਿਲਾਂਦਾ ਹੈ, ਪਿਆਰ ਤੇ ਇਸ਼ਕ ਕਹਿਲਾਂਦਾ ਹੈ। ਇਹ ਪ੍ਰੇਮ, ਇਹ ਪਿਆਰ ਸਮਤਲ 'ਤੇ ਹੁੰਦਾ ਹੈ। ਸਮਤਲ 'ਤੇ ਇਸ਼ਕ ਨੂੰ ਇਸ਼ਕ ਮਜ਼ਾਜੀ ਕਹਿੰਦੇ ਨੇ। ਭਾਰਤ ਵਿਚ ਉਸਨੂੰ ਪ੍ਰੇਮ ਕਹਿੰਦੇ ਨੇ, ਪਿਆਰ ਕਹਿੰਦੇ ਨੇ। ਇਹ ਸਮਤਲ 'ਤੇ ਹੁੰਦਾ ਹੈ। ਇਹ ਭਰਾ ਨਾਲ, ਪਤਨੀ ਨਾਲ, ਪਤੀ ਨਾਲ, ਦੋਸਤ-ਮਿੱਤਰ

ਨਾਲ ਹੋ ਸਕਦਾ ਹੈ। ਪ੍ਰੇਮ ਵਿਚ ਕੋਈ ਛੋਟਾ ਨਹੀਂ ਰਹਿ ਜਾਂਦਾ, ਕਿਉਂਕਿ ਇਹ ਸਮਤਲ 'ਤੇ ਹੁੰਦਾ ਹੈ; ਦੋਵੇਂ ਇਕ ਦੂਜੇ ਲਈ ਹਿਰਦੇ ਖੋਲ੍ਹ ਦਿੰਦੇ ਨੇ; ਦੋਵੇਂ ਇਕ ਦੂਜੇ ਦੇ ਹਿਰਦੇ ਵਿਚ ਪ੍ਰਵੇਸ਼ ਕਰ ਜਾਂਦੇ ਨੇ। ਇਕ ਮਾਸੂਮ ਬੱਚੇ ਦੇ ਦਿਲ ਵਿਚ ਮਾਂ ਦਾ ਪ੍ਰਵੇਸ਼ ਕਰਨਾ ਬੜਾ ਔਖਾ ਹੈ। ਭਾਵੇਂ ਮਾਂ ਤਾਂ ਆਪਣੇ ਹਿਰਦੇ ਵਿਚ ਬੱਚੇ ਨੂੰ ਪ੍ਰਵੇਸ਼ ਦੇ ਦਿੰਦੀ ਹੈ, ਪਰ ਬੱਚੇ ਵਿਚ ਅਜੇ ਇਤਨੀ ਸਮਝ ਨਹੀਂ ਹੁੰਦੀ ਕਿ ਉਹ ਵੀ ਮਾਂ ਨਾਲ ਸਨੇਹ ਦਾ ਸੰਬੰਧ ਜੋੜ ਸਕੇ, ਇਸ ਲਈ ਉਹ ਮਾਂ ਨੂੰ ਵਸਤੂ ਦੀ ਤਰ੍ਹਾਂ ਉਪਯੋਗ ਕਰਦਾ ਹੈ; ਭੁੱਖ ਲੱਗਣ 'ਤੇ ਰੋਣ ਲੱਗ ਪੈਂਦਾ ਹੈ, ਪਤਾ ਹੈ ਕਿ ਦੁੱਧ ਮਿਲ ਜਾਣਾ ਹੈ। ਮਾਂ ਉਸਦਾ ਮਲ-ਮੂਤਰ ਸਾਫ਼ ਕਰਦੀ ਹੈ, ਖਿਡਾਉਂਦੀ ਹੈ, ਚੁੱਕਦੀ ਹੈ। ਔਰ ਉਹੀ ਬੱਚਾ ਮਾਂ ਨੂੰ ਵਸਤੂ ਸਮਝ ਕੇ ਪ੍ਰਯੋਗ ਕਰਦਾ ਹੈ। ਤਦ ਹੀ ਤਾਂ ਮਮਤਾ ਦੀ ਮਾਰੀ ਮਾਂ ਕਹਿ ਦਿੰਦੀ ਹੈ—ਰਾਜਾ ਬੇਟਾ, ਰਾਣੀ ਬੇਟੀ—ਆਪ ਨੌਕਰਾਣੀ ਬਣ ਜਾਂਦੀ ਹੈ।

ਸਮੇਂ ਦੇ ਵੇਗ ਨੇ ਇਸ ਰਿਸ਼ਤੇ ਵਿਚ ਵੀ ਦਰਾੜਾਂ ਪਾਈਆਂ ਹਨ। ਇਸ ਰਿਸ਼ਤੇ ਵਿਚ ਵੀ ਕਮਜ਼ੋਰੀ ਆਈ ਹੈ ਔਰ ਅੱਜ ਦੀ ਇਸਤਰੀ ਵਾਸ਼ਨਾ ਨਾਲ ਇਤਨੀ ਭਰ ਗਈ ਹੈ, ਖ਼ਾਸ ਕਰਕੇ ਪੱਛਮੀ ਦੇਸ਼ਾਂ ਦੀ ਇਸਤਰੀ ਕਿ ਮਾਂ ਬਣਨਾ ਹੀ ਨਹੀਂ ਚਾਹੁੰਦੀ, ਮਮਤਾ ਤੋਂ ਹੀਣਾ ਜੀਵਨ ਬਤੀਤ ਕਰਨਾ ਚਾਹੁੰਦੀ ਹੈ। ਜਿਥੇ ਸਨੇਹ ਵੀ ਉਤਪੰਨ ਨਾ ਹੋ ਸਕੇ, ਉਥੇ ਪ੍ਰੇਮ, ਸ਼ਰਧਾ ਤੇ ਭਗਤੀ ਸੁਪਨ ਹੋ ਜਾਂਦੀ ਹੈ। ਸਨੇਹ ਆਪਣੇ ਤੋਂ ਛੋਟਿਆਂ ਨਾਲ ਸੰਬੰਧ ਜੋੜਨ ਲਈ ਸਫਲਤਾ ਪ੍ਰਦਾਨ ਕਰਦਾ ਹੈ ਜੀਵਾਂ ਨੂੰ। ਔਰ ਜਿਸ ਨਾਲ ਸਨੇਹ ਹੋਵੇ, ਉਸ ਤੋਂ ਸਦਕੇ ਜਾਈਦਾ ਹੈ, ਕੁਰਬਾਨ ਜਾਈਦਾ ਹੈ।

ਪ੍ਰਕਿਰਤੀ ਸਾਰੇ ਜੀਵਾਂ ਅੰਦਰ ਸਨੇਹ ਨੂੰ ਜਨਮ ਦਿੰਦੀ ਹੈ, ਕਿਉਂਕਿ ਪ੍ਰਕਿਰਤੀ ਚਾਹੁੰਦੀ ਹੈ ਕਿ ਜੀਵਨ ਪਲਣਾ ਚਾਹੀਦਾ ਹੈ, ਜੀਵਨ ਵਧਣਾ-ਫੈਲਣਾ ਚਾਹੀਦਾ ਹੈ ਔਰ ਇਹ ਸਨੇਹ ਦੇ ਆਸਰੇ 'ਤੇ ਫੈਲਦਾ ਹੈ, ਇਸ ਕਰਕੇ ਇਸ ਨੂੰ ਮੋਹ ਵੀ ਆਖ ਦਿੰਦੇ ਨੇ। ਧੰਨ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ :

**ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥**

*(ਰਾਮਕਲੀ ਮ: ੩, ਪੰਨਾ 918)*

ਸਦਕੇ ਜਾਂਦੇ ਹਾਂ ਉਸ ਪਰਮਾਤਮਾ ਦੇ, ਜਿਸ ਨੇ ਮੋਹ ਦੇ ਅੰਦਰ ਇਤਨੀ ਮਿਠਾਸ ਪਾ ਦਿੱਤੀ ਹੈ। ਮਿਠਾਸ ਨਾ ਪਾਉਂਦਾ ਤਾਂ ਬੱਚੇ ਨਹੀਂ ਸੀ ਪਲ ਸਕਦੇ, ਇਸ ਵਾਸਤੇ ਮਮਤਾ (ਮੋਹ) ਦੀ ਮਾਰੀ ਹੋਈ ਮਾਂ ਲਈ ਔਲਾਦ ਇਕ ਬਹੁਤ ਮਿੱਠਾ ਫਲ ਹੈ। ਇਸ ਤੋਂ ਇਲਾਵਾ ਹੋਰ ਕੋਈ ਸਵਾਦੀ ਫਲ ਨਹੀਂ ਹੈ। ਮਨੁੱਖੀ ਮਾਂ ਆਪਣੇ ਆਪ ਨੂੰ ਅਭਾਗਾ ਸਮਝਣ ਲੱਗ ਪੈਂਦੀ ਹੈ, ਜਿਤਨੀ ਦੇਰ ਉਸਦੀ ਗੋਦ ਹਰੀ ਨਾ ਹੋਵੇ। ਖ਼ੈਰ, ਇਹ ਜੀਵਨ ਲਈ ਇਕ ਪਰਵਿਰਤੀ ਹੈ, ਜੋ ਕਿ

ਪਰਮਾਤਮਾ ਵੱਲੋਂ ਇਕ ਵਰਦਾਨ ਹੈ। ਇਸ ਵਰਦਾਨ ਨੂੰ ਮਨੁੱਖ ਨੇ ਵਿਗਸਤ ਕਰਨਾ ਹੈ, ਕਿਉਂਕਿ ਪਸ਼ੂ ਤਾਂ ਇਸ ਨੂੰ ਵਿਗਸਤ ਨਹੀਂ ਕਰ ਸਕਦੇ। ਉਸ ਪਾਸ ਬੋਧ ਨਹੀਂ ਹੈ, ਉਨ੍ਹਾਂ ਦੀ ਸੀਮਿਤ ਬੁੱਧੀ ਵਿਗਸਤ ਨਹੀਂ ਹੋ ਸਕਦੀ। ਸਨੇਹ ਇਕ ਬੀਜ ਦੀ ਤਰ੍ਹਾਂ ਹੈ। ਅਗਰ ਇਹ ਬੀਜ ਦੀ ਤਰ੍ਹਾਂ ਹੀ ਰਹਿ ਗਿਆ ਤਾਂ ਇਹ ਬੀਜ ਦੀ ਬਦਕਿਸਮਤੀ ਹੈ। ਅਗਰ ਸਨੇਹ ਸਨੇਹ ਹੀ ਰਹਿ ਗਿਆ ਤਾਂ ਸਨੇਹ ਦੀ ਲੰਬਾਈ ਲੰਬੀ ਨਹੀਂ ਹੈ। ਬੀਜ ਲੰਬੇ ਸਮੇਂ ਤਕ ਬੀਜ ਹੀ ਰਹਿ ਗਿਆ, ਬਿਰਛ ਨਹੀਂ ਬਣਿਆ, ਫਲ ਤਕ ਨਹੀਂ ਪਹੁੰਚਿਆ ਤਾਂ ਬੀਜ ਪਿਆ ਪਿਆ ਸੜ ਜਾਏਗਾ। ਇਸ ਵਾਸਤੇ ਸਨੇਹ ਥੋੜ੍ਹੀ ਦੇਰ ਤਕ ਹੀ ਯਾਤਰਾ ਕਰਦਾ ਹੈ। ਪਸ਼ੂਆਂ ਦੇ ਬੱਚੇ ਬਹੁਤ ਜਲਦੀ ਨੱਸਣ ਭੱਜਣ ਲੱਗ ਪੈਂਦੇ ਨੇ। ਉਨ੍ਹਾਂ ਦੀਆਂ ਮਾਤਾਵਾਂ ਦੇ ਅੰਦਰੋਂ ਸਨੇਹ ਖ਼ਤਮ ਹੋ ਜਾਂਦਾ ਹੈ ਔਰ ਪਿਤਾ ਦੇ ਅੰਦਰੋਂ ਤਾਂ ਬਹੁਤ ਜਲਦੀ ਸਨੇਹ ਖ਼ਤਮ ਹੋ ਜਾਂਦਾ ਹੈ।

ਮਨੁੱਖ ਦੇ ਅੰਦਰ ਇਹ ਸਨੇਹ ਉਰਧਗਮਨ ਹੋਣਾ ਚਾਹੀਦਾ ਹੈ। ਅਗਰ ਪ੍ਰੇਮ ਉਤਪੰਨ ਨਾ ਹੋ ਸਕੇ ਤਾਂ ਮਨੁੱਖ ਉਸੇ ਤਲ 'ਤੇ ਰਹਿ ਜਾਂਦਾ ਹੈ, ਜਿਥੇ ਕਿ ਪਸ਼ੂ ਹਨ। ਸ਼ਾਇਦ ਇਸੇ ਆਧਾਰ 'ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਕਹਿ ਦਿੱਤਾ:

**ਕਰਤੂਤਿ ਪਸੂ ਕੀ ਮਾਨਸ ਜਾਤਿ ॥**
**ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਪ੍ਰੇਮ ਦੋ ਧਾਰਾਵਾਂ ਦਾ ਸੰਗਮ ਹੈ, ਇਕਮਿਕ ਹੋ ਜਾਣਾ ਹੈ। ਇਕ ਦੂਜੇ ਤੋਂ ਦੋਵੇਂ ਸਦਕੇ ਜਾਂਦੇ ਨੇ, ਕੁਰਬਾਨ ਹੁੰਦੇ ਨੇ। ਕਦੀ ਕਦੀ ਇਹ ਪ੍ਰੇਮ ਦੋ ਭਰਾਵਾਂ ਵਿਚ ਪੈਦਾ ਹੋ ਜਾਂਦਾ ਹੈ, ਜੈਸੇ ਕਿ ਸ੍ਰੀ ਰਾਮ ਤੇ ਲਛਮਣ। ਇਸਤਰੀ ਪੁਰਸ਼ ਵਿਚ ਪ੍ਰੇਮ ਪੈਦਾ ਹੋ ਜਾਂਦਾ ਹੈ, ਜੈਸਾ ਕਿ ਲੈਲਾ ਮਜਨੂੰ, ਸੋਹਣੀ ਮਹੀਂਵਾਲ, ਸਸੀ ਤੇ ਪੁਨੂੰ, ਹੀਰ ਤੇ ਰਾਂਝਾ। ਪ੍ਰੇਮ ਥੋੜ੍ਹੀ ਅੰਮ੍ਰਿਤਾ ਪ੍ਰਦਾਨ ਕਰ ਦਿੰਦਾ ਹੈ; ਜੀਵਨ ਵਿਚ ਥੋੜ੍ਹਾ ਜਿਹਾ ਅੰਮ੍ਰਿਤ-ਰਸ ਨੂੰ ਘੋਲ ਦਿੰਦਾ ਹੈ; ਜ਼ਿੰਦਗੀ ਥੋੜ੍ਹੀ ਜਿਹੀ ਅੰਮ੍ਰਿਤਮਈ ਹੋ ਜਾਂਦੀ ਹੈ। ਇਹੀ ਕਾਰਨ ਹੈ ਕਿ ਸਾਹਿਤਕਾਰਾਂ ਨੇ, ਇਤਿਹਾਸਕਾਰਾਂ ਨੇ, ਕਲਮਾਂ ਦੇ ਧਨੀਆਂ ਨੇ ਪ੍ਰੇਮ ਦੇ ਗੀਤ ਲਿਖੇ, ਬੜੀਆਂ ਬੜੀਆਂ ਕਿਤਾਬਾਂ ਲਿਖੀਆਂ ਨੇ। ਔਰ ਪ੍ਰੇਮੀਆਂ ਦੀ ਮਹਿਮਾ ਸੰਤ-ਜਨਾਂ ਨੇ ਵੀ ਗਾਇਨ ਕੀਤੀ ਹੈ। ਚੋਟੀ ਦੇ ਦਾਰਸ਼ਨਿਕ, ਲਿਖਾਰੀ, ਫ਼ਿਲਾਸਫ਼ਰ, ਕਵੀ ਆਦਿ ਵੀ ਇਸ ਤੋਂ ਵਾਂਝੇ ਨਹੀਂ ਰਹਿ ਸਕੇ। ਜੈਸੇ ਕਿ ਭਾਈ ਸਾਹਿਬ ਭਾਈ ਗੁਰਦਾਸ ਜੀ ਇਸ ਵਾਰਤਾ ਨੂੰ ਆਪਣੀ ਬਾਣੀ ਵਿਚ, ਆਪਣੀ ਕਵਿਤਾ ਵਿਚ ਦਿੰਦੇ ਨੇ। ਭਾਈ ਨੰਦ ਲਾਲ ਜੀ ਵੀ ਜ਼ਿਕਰ ਕਰਨ ਤੋਂ ਕਿਸੇ ਨਾਲੋਂ ਪਿੱਛੇ ਨਹੀਂ ਰਹੇ। ਭਾਈ ਗੁਰਦਾਸ ਜੀ ਲਿਖਦੇ ਨੇ:

**ਲੇਲੈ ਮਜਨੂੰ ਆਸਕੀ ਚਹੁ ਚਕੀ ਜਾਤੀ॥...**
**ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ॥**
**ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ॥**
**ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ॥੧॥੨੭॥**

*(ਵਾਰ, ਭਾਈ ਗੁਰਦਾਸ ਜੀ)*

ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਨੇ:

*ਮਗੋ ਅਜ਼ ਹਾਲਿ ਲੈਲਾ, ਬਾ-ਦਿਲਿ ਸ਼ੋਰੀਦਾ-ਇ 'ਗੋਇਆ'।*
*ਕਿ ਸ਼ਰਹਿ ਕਿੱਸਾ-ਇ ਮਜਨੂੰ, ਮਰਾ ਦੀਵਾਨਾ ਮੇ ਸਾਜ਼ਦ।*

ਨੰਦ ਲਾਲ ਦੇ ਪਾਗਲ ਦਿਲ ਨੂੰ ਲੈਲਾ ਦਾ ਕਿੱਸਾ ਨਾ ਸੁਣਾ। ਮਜਨੂੰ ਦਾ ਕਿੱਸਾ ਸੁਣ ਕੇ ਹੀ ਮੈਂ ਆਪਣਾ ਦਿਲ ਖੋ ਬੈਠਾ ਹਾਂ। ਐਸੇ ਨਾ ਹੋਵੇ ਕਿ ਲੈਲਾ ਦਾ ਕਿੱਸਾ ਸੁਣ ਕੇ ਮੈਂ ਆਪਣੇ ਪ੍ਰਾਣ ਹੀ ਖੋ ਬੈਠਾਂ; ਨਾ ਸੁਣਾ। ਭਾਵਨਾਵਾਂ ਦੇ ਵੇਗ ਵਿਚ ਇਤਨੇ ਉਮਡੇ ਨੇ ਭਾਈ ਨੰਦ ਲਾਲ ਜੀ। ਤੋ ਪ੍ਰੇਮ ਨੂੰ ਵੇਖ ਕੇ ਵੀ ਕਿਸੇ ਦੇ ਪ੍ਰੇਮ ਦੀ ਧਾਰਾ ਬੁਲੰਦੀਆਂ ਨੂੰ ਛੂਹ ਸਕਦੀ ਹੈ। ਇਸ ਵਾਸਤੇ ਸਨੇਹ ਦੀ ਆਪਣੀ ਮਹਿਮਾ ਹੈ ਤੇ ਪ੍ਰੇਮ ਦੀ ਆਪਣੀ ਮਹਿਮਾ ਹੈ। ਪ੍ਰੇਮ ਨਹੀਂ ਤਾਂ ਸਮਝਣਾ ਕਿ ਦੋ ਭਰਾਵਾਂ ਦਾ ਕੋਈ ਸੰਬੰਧ ਨਹੀਂ; ਮਿੱਤਰਤਾ ਝੂਠੀ ਹੋਵੇਗੀ; ਪਤੀ ਪਤਨੀ ਦੇ ਸੰਬੰਧ ਪਸ਼ੂ ਸਮਾਨ ਹੋਣਗੇ:

**ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥**
**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥**

*(ਸੂਹੀ ਕੀ ਵਾਰ, ਮ: ੩, ਪੰਨਾ 788)*

ਜੋਤ ਇਕ ਨਹੀਂ ਹੋਈ, ਵਿਚਾਰ, ਖ਼ਿਆਲ ਇਕ ਨਾ ਹੋਏ, ਭਾਵਨਾਵਾਂ ਇਕ ਨਾ ਹੋਈਆਂ, ਇੱਛਾਵਾਂ ਇਕ ਨਾ ਹੋਈਆਂ, ਵਿਰੋਧਤਾ ਕਾਇਮ ਹੈ, ਤੋ ਪਤੀ-ਪਤਨੀ ਕਾਹਦੇ ਹੋਏ; ਪਤੀ-ਪਤਨੀ ਦਾ ਇਕ-ਮਿਕ ਹੋਣਾ ਹੀ ਸਹੀ ਰਿਸ਼ਤਾ ਹੈ। ਅਗਰ ਇਕਮਿਕ ਨਹੀਂ, ਇਕ ਦੂਜੇ ਨਾਲ ਸਹਿਮਤ ਨਹੀਂ, ਤੋ ਇਹੋ ਜਿਹਾ ਰਹਿਣਾ ਪਸ਼ੂਆਂ ਵਾਂਗ ਰਹਿਣਾ ਹੈ। ਠੀਕ ਹੈ ਬੱਚੇ ਵੀ ਹੋਏ ਹੋਣਗੇ, ਪਾਲਨਾ ਵੀ ਕੀਤੀ ਹੋਏਗੀ, ਪਰ ਇਹ ਸਨੇਹ ਦੇ ਹੀ ਸਾਰੇ ਸੰਬੰਧ ਹੋਣਗੇ, ਪ੍ਰੇਮ ਦੇ ਨਹੀਂ। ਤੇ ਜਦ ਪ੍ਰੇਮ ਦੇ ਸੰਬੰਧ ਨਹੀਂ ਤਾਂ ਫਿਰ ਇਹ ਪਤੀ-ਪਤਨੀ ਦਾ ਰਿਸ਼ਤਾ ਨਹੀਂ, ਫਿਰ ਤਾਂ ਵਸਤੂਆਂ ਦਾ ਰਿਸ਼ਤਾ ਹੀ ਹੋਇਆ। ਜਿਵੇਂ ਵਸਤੂ ਨੂੰ ਇਸਤੇਮਾਲ ਕੀਤਾ ਤੇ ਫਿਰ ਇਕ ਪਾਸੇ ਕੀਤਾ। ਬਸ ਇਹ ਰਿਸ਼ਤੇ ਐਸੇ ਹੀ ਸੰਬੰਧ ਹੋਣਗੇ। ਪ੍ਰੇਮ ਪਤੀ-ਪਤਨੀ ਦੇ ਰਿਸ਼ਤੇ ਵਿਚ ਜਾਨ ਪਾ ਦਿੰਦਾ ਹੈ। ਪ੍ਰੇਮ ਦੋ ਭਰਾਵਾਂ ਦੇ ਰਿਸ਼ਤੇ ਵਿਚ ਅੰਮ੍ਰਿਤ-ਰਸ ਘੋਲ ਦਿੰਦਾ ਹੈ। ਪ੍ਰੇਮ ਦੋ ਮਿੱਤਰਾਂ ਦੇ ਸੰਬੰਧ

ਨੂੰ ਬੁਲੰਦੀਆਂ 'ਤੇ ਲੈ ਜਾਂਦਾ ਹੈ ਔਰ ਜੈਸੇ ਸਨੇਹ ਦਾ ਆਪਣਾ ਰਸ ਹੈ, ਵੈਸੇ ਹੀ ਪ੍ਰੇਮ ਦਾ ਵੀ ਇਕ ਰਸ ਹੈ।

ਸਨੇਹ ਦੀ ਮਾਰੀ ਮਾਂ ਬੱਚੇ ਨੂੰ ਬਾਰ ਬਾਰ ਚੁੰਮਦੀ ਹੈ, ਸੀਨੇ ਨਾਲ ਲਾਉਂਦੀ ਹੈ। ਬੱਚਾ ਪਿਉ ਦੀ ਪਿੱਠ 'ਤੇ ਹੱਥ ਲਾਉਂਦਾ ਹੈ ਤਾਂ ਪਿਤਾ ਦੀ ਛਾਤੀ ਠਰ ਜਾਂਦੀ ਹੈ, ਕਿਉਂਕਿ ਸਨੇਹ ਰਸ ਹੈ ਤੇ ਪ੍ਰੇਮ ਉਸ ਤੋਂ ਵੱਡਾ ਰਸ ਹੈ। ਪ੍ਰੇਮ ਵਿਚ ਕੋਈ ਮੰਗ ਨਹੀਂ ਹੁੰਦੀ, ਕੋਈ ਚਾਹਤ ਨਹੀਂ ਹੁੰਦੀ, ਇਕ ਦੂਜੇ ਤੋਂ ਸਦਕੇ ਜਾਣਾ ਹੁੰਦਾ ਹੈ। ਇਹ ਕੁਰਬਾਨੀ ਦਾ ਰਿਸ਼ਤਾ ਹੁੰਦਾ ਹੈ। ਇਹ ਪ੍ਰੇਮ, ਇਹ ਪ੍ਰੀਤ, ਇਹ ਧਾਰਾ, ਜਦ ਇਸ ਤੋਂ ਵੀ ਜ਼ਿਆਦਾ ਉੱਚੀ ਉਠੇ, ਬੁਲੰਦੀਆਂ ਨੂੰ ਛੂਹੇ ਤਾਂ ਇਹ ਸ਼ਰਧਾ ਕਹਿਲਾਉਂਦੀ ਹੈ। ਸ਼ਰਧਾ ਮਨੁੱਖ ਨੂੰ ਦੇਵਤਾ ਬਣਾ ਦਿੰਦੀ ਹੈ। ਜੇਕਰ ਸਨੇਹ ਪ੍ਰੇਮ ਬਣ ਕੇ ਸ਼ਰਧਾ ਬਣ ਗਿਆ ਤਾਂ ਉਹ ਮਨੁੱਖ ਫਿਰ ਮਨੁੱਖਤਾ ਤੋਂ ਉੱਚਾ ਉਠ ਕੇ ਦੇਵਤਾ ਬਣ ਗਿਆ, ਸਮਝੋ ਫ਼ਰਿਸ਼ਤਾ ਬਣ ਗਿਆ। ਸ਼ਰਧਾ ਆਪਣੇ ਤੋਂ ਉੱਚੇ ਨਾਲ ਹੁੰਦੀ ਹੈ, ਗੁਰੂ ਨਾਲ ਹੁੰਦੀ ਹੈ, ਉਸਤਾਦ ਨਾਲ ਹੁੰਦੀ ਹੈ, ਮਾਂ-ਬਾਪ ਨਾਲ ਹੁੰਦੀ ਹੈ। ਜਿਸ ਤੋਂ ਕੁਛ ਕਲਾ ਸਿੱਖੀ ਹੋਵੇ, ਕੁਛ ਗਿਆਨ ਪ੍ਰਾਪਤ ਕੀਤਾ ਹੋਵੇ, ਜਿਸ ਤੋਂ ਕੋਈ ਜੀਵਨ ਦੀ ਤਰੰਗ ਮਿਲੀ ਹੋਵੇ, ਉਸ ਨਾਲ ਜੋ ਸੰਬੰਧ ਜੁੜਦਾ ਹੈ, ਸ਼ਰਧਾ ਕਹਿਲਾਂਦੀ ਹੈ।

ਮਾਂ-ਬਾਪ ਉਮਰ ਕਰਕੇ ਵੱਡੇ ਹਨ ਔਰ ਉਮਰ ਆਪਣੇ ਆਪ ਵਿਚ ਇਕ ਅਧਿਆਪਕ ਹੈ, ਉਸਤਾਦ ਹੈ। ਕੁਛ ਗੱਲਾਂ ਐਸੀਆਂ ਵੀ ਨੇ, ਜੋ ਮਨੁੱਖ ਨੂੰ ਆਪ ਹੀ ਆ ਜਾਂਦੀਆਂ ਹਨ, ਜੋ ਕਿ ਉਮਰ ਤੋਂ ਪਹਿਲੇ ਨਹੀਂ ਆ ਸਕਦੀਆਂ। ਜਵਾਨ ਹੋਏ ਬਿਨਾਂ ਬੱਚਾ ਜਵਾਨੀ ਨੂੰ ਨਹੀਂ ਸਮਝ ਸਕਦਾ ਔਰ ਬੁੱਢੇ ਹੋਏ ਬਿਨਾਂ ਇਕ ਜਵਾਨ ਨੂੰ ਬੁਢੇਪੇ ਦਾ ਗਿਆਨ ਨਹੀਂ ਹੋ ਸਕਦਾ। ਇਕ ਬੁੱਢੇ ਕੋਲ ਚੂੰਕਿ ਉਮਰ ਦਾ ਅਨੁਭਵ ਜ਼ਿਆਦਾ ਹੈ, ਔਰ ਉਮਰ ਵੀ ਕੁਛ ਸਿਖਾਉਂਦੀ ਹੈ, ਜ਼ਿੰਦਗੀ ਦੇ ਉਤਾਰ-ਚੜ੍ਹਾਉ ਵਡੇਰੀ ਉਮਰ ਦੇ ਮਨੁੱਖ ਕੋਲ ਜ਼ਿਆਦਾ ਹੁੰਦੇ ਹਨ। ਇਸ ਵਾਸਤੇ ਆਦਿ ਕਾਲ ਤੋਂ ਵਡੇਰੀ ਉਮਰ ਵਾਲਿਆਂ ਦਾ ਸਨਮਾਨ ਰਿਹਾ ਹੈ। ਸਨਮਾਨ ਸਿਰਫ਼ ਵਡੇਰੀ ਉਮਰ ਕਰਕੇ ਨਹੀਂ, ਬਲਕਿ ਉਮਰ ਵੱਡੀ ਹੋਣ ਕਰਕੇ ਸਮਝ-ਸੂਝ ਜ਼ਿਆਦਾ ਹੁੰਦੀ ਹੈ, ਇਸ ਕਰਕੇ ਉਨ੍ਹਾਂ ਦਾ ਸਨਮਾਨ ਆਦਿ-ਕਾਲ ਤੋਂ ਚਲਿਆ ਆ ਰਿਹਾ ਹੈ।

ਅੱਜ-ਕੱਲ੍ਹ ਦੀ ਪੜ੍ਹੀ-ਲਿਖੀ ਦੁਨੀਆ ਵਿਚ ਮਾਂ-ਬਾਪ ਤੇ ਅਧਿਆਪਕਾਂ ਦਾ ਉਹ ਸਨਮਾਨ ਨਹੀਂ ਰਿਹਾ, ਖ਼ਾਸ ਕਰਕੇ ਪੱਛਮੀ ਦੁਨੀਆ ਵਿਚ ਸਨਮਾਨ ਦਾ ਨਾਮ ਹੀ ਮਿਟ ਗਿਆ ਹੈ। ਕਿਉਂਕਿ ਅਧਿਆਪਕ ਵਿਦਿਆਰਥੀ ਨਾਲੋਂ ਥੋੜ੍ਹਾ ਜਿਹਾ ਅੱਗੇ ਹੈ, ਉਸਨੇ ਇਕ ਘੰਟਾ ਪਹਿਲੋਂ ਆ ਕੇ ਸਟੱਡੀ ਕੀਤੀ ਹੈ, ਉਹ ਹੀ ਆ ਕੇ ਕਲਾਸ ਵਿਚ ਪੜ੍ਹਾ ਰਿਹਾ ਹੈ। ਠੀਕ ਹੈ ਉਸਦੀ ਜਾਣਕਾਰੀ

ਇਕ ਘੰਟਾ ਵਿਦਿਆਰਥੀਆਂ ਨਾਲੋਂ ਅੱਗੇ ਹੋਵੇਗੀ, ਪਰੰਤੂ ਸੂਝਵਾਨ, ਸਮਝਦਾਰ ਵਿਦਿਆਰਥੀ ਅਗਰ ਉਸੇ ਤਲ 'ਤੇ ਹੋਵਣ, ਜਿਸ ਤਲ 'ਤੇ ਅਧਿਆਪਕ ਹੈ, ਤਾਂ ਅਧਿਆਪਕ ਦਾ ਸਨਮਾਨ ਕਠਿਨ ਹੋਵੇਗਾ। ਅਜੋਕੇ ਸਮੇਂ ਦਾ ਅਧਿਆਪਕ (ਉਸਤਾਦ) ਕੋਈ ਬਹੁਤ ਉੱਚਾ ਨਹੀਂ ਹੈ; ਇਹੀ ਕਾਰਨ ਹੈ ਕਿ ਵਿਦਿਆਰਥੀਆਂ ਵਿਚ ਇਨ੍ਹਾਂ ਪ੍ਰਤੀ ਸ਼ਰਧਾ ਘਟ ਗਈ ਹੈ। ਪਰ ਅਧਿਆਪਕ ਅਗਰ ਉੱਚਾ ਹੈ ਔਰ ਵਿਦਿਆਰਥੀ ਦੀ ਜੇਕਰ ਉਸ ਪ੍ਰਤੀ ਸ਼ਰਧਾ ਨਾ ਹੋਵੇ, ਤਾਂ ਇਹ ਵਿਦਿਆਰਥੀ ਦੀ ਬਦਕਿਸਮਤੀ ਹੈ, ਉਸਦੇ ਅੰਦਰ ਦੇਵ-ਬਿਰਤੀਆਂ ਉਜਾਗਰ ਨਹੀਂ ਹੋਵਣਗੀਆਂ। ਹੋ ਸਕਦਾ ਹੈ ਉਹ ਸਿਰਫ਼ ਮਨੁੱਖਤਾ ਦਾ ਕੀੜਾ ਹੈ।

ਸ਼ਰਧਾ ਆਪਣੇ ਤੋਂ ਵੱਡੇ ਲਈ ਹੁੰਦੀ ਹੈ। ਅਵਤਾਰ ਵੱਡਾ ਹੈ, ਸੰਤ ਵੀ ਵੱਡਾ ਹੈ। ਸੰਤ ਜੋ ਚੱਲ ਚੱਲ ਕੇ ਪਰਮਾਤਮਾ ਤਕ ਪਹੁੰਚ ਗਿਆ; ਅਵਤਾਰ, ਗੁਰੂ ਜੋ ਪਰਮਾਤਮਾ ਦਾ ਸੰਦੇਸ਼ਾ ਲੈ ਕੇ ਜਗਤ ਨੂੰ ਸਮਝਾਉਣ ਲਈ ਆਉਂਦੇ ਨੇ, ਤਾਂ ਕਿ ਮਨੁੱਖਤਾ ਪਰਮਾਤਮਾ ਤਕ ਪਹੁੰਚ ਸਕੇ, ਈਸ਼ਵਰੀ ਗਿਆਨ ਦੀ ਪ੍ਰਾਪਤੀ ਕਰ ਸਕੇ। ਸ਼ਰਧਾਹੀਣ ਮਨੁੱਖ ਗੁਰੂ ਨਾਲ ਸੰਬੰਧ ਨਹੀਂ ਜੋੜ ਸਕਦਾ। ਅਵਤਾਰੀ ਪੁਰਸ਼ਾਂ ਨਾਲ ਸੰਬੰਧ ਜੋੜਨਾ ਔਖਾ ਹੈ। ਉਹ ਕੁਛ ਅਗਮ ਨਿਗਮ ਦੀ ਖ਼ਬਰ ਲੈ ਕੇ ਆਇਆ ਹੈ, ਉਹ (ਅਵਤਾਰ) ਐਸੀ ਦੁਨੀਆ ਦੀ ਖ਼ਬਰ ਲੈ ਕੇ ਆਇਆ ਹੈ, ਜੋ ਇਹ ਅੱਖਾਂ ਦੇਖ ਨਹੀਂ ਸਕਦੀਆਂ। ਅਗਮ ਅਗੋਚਰ ਦੀ ਖ਼ਬਰ ਲੈ ਕੇ ਆਇਆ ਹੈ। ਅਵਤਾਰ ਐਸੇ ਨਾਦ ਦਾ ਸੰਦੇਸ਼ ਲੈ ਕੇ ਆਇਆ ਹੈ, ਜੋ ਇਨ੍ਹਾਂ ਕੰਨਾਂ ਨਾਲ ਸੁਣਿਆ ਨਹੀਂ ਜਾ ਸਕਦਾ। ਉਹ ਅਨਾਹਦ ਨਾਦ ਹੈ, ਜੋ ਇਨ੍ਹਾਂ ਕੰਨਾਂ ਦੇ ਸੁਣਨ ਦਾ ਵਿਸ਼ਾ ਨਹੀਂ ਹੈ। ਪਰਮਾਤਮਾ ਦਾ ਰੂਪ ਹੈ, ਜੋ ਅੰਦਰ ਦੀ ਅੱਖ ਨਾਲ ਹੀ ਦੇਖਿਆ ਜਾ ਸਕਦਾ, ਬਾਹਰ ਦੀ ਅੱਖ ਨਾਲ ਦੇਖਣਾ ਮੁਸ਼ਕਲ ਹੈ। ਪਰਮਾਤਮਾ ਐਸੀ ਮੂਰਤ ਹੈ, ਜੋ ਇਨ੍ਹਾਂ ਹੱਥਾਂ ਨਾਲ ਸਪਰਸ਼ ਨਹੀਂ ਕੀਤੀ ਜਾ ਸਕਦੀ; ਕਿਉਂਕਿ ਉਹ ਨਿਰਾਕਾਰ ਹੈ, ਆਕਾਰ ਤੋਂ ਰਹਿਤ ਹੈ। ਐਸੀ ਮੂਰਤ, ਐਸਾ ਨਾਦ, ਜੋ ਅਨਾਹਦ ਨਾਦ ਹੈ, ਅਗਮ ਅਗੋਚਰ ਹੈ, ਅਵਤਾਰ ਉਸੇ ਦੀ ਹੀ ਖ਼ਬਰ ਲੈ ਕੇ ਆਇਆ ਹੈ। ਇਕ ਉਰਦੂ ਦਾ ਸ਼ਾਇਰ ਇਕ ਸੁੰਦਰ ਮਿਸਰਾ (ਸ਼ੇਅਰ) ਬਿਆਨ ਕਰਦਾ ਹੈ:

*ਬੁਝ ਚੁਕੇ ਚਿਰਾਗ਼ ਦਾਇਰੇ ਹਰਮ, ਦਿਲ ਜਲਾਵ੍ਹ ਕਿ ਰੌਸ਼ਨੀ ਕਮ ਹੈ।*

ਮੰਦਿਰ, ਮਸਜਿਦ ਜਿਨ੍ਹਾਂ ਵਿਚ ਕਦੀ ਦੀਪਕ ਜਲਦੇ ਸਨ ਔਰ ਜਿਨ੍ਹਾਂ ਵਿਚ ਕੋਈ ਰਸਿਕ ਪੁਰਸ਼ ਬੈਠਦੇ ਸਨ, ਅੱਜ ਨਹੀਂ ਹਨ; ਧਰਮ ਮੰਦਿਰ ਇਸ ਕਰਕੇ ਬੇ-ਰੌਣਕ ਹੋ ਗਏ। ਸ਼ਾਇਰ ਕਹਿੰਦੇ ਨੇ ਕਿ ਦਿਲ ਦਾ ਦੀਪਕ ਜਲਾਉ, ਕੋਈ

ਰੌਣਕ ਵਧੇ ਔਰ ਧਰਮ ਮੰਦਿਰਾਂ ਦੀ ਰੌਣਕ ਵਧੇ। ਦਿਲ ਦਾ ਦੀਪਕ ਤਾਂ ਜਲੇਗਾ ਸ਼ਰਧਾ ਨਾਲ, ਅਗਰ ਸ਼ਰਧਾ ਹੀ ਨਹੀਂ ਤਾਂ ਇਹ ਦੀਪਕ ਬੁਝਿਆ ਹੋਇਆ ਹੈ। ਅਗਰ ਮਨੁੱਖ ਸ਼ਰਧਾਹੀਣ ਹੈ ਤਾਂ ਉਹ ਬੁਝਿਆ ਬੁਝਿਆ ਦੀਪਕ ਹੈ, ਮਰ ਮਰ ਕੇ ਜੀਵੇਗਾ। ਜੈਸੇ ਕਿ ਅਜੋਕੀ ਜ਼ਿੰਦਗੀ ਬੁਝੀ ਬੁਝੀ ਹੈ।

ਇਸ ਅਜੋਕੀ ਸਦੀ ਵਿਚ ਸਭ ਤੋਂ ਵੱਡਾ ਜੋ ਮਨੁੱਖਤਾ ਦਾ ਨੁਕਸਾਨ ਹੋਇਆ ਹੈ, ਉਹ ਇਹ ਹੈ ਕਿ ਮਨੁੱਖ ਸ਼ਰਧਾਹੀਣ ਹੋ ਗਿਆ ਹੈ, ਜੋ ਬਹੁਤ ਵੱਡੀ ਨਿਆਮਤ ਸੀ, ਸੌਗ਼ਾਤ ਸੀ, ਦੌਲਤ ਸੀ। ਦਰਅਸਲ ਆਰਥਿਕ ਲਾਭ ਸ਼ੁਭ ਮੰਗਲ ਹੈ, ਆਰਥਿਕ ਲਾਭ ਵਸਤੂ ਹੈ। ਆਰਥਿਕ ਲਾਭ ਸਿਰਫ਼ ਸਰੀਰ ਦੀ ਯਾਤਰਾ ਨੂੰ ਥੋੜ੍ਹਾ ਜਿਹਾ ਸੁਖਦਾਈ ਬਣਾ ਦਿੰਦਾ ਹੈ, ਲੇਕਿਨ ਸਰੀਰ ਤੋਂ ਪਰੇ ਦੀ ਯਾਤਰਾ, ਪਰਲੋਕ ਦੀ ਯਾਤਰਾ ਵਿਚ ਬਿਲਕੁਲ ਸਹਾਇਕ ਨਹੀਂ ਹੈ। ਲੋਕ ਪਰਲੋਕ ਦੀ ਯਾਤਰਾ ਅਗਰ ਸੁਖ-ਪੂਰਵਕ, ਆਨੰਦਮਈ ਹੋ ਸਕਦੀ ਹੈ ਤਾਂ ਉਹ ਸ਼ਰਧਾ ਦੇ ਆਸਰੇ 'ਤੇ ਹੋ ਸਕਦੀ ਹੈ।

ਅਜੋਕੀ ਮਨੁੱਖਤਾ ਸ਼ਰਧਾਹੀਣ ਹੋ ਗਈ ਹੈ। ਆਰਥਿਕ ਲਾਭ ਦੂਸਰਿਆਂ ਨੂੰ ਵੀ ਦਿਖਾਈ ਦੇ ਜਾਂਦਾ ਹੈ, ਖ਼ੁਦ ਨੂੰ ਵੀ ਦਿਖਾਈ ਦੇ ਜਾਂਦਾ ਹੈ। ਸ਼ਰਧਾਹੀਣ ਹੋਣਾ ਮਨੁੱਖ ਸਵੈਮ ਦੇਖ ਸਕਦਾ ਹੈ, ਜਗਤ ਨਹੀਂ ਦੇਖ ਸਕਦਾ। ਰੋਜ਼ ਰੋਜ਼ ਮਨੁੱਖ ਦੀ ਸ਼ਰਧਾ ਘਟ ਰਹੀ ਹੈ। ਤੇ ਇਹ ਮਨੁੱਖਤਾ ਘਾਟੇ ਦੇ ਤਲ 'ਤੇ ਜਾ ਰਹੀ ਹੈ। ਅਗਰ ਸ਼ਰਧਾ ਬਿਲਕੁਲ ਹੀ ਘਟ ਜਾਵੇ ਤਾਂ ਸ਼ਰਧਾਹੀਣ ਮਨੁੱਖ ਕੰਗਾਲ ਹੋ ਜਾਂਦਾ ਹੈ।

ਦੇਖ ਰਹੇ ਹਾਂ ਕਿ ਮਨੁੱਖਤਾ ਬਾਹਰੋਂ ਤਾਂ ਸੰਪੰਨ ਹੁੰਦੀ ਜਾ ਰਹੀ ਹੈ, ਪਰ ਅੰਦਰੋਂ ਕੰਗਾਲ ਹੁੰਦੀ ਜਾ ਰਹੀ ਹੈ। ਪੱਛਮ, ਤੇ ਖ਼ਾਸ ਕਰਕੇ ਏਸ਼ੀਆ ਦੇ ਵੀ ਬਹੁਤ ਸਾਰੇ ਦੇਸ਼ ਜੈਸੇ ਜੈਸੇ ਆਰਥਿਕ ਤੌਰ 'ਤੇ ਮਾਲਾ-ਮਾਲ ਹੋਏ ਨੇ, ਧਾਰਮਿਕ ਤਲ 'ਤੇ ਕੰਗਾਲ ਹੋ ਗਏ ਨੇ। ਸੰਤੁਲਨ ਕਾਇਮ ਰੱਖਣਾ ਕਿਸੇ ਕਿਸੇ ਨੂੰ ਹੀ ਆਉਂਦਾ ਹੈ। ਆਰਥਿਕ ਲਾਭ ਦੇ ਨਾਲ ਨਾਲ ਸ਼ਰਧਾ ਦਾ ਲਾਭ ਵੀ ਹੋਣਾ ਚਾਹੀਦਾ ਹੈ। ਤੇ ਜੈਸੇ ਜਾਪਾਨ, ਨਿਊਜ਼ੀਲੈਂਡ, ਆਸਟ੍ਰੇਲੀਆ, ਹਾਂਗਕਾਂਗ ਔਰ ਇਸ ਤਰ੍ਹਾਂ ਦੇ ਥੋੜ੍ਹੇ ਜਿਹੇ ਸੰਪੰਨ ਦੇਸ਼ ਸ਼ਰਧਾਹੀਣ ਹੁੰਦੇ ਜਾ ਰਹੇ ਨੇ, ਮਨੁੱਖਤਾ ਧਾਰਮਿਕ ਤੌਰ 'ਤੇ ਦੀਵਾਲੀਆ ਹੁੰਦੀ ਜਾ ਰਹੀ ਹੈ। ਮਨੁੱਖ ਜਦ ਸਰੀਰ ਦੇ ਸੁਖਾਂ ਨੂੰ ਹੀ ਸਭ ਕੁਝ ਸਮਝ ਲੈਂਦਾ ਹੈ ਤਾਂ ਅੰਦਰੂਨੀ ਤੌਰ 'ਤੇ ਕੰਗਾਲ ਹੁੰਦਾ ਜਾਂਦਾ ਹੈ ਔਰ ਪਰੇਸ਼ਾਨ, ਬੇਚੈਨ ਹੁੰਦਾ ਜਾਂਦਾ ਹੈ। ਔਰ ਕਿਸੇ ਹੱਦ ਤਕ ਬਹੁ-ਗਿਣਤੀ ਵਿਚ ਕਈਆਂ ਦਾ ਮਾਨਸਿਕ ਸੰਤੁਲਨ ਵੀ ਡਾਵਾਂ-ਡੋਲ ਹੁੰਦਾ ਜਾਂਦਾ ਹੈ। ਤੇ ਸੰਪੰਨ ਦੇਸ਼ਾਂ ਵਿਚ ਮਾਨਸਿਕ ਰੋਗੀਆਂ ਦੀ ਗਿਣਤੀ ਵਧਦੀ ਜਾ ਰਹੀ ਹੈ। ਪੂਰਤੀ ਤਾਂ ਹੋਣੀ ਚਾਹੀਦੀ ਸੀ ਤਨ ਦੀਆਂ ਲੋੜਾਂ ਦੀ ਧਨ ਦਵਾਰਾ,

ਮਨ ਦੀ ਪੂਰਤੀ ਹੋਣੀ ਚਾਹੀਦੀ ਸੀ ਧਰਮ ਨਾਲ, ਬੈਲੈਂਸ ਵਿਗੜਦਾ ਜਾ ਰਿਹਾ ਹੈ; ਧਨ ਵਧਦਾ ਜਾ ਰਿਹਾ ਹੈ, ਧਰਮ ਘਟਦਾ ਜਾ ਰਿਹਾ ਹੈ।

ਧਰਮ ਦੇ ਘਟਣ ਦੇ ਹੋਰ ਵੀ ਕਾਰਨ ਨੇ। ਧਨ ਪਿਤਾ ਦਾ ਕਮਾਇਆ ਹੁੰਦਾ ਹੈ, ਪੁੱਤਰ ਨੂੰ ਮਿਲ ਸਕਦਾ ਹੈ; ਪਤੀ ਦਾ ਕਮਾਇਆ ਧਨ ਪਤਨੀ ਨੂੰ ਮਿਲ ਸਕਦਾ ਹੈ; ਪਤਨੀ ਦਾ ਕਮਾਇਆ ਧਨ ਪਤੀ ਨੂੰ ਮਿਲ ਸਕਦਾ ਹੈ; ਦਾਦੇ ਦਾ ਕਮਾਇਆ ਪੋਤੇ ਨੂੰ ਮਿਲ ਸਕਦਾ ਹੈ, ਪਰ ਧਰਮ ਸਵੈਮ ਕਮਾਉਣਾ ਪੈਂਦਾ ਹੈ। ਜੈਸੇ ਸਵੈਮ ਭੋਜਨ ਖਾਈਏ ਤਾਂ ਭੁੱਖ ਮਿਟਦੀ ਹੈ, ਕਿਸੇ ਦੇ ਖਾਧਿਆਂ ਭੁੱਖ ਨਹੀਂ ਮਿਟਦੀ। ਸਵੈਮ ਪਾਣੀ ਪੀਏ ਪਿਆਸ ਮਿਟਦੀ ਹੈ, ਕਿਸੇ ਦੇ ਪੀਤਿਆਂ ਪਿਆਸ ਨਹੀਂ ਮਿਟਦੀ। ਸਵੈਮ ਭੋਜਨ ਕਰੀਏ, ਸਵੈਮ ਨਾਮ ਜਪੀਏ, ਸਵੈਮ ਸਤਿਸੰਗਤ ਵਿਚ ਜਾ ਕੇ ਆਪਣੀ ਸ਼ਰਧਾ ਨੂੰ ਵਧਾਈਏ ਤਾਂ ਹੀ ਮਨੁੱਖ ਧਾਰਮਿਕ ਤੌਰ 'ਤੇ ਸੰਪੰਨ ਹੁੰਦਾ ਹੈ। ਔਰ ਇਕ ਵਿਅਕਤੀ ਅਗਰ ਸਵੈਮ ਸੰਪੰਨ ਹੋ ਜਾਏ ਤਾਂ ਲਾਜ਼ਮੀ ਨਹੀਂ ਕਿ ਸਾਰਾ ਪਰਿਵਾਰ ਸੰਪੰਨ ਹੋ ਜਾਏ। ਬੜੇ ਬੜੇ ਆਹਲਾ ਵਿਅਕਤੀਆਂ ਦੇ ਪਰਿਵਾਰ ਵੀ ਪੂਰਨ ਰੂਪ ਵਿਚ ਧਾਰਮਿਕ ਤਲ 'ਤੇ ਸੰਪੰਨ ਨਹੀਂ ਹਨ। ਕਾਰਨ, ਧਰਮ ਸਵੈਮ ਕਮਾਉਣਾ ਪੈਂਦਾ ਹੈ। ਜਿਸ ਤਰ੍ਹਾਂ ਮੈਂ ਆਪਣੇ ਹੀ ਕੰਨਾਂ ਨਾਲ ਸੁਣ ਸਕਦਾ ਹਾਂ, ਦੂਸਰੇ ਦੇ ਕੰਨਾਂ ਨਾਲ ਨਹੀਂ; ਮੈਂ ਆਪਣੀਆਂ ਅੱਖਾਂ ਨਾਲ ਦੇਖ ਸਕਦਾ ਹਾਂ, ਦੂਸਰੇ ਦੀਆਂ ਅੱਖਾਂ ਨਾਲ ਨਹੀਂ; ਆਪਣੀ ਹੀ ਜ਼ਬਾਨ ਨਾਲ ਰਸ ਮਾਣ ਸਕਦਾ ਹਾਂ, ਦੂਸਰੇ ਦੀ ਜ਼ਬਾਨ ਨਾਲ ਨਹੀਂ; ਇਸੇ ਤਰੀਕੇ ਨਾਲ ਪਰਮਾਤਮਾ ਨੂੰ ਵੀ ਮਨੁੱਖ ਆਪਣੇ ਹੀ ਅਨੁਭਵ ਦੁਆਰਾ ਦੇਖ ਸਕਦਾ ਹੈ, ਦੂਸਰੇ ਦੇ ਅਨੁਭਵ ਦੁਆਰਾ ਨਹੀਂ। ਦੂਸਰੇ ਤੋਂ ਪ੍ਰੇਰਨਾ ਲੈ ਸਕਦਾ ਹੈ; ਦੂਸਰੇ ਕੋਲ ਬੈਠ ਕੇ ਆਪਣੀ ਸ਼ਰਧਾ ਵਧਾ ਸਕਦਾ ਹੈ; ਜੁੜਿਆਂ ਕੋਲ ਬੈਠ ਕੇ ਜੁੜਨ ਦੀ ਪ੍ਰੇਰਨਾ ਲੈ ਸਕਦਾ ਹੈ, ਲੇਕਿਨ ਜੁੜਨਾ ਤਾਂ ਸਵੈਮ ਹੀ ਪੈਂਦਾ ਹੈ, ਮਿਹਨਤ ਮੁਸ਼ੱਕਤ ਤਾਂ ਸਵੈਮ ਹੀ ਕਰਨੀ ਪਏਗੀ।

ਧਨ ਦੇ ਤਲ 'ਤੇ ਕਬੀਰ ਗ਼ਰੀਬ ਸੀ, ਪੱਛੜਿਆ ਹੋਇਆ ਸੀ, ਪਰ ਧਰਮ ਦੇ ਤਲ 'ਤੇ ਮਾਲਾ-ਮਾਲ ਸੀ। ਧਨ ਦੇ ਤਲ 'ਤੇ ਭਗਤ ਰਵਿਦਾਸ, ਸਧਨਾ, ਸੈਨ ਸਭ ਪੱਛੜੇ ਹੋਏ ਸਨ, ਪਰ ਧਰਮ ਦੀ ਦੁਨੀਆ ਵਿਚ ਮਾਲਾ-ਮਾਲ ਸਨ। ਗੌਤਮ ਬੁੱਧ ਜਦ ਰਾਜਕੁਮਾਰ ਸੀ, ਧਨ ਦੀ ਦੁਨੀਆ ਵਿਚ ਮਾਲਾ-ਮਾਲ ਸੀ, ਪਰ ਮਾਲਾ-ਮਾਲ ਹੁੰਦਿਆਂ ਵੀ ਉਸਨੂੰ ਅੰਦਰ ਦੀ ਕੰਗਾਲਤਾ ਦਾ ਪਤਾ ਚੱਲ ਗਿਆ। ਬਾਹਰੋਂ ਭਿਕਸ਼ੂ, ਮੰਗਤਾ ਬਣ ਗਿਆ, ਪਰ ਅੰਦਰੋਂ-ਅੰਦਰ ਰੱਬੀ ਗੁਣਾਂ ਨਾਲ ਮਾਲਾ-ਮਾਲ ਹੋ ਗਿਆ। ਲੇਕਿਨ ਸਰੀਰ ਦੀ ਪੂਰਤੀ ਲਈ ਦਰ ਦਰ 'ਤੇ ਭਿਖਿਆ ਮੰਗਣੀ ਪਈ।

ਗੁਰੂ ਨਾਨਕ ਨੇ ਪੰਥ ਚਲਾਇਆ, ਬਾਹਰੋਂ ਵੀ ਮਾਲਾ-ਮਾਲ, ਅੰਦਰੋਂ ਵੀ

ਮਾਲਾ-ਮਾਲ। ਹੇ ਭਾਈ! ਤੂੰ ਵੀ ਬਾਹਰੋਂ ਕਿਸੇ ਦਾ ਮੁਹਤਾਜ ਨਾ ਹੋਵੇਂ ਔਰ ਅੰਦਰੋਂ ਵੀ ਆਨੰਦਿਤ ਹੋਵੇਂ। ਰਾਜ ਜੋਗ ਦੀ ਪ੍ਰਥਾ ਧੰਨ ਗੁਰੂ ਨਾਨਕ ਦੇਵ ਜੀ ਨੇ ਚਲਾਈ। ਸ਼ਰਧਾ ਨੂੰ ਵਧਾਉਣਾ ਹੋਵੇ ਤਾਂ ਆਪਣੇ ਆਪ ਵਿਚ ਕਿਸੇ ਉੱਚ ਪੱਧਰ ਦਾ ਮਨੁੱਖ ਜੋ ਧਰਮ ਦੀ ਦੁਨੀਆ ਵਿਚ ਅੱਗੇ ਹੋਵੇ, ਉਸਦੇ ਪਿੱਛੇ ਚੱਲੋ। ਜੇ ਧਨ ਵੇਖਣਾ ਹੋਵੇ ਤਾਂ ਉਸਦਾ ਜੋ ਆਪਣੇ ਤੋਂ ਪਿੱਛੇ ਹੋਵੇ, ਤਾਂਕਿ ਸਬਰ ਤੇ ਸ਼ੁਕਰਾਨੇ ਦਾ ਜਨਮ ਹੋਵੇ। ਅਗਰ ਧਰਮ ਨੂੰ ਦੇਖਣਾ ਹੋਵੇ ਤਾਂ ਜੋ ਆਪਣੇ ਨਾਲੋਂ ਅੱਗੇ ਹੋਵੇ ਤਾਂ ਕਿ ਸ਼ਰਧਾ ਵਧ ਸਕੇ। ਪਰ ਅਸੀਂ ਧਨ ਉਸਦਾ ਦੇਖਦੇ ਹਾਂ, ਜੋ ਧਨ ਵਿਚ ਸਾਥੋਂ ਅੱਗੇ ਹੈ। ਤੋ ਇਸ ਨਾਲ ਅਸੰਤੁਸ਼ਟੀ ਪੈਦਾ ਹੁੰਦੀ ਹੈ, ਤ੍ਰਿਸ਼ਨਾ ਦਾ ਜਨਮ ਹੁੰਦਾ ਹੈ। ਔਰ ਧਰਮ ਉਸਦਾ ਦੇਖਦੇ ਹਾਂ, ਜੋ ਸਾਡੇ ਨਾਲੋਂ ਪਿੱਛੇ ਹੋਵੇ। ਅਸੀਂ ਗੁਰਦੁਆਰੇ ਹਫ਼ਤੇ ਵਿਚ ਇਕ ਦਫ਼ਾ ਜਾਂਦੇ ਹਾਂ। ਫਿਰ ਉਨ੍ਹਾਂ ਨੂੰ ਦੇਖਦੇ ਹਾਂ, ਜੋ ਸਿਰਫ਼ ਗੁਰਪੁਰਬ ਵਾਲੇ ਦਿਨ ਗੁਰਦੁਆਰੇ ਜਾਂਦੇ ਹਨ; ਉਸਨੂੰ ਦੇਖਦੇ ਹਾਂ, ਜੋ ਨਿਤਨੇਮ ਨਹੀਂ ਕਰਦੇ ਤੇ ਫਿਰ ਉਸ ਨੂੰ ਦੇਖਦੇ ਹਾਂ, ਜੋ ਗੁਰੂ-ਦੀਖਿਆ ਵਿਚ ਨਹੀਂ ਜਿਊਂਦਾ। ਹਮੇਸ਼ਾ ਆਪਣੇ ਤੋਂ ਪਿੱਛੇ ਨੂੰ ਦੇਖਦੇ ਹਾਂ। ਤੋ ਸ਼ਰਧਾ ਪੱਛੜਦੀ ਜਾ ਰਹੀ ਹੈ। ਅੱਗੇ ਨੂੰ ਦੇਖਣਾ ਹੈ ਤਾਂ ਸੰਤਾਂ, ਅਵਤਾਰਾਂ, ਪੀਰ-ਪੈਗ਼ੰਬਰਾਂ ਨੂੰ ਦੇਖੀਏ, ਜੋ ਧਰਮ ਵਿਚ ਸਾਥੋਂ ਅੱਗੇ ਹਨ। ਮੌਜੂਦਾ ਗੁਰਮੁਖਾਂ ਨੂੰ ਵੇਖੀਏ ਤਾਂ ਕਿ ਸ਼ਰਧਾ ਦਾ ਵਿਕਾਸ ਹੋ ਸਕੇ, ਸ਼ਰਧਾ ਵਧ ਸਕੇ ਔਰ ਮਨੁੱਖ ਪ੍ਰਭੂ ਦੇ ਮਾਰਗ 'ਤੇ ਚੱਲ ਕੇ ਪ੍ਰਭੂ ਤਕ ਪਹੁੰਚ ਸਕੇ।

## ਭਗਤੀ

ਅਗਰ ਰੋਜ਼ ਰੋਜ਼ ਸ਼ਰਧਾ ਵਧਦੀ ਗਈ ਤਾਂ ਫਿਰ ਇਕ ਦਿਨ ਭਗਤੀ ਦਾ ਜਨਮ ਹੋ ਜਾਏਗਾ। ਭਗਤੀ ਮਨੁੱਖ ਨੂੰ ਭਗਵਾਨ ਬਣਾ ਦੇਂਦੀ ਹੈ। ਜਿਥੇ ਸ਼ਰਧਾ ਦੇਵਤਾ, ਫ਼ਰਿਸ਼ਤਾ ਬਣਾ ਦੇਂਦੀ ਹੈ, ਜਿਥੇ ਥੋੜ੍ਹਾ ਜਿਹਾ ਵਿਸ਼ਵਾਸ ਮਨੁੱਖ ਨੂੰ ਪਸ਼ੂਪੁਣੇ ਤੋਂ ਉੱਚਾ ਕਰ ਕੇ ਮਨੁੱਖ ਬਣਾ ਦੇਂਦਾ ਹੈ, ਉਥੇ ਭਗਤੀ ਮਨੁੱਖ ਨੂੰ ਪਰਮਾਤਮਾ ਬਣਾ ਦੇਂਦੀ ਹੈ।

**ਪੰਡਿਤ ਸੂਰ ਛਤ੍ਰਪਤਿ ਰਾਜਾ, ਭਗਤ ਬਰਾਬਰਿ ਅਉਰੁ ਨ ਕੋਇ॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਰੂਏ ਜ਼ਮੀਨ 'ਤੇ ਸਭ ਤੋਂ ਉੱਚਾ ਭਗਤ ਹੈ, ਕਿਉਂਕਿ ਉਹ ਭਗਵਾਨ ਦਾ ਰੂਪ ਹੋ ਗਿਆ ਹੈ ਔਰ ਭਗਵਾਨ ਸਭ ਤੋਂ ਵੱਡਾ ਹੈ। ਭਾਵਨਾ ਨਾਲ ਭਰਿਆ ਹੋਇਆ ਹਿਰਦਾ; ਸ਼ਰਧਾ, ਭਰੋਸਾ, ਪ੍ਰੇਮ, ਭਾਵੁਕਤਾ ਨਾਲ ਭਰਿਆ ਹਿਰਦਾ ਮਨੁੱਖ ਨੂੰ ਭਗਤ ਬਣਾ ਦਿੰਦਾ ਹੈ। ਜਿਥੇ ਭਾਵਨਾ ਅੰਕਿਤ ਹੋ ਗਈ ਹੈ, ਟਿਕ ਗਈ ਹੈ, ਸਦੀਵੀ ਟਿਕ ਗਈ ਹੈ, ਐਸੀ ਭਾਵਨਾ ਮਨੁੱਖ ਨੂੰ ਭਗਵਾਨ ਬਣਾ ਦਿੰਦੀ

ਹੈ। ਰੋਜ਼ ਰੋਜ਼ ਦਾ ਸਤਿਸੰਗ, ਸ਼ਰਧਾ ਦਾ ਵਾਧਾ, ਇਕ ਦਿਨ ਭਗਤੀ ਨੂੰ ਜਨਮ ਦੇ ਦਿੰਦਾ ਹੈ:

**ਸਾਧਸੰਗਤਿ ਬਿਨਾ ਭਾਉ ਨਹੀ ਊਪਜੈ,**
**ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਐਸਾ ਮਨੁੱਖ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ:

**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥**

*(ਸੋਰਠਿ ਮ: ੯, ਪੰਨਾ 633)*

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਉਥੇ ਬੂੰਦ ਸਾਗਰ ਹੋ ਜਾਂਦੀ ਹੈ, ਉਥੇ ਕਿਰਨ ਸੂਰਜ ਹੋ ਜਾਂਦੀ ਹੈ, ਉਥੇ ਇਕ ਛੋਟਾ ਜਿਹਾ ਜ਼ੱਰਾ ਮਹਾਨ ਪ੍ਰਕਾਸ਼ਮਈ ਹੋ ਜਾਂਦਾ ਹੈ। ਹਰ ਮਨੁੱਖ ਦਾ ਪਰਮਾਤਮਾ ਹੋਣਾ ਭਵਿਸ਼ ਹੈ ਔਰ ਹਰ ਮਨੁੱਖ ਦਾ ਅਤੀਤ (ਭੂਤਕਾਲ) ਪਸ਼ੂ ਹੈ। ਪਸ਼ੂ ਤੋਂ ਭਗਵਾਨ ਤਕ ਦੀ ਯਾਤਰਾ ਹੈ ਇਸ ਜੀਵ ਦੀ ਔਰ ਜਿਸ ਵਿਚ ਮਨੁੱਖਾ ਜਨਮ ਬਹੁਤ ਵੱਡਾ ਸਹਾਇਕ ਹੈ। ਪ੍ਰਕਿਰਤੀ ਹੀ ਜੀਵਨ ਨੂੰ ਅੱਗੇ ਤੋਰਦੀ ਹੈ। ਪੱਥਰਾਂ ਨੂੰ ਮਿੱਟੀ ਬਣਾ ਕੇ ਬਨਸਪਤੀ ਪੈਦਾ ਕਰਦੀ ਹੈ। ਬਨਸਪਤੀ ਹੀ ਪਸ਼ੂ-ਪੰਛੀਆਂ ਦੀ ਸ਼ਕਲ ਤਿਆਰ ਕਰਦੀ ਹੈ ਔਰ ਵਿਕਾਸ ਕਰਦੇ ਕਰਦੇ ਪਸ਼ੂ-ਪੰਛੀ ਮਨੁੱਖ ਬਣ ਜਾਂਦੇ ਹਨ। ਇਹ ਤਾਂ ਹੋਇਆ ਪ੍ਰਾਕ੍ਰਿਤਕ, ਹੁਣ ਇਹ ਮਨੁੱਖ ਪਰਮਾਤਮਾ ਹੋ ਸਕੇ, ਮਨੁੱਖ ਨੂੰ ਉੱਦਮ ਕਰ ਕੇ ਕਮ-ਸੇ-ਕਮ ਬੇੜੀ ਵਿਚ ਤਾਂ ਬੈਠਣਾ ਪਏਗਾ, ਚੱਪੂ ਤਾਂ ਮਾਰਨੇ ਹੀ ਪੈਣਗੇ, ਮਦਦਗਾਰ ਤਾਂ ਪਰਮਾਤਮਾ ਨੇ ਹੀ ਹੋਣਾ ਹੈ, ਤਾਂ ਕਿ ਤੂਫ਼ਾਨ ਨਾ ਹੋਵੇ, ਉਛਲਦੀਆਂ ਲਹਿਰਾਂ ਰਸਤਾ ਨਾ ਰੋਕਣ:

**ਲੋਭ ਲਹਰਿ ਅਤਿ ਨੀਝਰ ਬਾਜੈ॥**
**ਕਾਇਆ ਡੂਬੈ ਕੇਸਵਾ॥**
**ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥**
**ਤਾਰਿ ਲੈ ਬਾਪ ਬੀਠੁਲਾ॥** *(ਬਸੰਤੁ ਨਾਮਦੇਉ ਜੀ, ਪੰਨਾ 1196)*

ਚੱਪੂ ਮਾਰਦਿਆਂ ਮਾਰਦਿਆਂ, 'ਵਾਹਿਗੁਰੂ ਵਾਹਿਗੁਰੂ' ਜਪਦਿਆਂ ਜਪਦਿਆਂ ਨਾਲ ਹੀ ਅਰਦਾਸ ਕਰੀ ਜਾਣੀ ਹੈ ਕਿ ਹੇ ਪ੍ਰਭੂ! ਜੀਵਨ ਦੀ ਬੇੜੀ ਪਾਰ ਕਰੀਂ। ਇਸ ਜੀਵਨ ਦੀ ਬੇੜੀ ਨੂੰ ਲੋਭ ਦੀਆਂ ਲਹਿਰਾਂ ਵਿੱਚੋਂ ਬਚਾ ਲਵੀਂ। ਕਾਮ

ਦੇ ਭੰਵਰ ਅਤੇ ਅਹੰਕਾਰ ਦੀ ਗਹਿਰਾਈ ਤੋਂ ਬਚਾ ਲਵੋ ਪ੍ਰਭੂ, ਤੂਫ਼ਾਨ ਤੋਂ ਬਚਾ ਲਵੋ, ਇਸ ਬੇੜੇ ਨੂੰ ਪਾਰ ਲੰਘਾਉ। ਬਾਰ ਬਾਰ ਤੜਪੇ ਹਿਰਦੇ ਦੀ ਅਰਦਾਸ ਨਾਲ ਇਕ ਦਿਨ ਤਾਂ ਬੇੜੀ ਪਾਰ ਲੰਘ ਹੀ ਜਾਂਦੀ ਹੈ। ਪਾਰ ਤਾਂ ਭਗਵਾਨ ਹੈ ਤੇ ਇਸ ਤਰ੍ਹਾਂ ਮਨੁੱਖ ਭਗਵਾਨ ਹੋ ਜਾਂਦਾ ਹੈ, ਤੇ ਭੂਤਕਾਲ ਦੀਆਂ ਯਾਦਾਂ ਦਾ ਅੰਤ ਹੋ ਜਾਂਦਾ ਹੈ। ਸਮਝੋ, ਬੂੰਦ ਸਾਗਰ ਹੋ ਗਈ। ਔਰ ਜਿਤਨੇ ਚਿਰ ਤਕ ਇਹ ਭਵਿਸ਼ ਉਪਲਬਧ ਨਹੀਂ, ਬੂੰਦ ਸਾਗਰ ਨਹੀਂ ਹੋਈ, ਭਵਿਸ਼ ਦੀ ਚਿੰਤਾ ਖ਼ਤਮ ਨਹੀਂ ਹੁੰਦੀ। ਅਤੀਤ ਦੀਆਂ ਯਾਦਾਂ ਦਾ ਵੀ ਬੋਝ ਰਹੇਗਾ ਔਰ ਇਹ ਪੰਡ ਉਸ ਦਿਨ ਗਿਰ ਜਾਏਗੀ, ਜਦ ਸੁਰਤ ਸ਼ਬਦ ਨਾਲ ਜੁੜ ਜਾਏਗੀ। ਸ਼ਰਧਾ ਦੇ ਆਸਰੇ ਚੱਲਦਿਆਂ ਚੱਲਦਿਆਂ ਜ਼ਿੰਦਗੀ ਜਦ ਇਸ ਭਵ-ਸਾਗਰ ਤੋਂ ਪਾਰ ਹੋ ਜਾਂਦੀ ਹੈ, ਜਿਸ ਵਿਚ ਲੋਭ ਦੀਆਂ ਲਹਿਰਾਂ ਨੇ, ਕਾਮ ਦਾ ਹੜ੍ਹ ਹੈ, ਅਹੰਕਾਰ ਦਾ ਹੜ੍ਹ ਹੈ, ਜਿਸ ਦਿਨ ਅਰਦਾਸ ਕਰਦਿਆਂ ਕਰਦਿਆਂ, ਦੁਆ ਕਰਦਿਆਂ ਕਰਦਿਆਂ ਗਹਿਰਾਈ ਵਿੱਚੋਂ ਨਿਕਲੀ ਹੋਈ ਅਰਦਾਸ ਜਦ ਕਬੂਲ ਹੋ ਜਾਂਦੀ ਹੈ ਤਾਂ ਕਦੀ ਵਿਅਰਥ ਨਹੀਂ ਜਾਂਦੀ :

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥**

*(ਬਿਲਾਵਲੁ ਮ: ੫, ਪੰਨਾ 819)*

ਇਸ ਕਿਸਮ ਦੀ ਅਰਦਾਸ ਕਿ ਸੱਤਾਂ ਆਸਮਾਨਾਂ ਨੂੰ ਪਾੜ ਕੇ ਉਪਰ ਨਿਕਲ ਜਾਏ, ਬੜੀ ਸਾਧਨਾ, ਬੜੀ ਪ੍ਰਬਲ ਸ਼ਰਧਾ ਨਾਲ ਨਿਕਲ ਸਕਦੀ ਹੈ, ਵੈਸੇ ਨਹੀਂ :

*ਦਿਲ ਸੇ ਜੋ ਬਾਤ ਨਿਕਲਤੀ ਹੈ, ਅਸਰ ਰਖਤੀ ਹੈ।*
*ਪਰ ਨਹੀਂ, ਤਾਕਤੇ ਪਰਵਾਜ਼ ਮਗਰ ਰਖਤੀ ਹੈ।*

ਭਾਵੇਂ ਪੰਖ ਨਹੀਂ ਪਰ ਐਸੀ ਅਰਦਾਸ, ਐਸੀ ਦੁਆ ਬਹੁਤ ਉੱਚੀ ਉਡਾਰੀ ਆਪਣੇ ਵਿਚ ਰੱਖਦੀ ਹੈ। ਇਕ ਆਲਮ ਦਾ ਕਹਿਣਾ ਹੈ :

*ਖ਼ੁਦਾ ਮਨਜ਼ੂਰ ਕਰਤਾ ਹੈ ਦੁਆ ਜਬ ਦਿਲ ਸੇ ਹੋਤੀ ਹੈ।*
*ਪਰ ਯਹੀ ਮੁਸ਼ਕਲ ਹੈ ਕਿ ਬੜੀ ਮੁਸ਼ਕਲ ਸੇ ਹੋਤੀ ਹੈ।*

ਬੜੀ ਸਾਧਨਾ ਤੋਂ ਬਾਦ ਚੱਲ ਚੱਲ ਕੇ, ਚੱਪੂ ਮਾਰ ਮਾਰ ਕੇ, ਜਪ ਕਰ ਕਰ ਕੇ, ਵਾਹਿਗੁਰੂ ਦਾ ਮੰਤ੍ਰ ਜਪ ਜਪ ਕੇ, ਔਰ ਤਰ੍ਹਾਂ ਤਰ੍ਹਾਂ ਦੀਆਂ ਧਾਰਮਿਕ ਸਾਧਨਾਂ, ਸੀਲ-ਸੰਜਮ, ਦਾਨ-ਪੁੰਨ ਕਰ ਕੇ ਜੋ ਦਿਲ ਦੀ ਗਹਿਰਾਈ ਵਿੱਚੋਂ ਅਰਦਾਸ ਨਿਕਲਦੀ ਹੈ ਕਿ ਹੇ ਪ੍ਰਭੂ! ਕਰ ਲਿਆ ਮੈਂ ਸਭ ਕੁਛ, ਬੇੜਾ ਪਾਰਲੇ ਕੰਢੇ ਨਹੀਂ ਲੱਗਿਆ। ਤੂੰ ਮਿਹਰ ਕਰ, ਤੂੰ ਰਹਿਮਤ ਕਰ। ਐਸੀ ਅਰਦਾਸ ਜਿਸ ਵਕਤ ਨਿਕਲਦੀ ਹੈ ਤਾਂ ਤਤ ਛਿਣ ਬੇੜਾ ਪਾਰ ਹੋ ਜਾਂਦਾ ਹੈ। ਭਾਵੇਂ ਇਹ ਬੇੜਾ ਜਪ, ਤਪ ਤੇ ਸਾਧਨਾ ਨਾਲ ਪਾਰ ਹੋਇਆ ਹੋਵੇ; ਪਰ ਇਹ

ਐਸਾ ਪ੍ਰਤੀਤ ਹੁੰਦਾ ਹੈ ਕਿ ਉਸਦੀ ਮਿਹਰ ਨਾਲ ਹੀ ਪਾਰ ਹੋਇਆ ਹੈ:

**ਘਾਲ ਨ ਮਿਲਿਓ ਸੇਵ ਨ ਮਿਲਿਓ, ਮਿਲਿਓ ਆਇ ਅਚਿੰਤਾ॥**

*(ਧਨਾਸਰੀ ਮ: ੫, ਪੰਨਾ 672)*

ਹੇ ਪ੍ਰਭੂ! ਇਕ ਛਿਣ ਦੀ ਅਰਦਾਸ ਔਰ ਬੇੜਾ ਪਾਰ ਹੋਇਆ। ਪਰ ਜ਼ਿੰਦਗੀ ਵਿਚ ਇਹ ਛਿਣ ਆ ਸਕੇ, ਪਤਾ ਨਹੀਂ ਕਿਤਨੀ ਮਿਹਨਤ ਤੇ ਸਾਧਨਾ ਕਰਨੀ ਪੈਂਦੀ ਹੈ। ਉਹ ਇਕ ਛਿਣ ਆਏ ਜਦ ਦਿਲ ਦੇ ਗਹਿਰੇ ਤਲ ਤੋਂ ਅਰਦਾਸ ਨਿਕਲੇ। ਕੋਈ ਹੋਰ ਫੁਰਨਾ ਯਾ ਹੋਰ ਖ਼ਿਆਲ ਨਾ ਹੋਵੇ, ਮਨੁੱਖ ਪ੍ਰਾਰਥਨਾ ਤੇ ਅਰਦਾਸ ਦਾ ਰੂਪ ਹੀ ਹੋ ਜਾਏ ਤੇ ਐਸੇ ਸਮੇਂ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ। ਪਰਮਾਤਮਾ ਪ੍ਰਗਟ ਕੀ ਹੋ ਜਾਂਦਾ ਹੈ, ਪ੍ਰਾਰਥਨਾ ਕਰਨ ਵਾਲਾ ਸਵੈਮ ਪਰਮਾਤਮਾ ਦਾ ਹੀ ਰੂਪ ਹੋ ਜਾਂਦਾ ਹੈ:

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥** *(ਬਿਲਾਵਲੁ ਮ: ੫, ਪੰਨਾ 846)*

ਸਹਿਜੇ ਸਹਿਜੇ ਵਿਸ਼ਵਾਸ ਤੋਂ, ਭਰੋਸੇ ਤੋਂ ਇਹ ਯਾਤਰਾ ਆਰੰਭ ਹੁੰਦੀ ਹੈ। ਔਰ ਸਤਿਸੰਗ ਵਿਚ ਆ ਕੇ ਥੋੜ੍ਹਾ ਬਹੁਤ ਭਰੋਸੇ ਨੂੰ ਵਧਾਉਣਾ ਪੈਂਦਾ ਹੈ। ਜਿਸ ਅੰਦਰ ਥੋੜ੍ਹਾ ਬਹੁਤਾ ਭਰੋਸਾ ਪੈਦਾ ਹੋ ਜਾਏ ਤਾਂ ਐਸਾ ਮਨੁੱਖ ਪਾਸ਼ਵਿਕ ਪਸ਼ੂਆਂ ਤੋਂ ਉੱਚਾ ਉਠ ਜਾਂਦਾ ਹੈ ਔਰ ਉਸਦੇ ਅੰਦਰ ਮਨੁੱਖਤਾ ਪੈਦਾ ਹੋ ਜਾਂਦੀ ਹੈ। ਭਰੋਸਾ-ਹੀਣ ਮਨੁੱਖ ਪਸ਼ੂ ਹੋ ਜਾਏਗਾ। ਜੈਸੇ ਕਿ ਬਹੁਤੀ ਦੁਨੀਆ ਪਾਸ਼ਵਿਕ ਹੋ ਗਈ ਹੈ, ਕਿਉਂਕਿ ਰੱਬੀ ਭਰੋਸਾ ਹੀ ਨਹੀਂ ਰਿਹਾ। ਮਨੁੱਖ ਵੀ ਜੀਅ ਰਿਹਾ ਹੈ ਪਸ਼ੂਆਂ ਦੀ ਤਰ੍ਹਾਂ—ਖਾ ਲਿਆ, ਪੀ ਲਿਆ ਤੇ ਭੋਗ ਲਿਆ। ਜਿਸ ਮਨੁੱਖ ਨੇ ਧਾਰਮਿਕ ਤਲ 'ਤੇ ਕਿਸੇ ਨੂੰ ਆਪਣੇ ਤੋਂ ਅੱਗੇ ਮੰਨ ਲਿਆ, ਬਾਰ ਬਾਰ ਹੱਥ ਉਸਦੇ ਅੱਗੇ ਜੁੜਨ ਲੱਗ ਪਏ ਨੇ, ਵਿਨਿਮਰ ਹੋ ਕੇ ਉਸਦੇ ਅੱਗੇ ਜੋਦੜੀ ਕਰਨ ਤਾਂ ਇਹ ਸ਼ਰਧਾ ਫਿਰ ਮਨੁੱਖ ਨੂੰ ਦੇਵਤਾ ਤੇ ਫ਼ਰਿਸ਼ਤਾ ਬਣਾ ਦਿੰਦੀ ਹੈ। ਐਸੇ ਮਨੁੱਖ ਦਾ ਵਿਵਹਾਰ ਜਗਤ ਲਈ ਬੜਾ ਸੁਖਦਾਈ ਹੋ ਜਾਂਦਾ ਹੈ। ਮਨੁੱਖ ਦਾ ਐਸਾ ਹੋ ਜਾਣਾ, ਮਾਨੋ ਭਰੋਸਾ ਬੱਝ ਗਿਆ ਹੈ, ਬੀਜ ਅੰਕੁਰਿਤ ਹੋ ਗਿਆ ਹੈ, ਬੂਟਾ ਹੋ ਗਿਆ ਹੈ, ਭਾਵਨਾ ਪੈਦਾ ਹੋ ਗਈ ਹੈ, ਭਗਤੀ ਦਾ ਜਨਮ ਹੋ ਗਿਆ ਹੈ, ਇਹ ਬੀਜ ਫਲੀਭੂਤ ਹੋ ਗਿਆ ਹੈ।

"ਮਾਨਸ ਜਨਮ ਕਾ ਏਹੀ ਲਾਹੁ॥"—ਮਨੁੱਖ ਦਾ ਭਗਵਾਨ ਹੋ ਜਾਣਾ। ਬੀਜ ਅਗਰ ਬੀਜ ਹੀ ਰਹਿ ਗਿਆ ਤੇ ਬੀਜ ਕਠੋਰ ਹੁੰਦੇ ਨੇ, ਬੀਜ ਕਰੂਪ ਹੀ ਹੁੰਦੇ ਨੇ, ਸੁਗੰਧਿਤ ਨਹੀਂ ਹੁੰਦੇ, ਰਸਦਾਇਕ ਨਹੀਂ ਹੁੰਦੇ, ਬਲਕਿ ਕੌੜੇ ਹੁੰਦੇ ਨੇ। ਜਿਹੜਾ ਬੀਜ ਆਪਣੇ ਆਪ ਨੂੰ ਸਤਿਸੰਗ ਵਿਚ ਭਿਉਂ ਨਹੀਂ ਸਕਿਆ,

ਅੰਕੁਰਿਤ ਨਹੀਂ ਕਰ ਸਕਿਆ ਔਰ ਬੀਜ ਦੀ ਤਰ੍ਹਾਂ ਹੀ ਰਹਿ ਗਿਆ ਤਾਂ ਇਹ ਉਸਦੀ ਸਭ ਤੋਂ ਵੱਡੀ ਬਦਕਿਸਮਤੀ ਹੈ। ਔਰ ਅਗਰ ਬੀਜ ਫਲ ਤਕ ਅੱਪੜ ਗਿਆ ਹੈ, ਇਹ ਹੀ ਉਸਦੀ ਖ਼ੁਸ਼ਕਿਸਮਤੀ ਹੈ, ਇਹੀ ਉਸਦਾ ਮੰਜ਼ਲੇ-ਮਕਸੂਦ 'ਤੇ ਪਹੁੰਚਣਾ ਹੈ। ਜੇ ਬੀਜ ਅੰਕੁਰਿਤ ਹੋ ਕੇ ਰਹਿ ਗਿਆ, ਸਿਰਫ਼ ਬੂਟਾ ਹੋ ਕੇ ਹੀ ਖ਼ਤਮ ਹੋ ਗਿਆ ਹੈ, ਤਦ ਵੀ ਯਾਤਰਾ ਅਧੂਰੀ ਹੀ ਹੈ। ਸਿਰਫ਼ ਫੁੱਲ ਹੀ ਬਣ ਕੇ ਰਹਿ ਗਿਆ, ਫਲ ਨਹੀਂ ਬਣਿਆ ਤਾਂ ਵੀ ਪੂਰਨਤਾ ਨਸੀਬ ਨਹੀਂ ਹੋਵੇਗੀ। ਬੀਜ ਦੀ ਪੂਰਨਤਾ ਫਲੀਭੂਤ ਹੋਣ ਵਿਚ ਹੀ ਹੈ ਔਰ ਜੀਵਨ ਦਾ ਫਲ ਪਰਮਾਤਮਾ ਹੈ। ਜੀਵ ਬੀਜ ਹੈ, ਪਰਮਾਤਮਾ ਫਲ ਹੈ। ਪਰਮਾਤਮਾ ਨੇ ਆਪਣੀ ਹੋਂਦ ਦਾ ਬੀਜ ਮਨੁੱਖ ਦੇ ਅੰਦਰ ਪਾ ਦਿੱਤਾ ਹੈ ਔਰ ਮਨੁੱਖ ਨੂੰ ਅਵਸਰ ਦੇ ਦਿੱਤਾ ਹੈ। ਸ਼੍ਰੋਮਣੀ ਭਗਤ ਕਬੀਰ ਜੀ ਕਹਿੰਦੇ ਨੇ:

**ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥**
**ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ ॥੯੭॥**

*(ਸਲੋਕ ਕਬੀਰ ਜੀ, ਪੰਨਾ 1369)*

ਕਲਗੀਧਰ ਪਾਤਸ਼ਾਹ ਕਹਿੰਦੇ ਨੇ:

**ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥**

*(ਰਾਮਾ ਅਵਤਾਰ, ਦਸਮ ਗ੍ਰੰਥ)*

ਤੋ ਬੂੰਦ ਸਾਗਰ ਹੋ ਗਈ, ਬੀਜ ਫਲ ਹੋ ਗਿਆ, ਕਿਰਨ ਸੂਰਜ ਹੋ ਗਈ, ਭਵਿਸ਼ ਦੀ ਉਪਲਬਧੀ ਹੋ ਗਈ, ਜੀਵਨ-ਯਾਤਰਾ ਸਫਲ ਹੋ ਗਈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸਭ ਦੀ ਇਹ ਜੀਵਨ ਯਾਤਰਾ-ਸਫਲ ਕਰਨ ਤਾਂ ਕਿ ਸਭ ਨੂੰ ਉਹ ਪਰਮ ਆਨੰਦ ਪ੍ਰਾਪਤ ਹੋ ਸਕੇ, ਜਿਸ ਲਈ ਇਹ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ।

•

# ਅਧਿਆਤਮਿਕ ਮੰਡਲ ਦੀਆਂ ਝਲਕੀਆਂ

**-1-**

ਆਦਿ-ਕਾਲ ਤੋਂ ਮਨੁੱਖ ਦੇ ਪ੍ਰਾਣਾਂ ਵਿਚ ਇਕ ਪਿਆਸ ਹੈ, ਕਿ—

– ਐਸਾ ਜੀਵਨ ਮਿਲੇ, ਜਿਸ ਵਿਚ ਮੌਤ ਨਾ ਹੋਵੇ;
– ਐਸੀ ਜਵਾਨੀ ਮਿਲੇ, ਜਿਸ ਵਿਚ ਬੁਢੇਪਾ ਨਾ ਹੋਵੇ;
– ਐਸਾ ਰਸ ਮਿਲੇ, ਜਿਸ ਵਿਚ ਕਦੇ ਕੋਈ ਬੇ-ਰਸੀ ਨਾ ਹੋਵੇ;
– ਐਸਾ ਸੁਖ ਮਿਲੇ, ਜੋ ਕਦੇ ਦੁਖ ਵਿਚ ਨਾ ਬਦਲੇ;
– ਐਸੀਆਂ ਖ਼ੁਸ਼ੀਆਂ ਮਿਲਣ, ਜੋ ਕਦੀ ਗ਼ਮ ਵਿਚ ਨਾ ਬਦਲਣ;
– ਐਸੀ ਪ੍ਰਭੁਤਾ, ਚੜ੍ਹਦੀ ਕਲਾ ਮਿਲੇ, ਐਸੀ ਮਾਣ ਮਰਿਆਦਾ ਮਿਲੇ, ਜੋ ਕਦੇ ਬੇ-ਇਜ਼ਤੀ ਵਿਚ ਨਾ ਬਦਲੇ;
– ਐਸਾ ਨਫ਼ਾ ਮਿਲੇ, ਜਿਸ ਵਿਚ ਕਦੇ ਨੁਕਸਾਨ ਨਾ ਹੋਵੇ।

ਆਦਿ-ਕਾਲ ਤੋਂ ਹੀ ਮਨੁੱਖ ਦੇ ਹਿਰਦੇ (ਮਨ) ਵਿਚ ਇਹੋ ਪਿਆਸ ਰਹੀ ਹੈ। ਧਾਰਮਿਕ ਵਿਗਿਆਨ ਐਸਾ ਕਹਿੰਦਾ ਹੈ ਕਿ ਜਿਸ ਚੀਜ਼ ਦੀ ਵੀ ਪਿਆਸ ਹੈ—ਉਹ ਹੈ, ਅਗਰ ਉਹ ਚੀਜ਼ ਹੀ ਨਾ ਹੋਵੇ ਤਾਂ ਫਿਰ ਪਿਆਸ ਕੈਸੀ। ਪਾਣੀ ਦੀ ਪਿਆਸ ਹੈ ਤੋ ਪਾਣੀ ਹੈ। ਐਸਾ ਨਹੀਂ ਕਿ ਪਿਆਸ ਹੈ ਤੇ ਪਾਣੀ ਨਹੀਂ ਹੈ ਯਾ ਪਾਣੀ ਹੈ ਤੋ ਪਿਆਸ ਨਹੀਂ ਹੈ; ਭੁੱਖ ਹੈ ਤੋ ਭੋਜਨ ਵੀ ਹੈ। ਪਸ਼ੂ-ਪੰਛੀਆਂ ਵਿਚ ਵੀ ਭੁੱਖ ਹੈ। ਸਾਰਾ ਦਿਨ ਰਿਜ਼ਕ ਦੀ ਤਲਾਸ਼ ਕਰਦੇ ਹਨ। ਮਨੁੱਖ ਨੂੰ ਵੀ ਜੀਵਨ ਭਰ ਆਪਣੇ ਭੋਜਨ ਦੀ ਹੀ ਦੌੜ-ਭੱਜ ਹੈ। ਅਗਰ ਮਨੁੱਖ ਦੇ ਅੰਦਰ ਪਰਮ ਜੀਵਨ ਦੀ ਤੜਪ ਹੈ, ਐਸਾ ਜੀਵਨ ਕਿ ਜਿਸ ਵਿਚ ਮੌਤ ਨਾ ਹੋਵੇ ਤਾਂ ਇਹ ਇਕ ਕਲਪਨਾ ਨਹੀਂ, ਐਸਾ ਜੀਵਨ ਹੈ। ਅਗਰ ਮਨੁੱਖ ਨੂੰ ਐਸੀ ਖ਼ੁਸ਼ੀ ਦੀ ਚਾਹਤ ਹੈ, ਜਿਸ ਵਿਚ ਕਦੀ ਕੋਈ ਦੁਖ ਨਾ ਹੋਵੇ ਤੋ ਐਸੀ ਸਦੀਵੀ ਖ਼ੁਸ਼ੀ ਹੈ। ਅਗਰ ਐਸੀ ਪ੍ਰਭੁਤਾ ਤੇ ਇੱਜ਼ਤ ਚਾਹੀਦੀ ਹੈ, ਜਿਸ ਵਿਚ ਕੋਈ ਬੇ-ਇਜ਼ਤੀ ਨਾ ਹੋਵੇ, ਕਦੇ ਵੀ ਢਹਿੰਦੀ ਕਲਾ ਨਾ ਹੋਵੇ, ਤਾਂ ਇਸ ਤਰ੍ਹਾਂ ਦੀ ਸਦੀਵੀ ਚੜ੍ਹਦੀ ਕਲਾ ਵੀ ਹੈ, ਸਦੀਵੀ ਮਾਣ-ਮਰਿਆਦਾ ਹੈ, ਵਰਨਾ ਪਿਆਸ

ਨਹੀਂ ਹੋਣੀ ਚਾਹੀਦੀ ਸੀ। ਐਸਾ ਨਫ਼ਾ ਚਾਹੀਦਾ ਹੈ, ਜਿਸ ਬਾਰੇ ਗੁਰਬਾਣੀ ਇਸ਼ਾਰਾ ਕਰਦੀ ਹੈ :

**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥**

*(ਗਉੜੀ ਮ: ੫, ਪੰਨਾ 300)*

ਐਸਾ ਨਫ਼ਾ ਜਿਸ ਵਿਚ ਘਾਟਾ ਹੋਵੇ ਹੀ ਨਾ। ਸੰਸਾਰ ਵਿਚ ਨਿਗਾਹ ਮਾਰੀਏ ਤਾਂ ਐਸਾ ਕੋਈ ਜੀਵਨ ਨਹੀਂ, ਜਿਸ ਵਿਚ ਕੋਈ ਮੌਤ ਨਹੀਂ ਹੈ। ਕਿਸੇ 'ਤੇ ਵੀ ਉਂਗਲ ਰੱਖ ਕੇ ਦੇਖੀਏ, ਹਰ ਜੀਵਨ, ਹਰ ਜਨਮ ਮੌਤ ਦੀ ਆਗ਼ੋਸ਼ ਵਿਚ ਚਲਿਆ ਜਾਂਦਾ ਹੈ। ਅਗਰ ਮਨੁੱਖ ਕੋਲੋਂ ਪੁੱਛਿਆ ਜਾਏ ਕਿ ਕਿਥੇ ਜਾ ਰਿਹਾ ਹੈਂ, ਭੱਜ-ਦੌੜ ਕਿਸਦੀ ਹੈ ? ਕਾਰੋਬਾਰ, ਪਰਿਵਾਰ ਇਹ ਸਭ ਜੀਵਨ ਦੇ ਰਸਤੇ ਨੇ, ਪੜਾਉ ਨੇ। ਹਰ ਸਰੀਰ ਮੌਤ ਦੀ ਤਰਫ਼ ਜਾ ਰਿਹਾ ਹੈ। ਮਨੁੱਖ ਕਿਧਰੇ ਵੀ ਨਹੀਂ ਜਾ ਰਿਹਾ, ਪਰਿਵਾਰ ਤਕ ਪਹੁੰਚਿਆ ਇਕ ਪੜਾਉ ਹੈ।

ਜਿਸ ਨੂੰ ਅਸੀਂ ਘਰ ਕਹਿੰਦੇ ਹਾਂ, ਧਾਰਮਿਕ ਵਿਦਵਾਨ ਇਸ ਨੂੰ ਘਰ ਨਹੀਂ ਕਹਿੰਦੇ। ਬਾਬਾ ਫ਼ਰੀਦ ਜੀ ਕਹਿੰਦੇ ਨੇ :

**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥**

*(ਆਸਾ ਫਰੀਦ ਜੀ, ਪੰਨਾ 488)*

ਜਿਥੇ ਅੱਜ ਮੈਂ ਬੈਠਾ ਹਾਂ, ਇਥੇ ਕਈ ਬੈਠ ਬੈਠ ਕੇ ਚਲੇ ਗਏ। ਵਿਗਿਆਨਕ ਐਸਾ ਕਹਿੰਦੇ ਨੇ ਕਿ ਮਨੁੱਖ ਜਿਥੇ ਬੈਠਾ ਹੈ, ਉਥੇ ਕਮ-ਸੇ-ਕਮ ਦਸ ਬੰਦਿਆਂ ਦੀ ਰਾਖ਼ ਤਾਂ ਹੋਣੀ ਚਾਹੀਦੀ ਹੈ। ਅੱਜ ਤਕ ਇਤਨੇ ਜੀਵਨ ਖ਼ਾਕ ਹੋ ਗਏ ਨੇ। ਇਹ ਜਿਥੇ ਵੀ ਬੈਠਾ ਹੈ, ਕਮ-ਸੇ-ਕਮ ਦਸ ਮਨੁੱਖਾਂ ਦੀ ਰਾਖ਼ ਹੋਣੀ ਚਾਹੀਦੀ ਹੈ। ਇਕ ਮਨੁੱਖ ਜਿਥੇ ਵੀ ਬੈਠਾ ਹੈ, ਪਤਾ ਨਹੀਂ ਕਿਤਨਿਆਂ ਦੀ ਰਾਖ਼ 'ਤੇ ਬੈਠਾ ਹੈ। ਇਕ ਉਰਦੂ ਦਾ ਸ਼ਾਇਰ, ਸੂਫ਼ੀ ਖ਼ਿਆਲਾਂ ਦਾ ਮਾਲਕ ਕਹਿੰਦਾ ਹੈ :

*ਮਿਟੇ ਜ਼ਿੰਦਗੀ ਕੇ ਨਿਸ਼ਾਨ ਕੈਸੇ ਕੈਸੇ।*
*ਜ਼ਮੀਂ ਖਾ ਗਈ ਆਸਮਾਨ ਕੈਸੇ ਕੈਸੇ।*

ਇਸ ਜ਼ਮੀਨ ਵਿਚ ਪਤਾ ਨਹੀਂ ਕਿਤਨੇ ਆਸਮਾਨ ਦਫ਼ਨ ਹੋ ਗਏ; ਕਿਤਨਿਆਂ ਦੀ ਕਬਰ ਬਣੀ; ਪਤਾ ਨਹੀਂ ਕਿਤਨੇ ਆਸਮਾਨ ਜਲ ਗਏ ਨੇ। ਸਿਕੰਦਰ ਜੈਸੇ ਜਲ ਗਏ, ਪੋਰਸ ਜੈਸੇ ਜਲ ਕੇ ਖ਼ਾਕ ਹੋ ਗਏ। ਬੜੇ ਵੱਡੇ ਵੱਡੇ ਲਕਬ ਰੱਖੇ ਸਨ ਮੁਗ਼ਲ ਬਾਦਸ਼ਾਹਾਂ ਨੇ, ਤਖ਼ੱਲਸ ਰੱਖੇ ਸਨ। ਅਕਬਰ ਦਾ ਅਸਲੀ ਨਾਮ ਜਲਾਲ-ਉਦ-ਦੀਨ ਸੀ, ਤਖ਼ੱਲਸ ਉਸਨੇ ਰੱਖਿਆ ਸੀ ਅਕਬਰ। ਅਕਬਰ ਦਾ ਮਤਲਬ—ਸਭ ਤੋਂ ਵੱਡਾ। ਜੈਸੇ ਅਰਬੀ ਵਿਚ ਕਹਿੰਦੇ ਨੇ—ਅੱਲਾ ਹੂ ਅਕਬਰ ! ਅੱਲਾ ਹੀ ਅਕਬਰ—ਅੱਲਾ ਹੀ ਵੱਡਾ ਹੈ। ਪਰ ਜਲਾਲ-ਉਦ-ਦੀਨ ਕਹਿੰਦਾ ਹੈ—

ਜਲਾਲ-ਉਦ-ਦੀਨ ਹੀ ਅਕਬਰ (ਵੱਡਾ) ਹੈ। ਐਸੇ ਐਸੇ ਨਾਮ! ਪਰ ਉਹ ਅਕਬਰ ਤਾਂ ਖ਼ਾਕ ਹੋ ਗਿਆ, ਰਾਖ਼ ਹੋ ਗਿਆ। ਉਸਦਾ ਸ਼ਹਿਜ਼ਾਦਾ ਸਲੀਮ, ਆਪਣਾ ਤਖ਼ੱਲਸ ਰੱਖਦਾ ਹੈ—ਜਹਾਂਗੀਰ (ਸਾਰਾ ਜਹਾਨ ਮੇਰੀ ਮੁੱਠੀ ਵਿਚ)। ਪਰ ਕੌਣ ਦੱਸੇ ਕਿ ਤੂੰ ਤਾਂ ਖ਼ੁਦ ਮੁੱਠੀ ਭਰ ਰਾਖ਼ ਹੋ ਕੇ ਰਹਿ ਗਿਐਂ। ਜਹਾਂਗੀਰ—ਸਾਰਾ ਜਹਾਨ ਮੇਰੀ ਮੁੱਠੀ ਵਿਚ ਹੈ। ਕਾਸ਼! ਉਸਦੀ ਰੂਹ ਸੁਣੇ ਕਿ ਤੂੰ ਤਾਂ ਖ਼ੁਦ ਮੁੱਠੀ ਭਰ ਰਾਖ਼ ਹੋ ਕੇ ਰਹਿ ਗਿਆ ਹੈਂ। ਸਾਰਾ ਜਹਾਨ ਤੇਰੀ ਮੁੱਠੀ ਵਿਚ ਖ਼ਾਕ ਹੈ! ਫਿਰ ਅਗਾਂਹ ਚੱਲ ਕੇ ਇਸ ਜਹਾਂਗੀਰ ਦਾ ਲੜਕਾ ਸ਼ਹਿਜ਼ਾਦਾ ਖ਼ੁੱਰਮ। ਇਹ ਆਪਣਾ ਤਖ਼ੱਲਸ ਰੱਖਦਾ ਹੈ—ਸ਼ਾਹ-ਜਹਾਨ—ਸਾਰੀ ਦੁਨੀਆ ਦਾ ਬਾਦਸ਼ਾਹ। ਫਿਰ ਉਸ ਖ਼ੁੱਰਮ ਨੂੰ ਪੁੱਛੇ ਕਿ ਜਹਾਨ ਤਾਂ ਮੌਜੂਦ ਹੈ, ਪਰ ਤੂੰ ਕਿਥੇ ਹੈਂ!

**ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥**
**ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥**

*(ਆਸਾ ਫਰੀਦ ਜੀ, ਪੰਨਾ 488)*

ਸ਼ਾਹ ਜਹਾਨ ਦੀ ਰੂਹ ਨੂੰ ਪੁੱਛਿਆ ਜਾਵੇ ਕਿ ਜਹਾਨ ਤਾਂ ਮੌਜੂਦ ਹੈ, ਐ ਸਾਰੇ ਜਹਾਨ ਦਾ ਮਾਲਕ ਅਖਵਾਣ ਵਾਲੇ, ਤੂੰ ਕਿਥੇ ਹੈਂ! ਸ਼ਾਹ ਜਹਾਨ ਦਾ ਲੜਕਾ ਮਹੀ-ਉਦ-ਦੀਨ, ਪਿਉ ਨੂੰ ਕੈਦ ਕੀਤਾ ਤੇ ਤਿੰਨ ਭਰਾਵਾਂ ਨੂੰ ਮਾਰ ਕੇ ਵੱਡੀ ਭੈਣ ਜਹਾਂ ਆਰਾ ਨੂੰ ਜੇਲ੍ਹ ਵਿਚ ਪਾ ਕੇ ਜਦ ਸਿੰਘਾਸਨ 'ਤੇ ਬੈਠਾ ਤਾਂ ਆਪਣਾ ਤਖ਼ੱਲਸ ਰੱਖਦਾ ਹੈ—ਔਰੰਗਜ਼ੇਬ। ਔਰੰਗ ਕਹਿੰਦੇ ਨੇ ਤਖ਼ਤ ਨੂੰ, ਜ਼ੇਬ ਕਹਿੰਦੇ ਨੇ ਸ਼ਿੰਗਾਰ ਨੂੰ; ਔਰੰਗਜ਼ੇਬ—ਤਖ਼ਤ ਦਾ ਸ਼ਿੰਗਾਰ, ਤਖ਼ਤ ਦੀ ਸ਼ੋਭਾ। ਕੌਣ ਪੁੱਛੇ ਉਸਦੀ ਰੂਹ ਨੂੰ ਕਿ ਤਖ਼ਤ ਤਾਂ ਮੌਜੂਦ ਹੈ, ਔਰੰਗਜ਼ੇਬ ਤੂੰ ਕਿਥੇ ਹੈਂ! ਜਿਸ ਵੱਡੇ ਸਿੰਘਾਸਨ 'ਤੇ ਬਾਦਸ਼ਾਹ ਬੈਠੇ, ਉਸ ਨੂੰ ਔਰੰਗ ਕਹਿੰਦੇ ਨੇ। ਜਿਸ ਛੋਟੇ 'ਤੇ ਅਹਿਲਕਾਰ ਬੈਠਦੇ ਨੇ, ਉਸ ਨੂੰ ਮਸਨਦ ਕਹਿੰਦੇ ਨੇ। ਜਿਥੇ ਬੈਠ ਕੇ ਰਾਗੀ ਸਿੰਘ ਕੀਰਤਨ ਕਰਦੇ ਨੇ, ਕਥਾਵਾਚਕ ਕਥਾ ਕਰਦੇ ਨੇ, ਉਸ ਨੂੰ ਮਸਨਦ ਕਹਿੰਦੇ ਨੇ। ਜਿਥੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਹੈ, ਇਸ ਨੂੰ ਫ਼ਾਰਸੀ ਵਿਚ ਔਰੰਗ ਕਹਿੰਦੇ ਨੇ। ਮਹੀ-ਉਦ-ਦੀਨ ਨੇ ਆਪਣਾ ਤਖ਼ੱਲਸ ਰੱਖਿਆ—ਔਰੰਗਜ਼ੇਬ (ਤਖ਼ਤ ਦੀ ਸ਼ੋਭਾ, ਤਖ਼ਤ ਦੀ ਮਹਿਮਾ, ਤਖ਼ਤ ਦਾ ਸ਼ਿੰਗਾਰ)। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜ਼ਫ਼ਰਨਾਮੇ ਦੀ ਬਾਣੀ ਦੇ ਰਾਹੀਂ ਜਿਹੜੀ ਚਿੱਠੀ ਔਰੰਗਜ਼ੇਬ ਨੂੰ ਭੇਜੀ (ਨਾਮਾ ਚਿੱਠੀ ਨੂੰ ਕਹਿੰਦੇ ਨੇ, ਜ਼ਫ਼ਰ ਜਿੱਤ ਨੂੰ); ਜਿੱਤ ਦੀ ਚਿੱਠੀ—ਜ਼ਫ਼ਰਨਾਮਾ। ਹੈਰਾਨਗੀ ਹੈ, ਬੱਚੇ ਸ਼ਹੀਦ ਹੋ ਗਏ, ਪਿਤਾ ਸ਼ਹੀਦ ਹੋ ਗਏ, ਕਿਲ੍ਹੇ ਮਿਸਮਾਰ ਹੋ ਗਏ, ਫ਼ੌਜਾਂ ਮਾਰੀਆਂ ਗਈਆਂ, ਧਨ-ਸੰਪਦਾ ਲੁੱਟੀ ਗਈ, ਤਾਂ ਵੀ ਕੋਈ ਕਹਿੰਦਾ ਹੈ—ਮੇਰੀ ਜਿੱਤ ਹੋਈ ਹੈ, ਹਾਰ ਨਹੀਂ ਹੋਈ। ਮੈਂ ਅਜੇ ਵੀ ਸੱਚ 'ਤੇ ਖੜ੍ਹਾ ਹਾਂ, ਸੱਚਾਈ

'ਤੇ ਖੜ੍ਹਾ ਹਾਂ। ਛੋਟੀਆਂ ਛੋਟੀਆਂ ਗੱਲਾਂ ਮਨੁੱਖ ਦੇ ਭਰੋਸੇ ਨੂੰ ਤੋੜ ਕੇ ਰੱਖ ਦਿੰਦੀਆਂ ਨੇ। ਮਨੁੱਖ ਦੀ ਸ਼ਰਧਾ ਨੂੰ ਛੋਟੀਆਂ ਛੋਟੀਆਂ ਗੱਲਾਂ ਤੋੜ ਕੇ ਰੱਖ ਦਿੰਦੀਆਂ ਹਨ। ਕਦੀ ਬਗ਼ੌਰ ਮੁਤਾਲਿਆ ਕਰਨਾ, ਦਰਿਆਵਾਂ ਦੇ ਵਹਿਣ ਮੁੱਠੀ ਭਰ ਰੇਤ ਦੇ ਨਾਲ ਨਹੀਂ ਮੋੜੇ ਜਾ ਸਕਦੇ। ਐਵੇਂ ਮੈਂ ਮੁੱਠੀ ਭਰ ਰੇਤ ਪਾ ਕੇ ਆਖਾਂ ਕਿ ਦਰਿਆ ਦੇ ਵਹਿਣ ਰੁਕ ਗਏ, ਨਹੀਂ। ਦਰਿਆਵਾਂ ਦੇ ਵਹਿਣ ਮੁੱਠੀ ਭਰ ਰੇਤ ਨਾਲ ਨਹੀਂ ਰੁਕਦੇ। ਜੀਵਨ ਦਾ ਬਹਾਉ, ਜੀਵਨ ਦਾ ਵਹਿਣ ਬਹੁਤ ਛੋਟੀਆਂ ਛੋਟੀਆਂ ਗੱਲਾਂ ਨੇ ਰੋਕਿਆ ਹੋਇਆ ਹੈ। ਮਨੁੱਖ ਕਹਿੰਦਾ ਹੈ ਕਿ ਮੇਰਾ ਉਹ ਕੰਮ ਹੋ ਜਾਏਗਾ ਤਾਂ ਅੰਮ੍ਰਿਤ ਛਕ ਲਵਾਂਗਾ; ਜ਼ਰਾ ਮਾਹੌਲ ਠੀਕ ਹੋਵੇ ਤਾਂ ਅੰਮ੍ਰਿਤ ਵੇਲੇ ਉਠਾਂਗਾ; ਜ਼ਰਾ ਉਹ ਕੰਮ ਸਿਰੇ ਚੜ੍ਹ ਜਾਏ ਤਾਂ ਬਾਣੀ ਵੀ ਪੜ੍ਹਾਂਗਾ; ਮੇਰਾ ਉਹ ਮਸਲਾ ਹੱਲ ਹੋ ਜਾਏ, ਤੇਰੇ ਮਾਰਗ 'ਤੇ ਚੱਲਾਂਗਾ। ਹੁਣ ਕੀ ਹੈ, ਮੁੱਠੀ ਭਰ ਰੇਤ ਨੇ ਜੀਵਨ ਨੂੰ ਰੋਕ ਰੱਖਿਆ ਹੈ।

ਇਕ ਦਰਿਆ ਅਗਰ ਸਾਗਰ ਤਕ ਨਹੀਂ ਪਹੁੰਚ ਸਕਿਆ ਤਾਂ ਹੋ ਸਕਦਾ ਹੈ ਕਿ ਉਸਦਾ ਰਸਤਾ ਬਹੁਤ ਵੱਡੀਆਂ ਚੱਟਾਨਾਂ ਨੇ ਰੋਕ ਰੱਖਿਆ ਹੈ, ਪਰ ਦਰਿਆ ਐਸਾ ਹੈ ਕਿ ਚੱਟਾਨਾਂ ਨੂੰ ਵੀ ਤੋੜ ਦਿੰਦਾ ਹੈ। ਵਿਚਾਰਾ ਰੁਕਦਾ ਹੈ, ਤਾਕਤ ਇਕੱਠੀ ਕਰਦਾ ਹੈ, ਪਾਣੀ ਸੰਗ੍ਰਹਿ ਕਰਦਾ ਹੈ, ਸ਼ਕਤੀ ਇਕੱਠੀ ਕਰਦਾ ਹੈ। ਪਾਣੀ ਦਾ ਬਹਾਉ ਵੱਡੀਆਂ-ਵੱਡੀਆਂ ਚੱਟਾਨਾਂ ਨੂੰ ਤੋੜ ਕੇ ਰੱਖ ਦਿੰਦਾ ਹੈ। ਹਿਮਾਲਿਆ ਪਹਾੜ ਦੀਆਂ ਵੱਡੀਆਂ ਵੱਡੀਆਂ ਚੱਟਾਨਾਂ ਨੂੰ ਤੋੜ ਕੇ ਗੰਗਾ ਹਜ਼ਾਰਾਂ ਮੀਲਾਂ ਦਾ ਸਫ਼ਰ ਕਰ ਕੇ ਸਾਗਰ ਵਿਚ ਲੀਨ ਹੁੰਦੀ ਹੈ। ਬੜੇ ਵੱਡੇ ਵੱਡੇ ਪਹਾੜਾਂ ਦੇ ਸੀਨੇ ਤੋੜ ਕੇ, ਰਸਤੇ ਬਣਾ ਕੇ ਦਰਿਆ, ਸਾਗਰ ਤਕ ਪਹੁੰਚਦੇ ਨੇ। ਰਸਤੇ ਵਿਚ ਕਿਧਰੇ ਮਾਰੂਥਲ ਆ ਜਾਂਦਾ ਹੈ, ਉਹ ਰੋਕਦਾ ਹੈ। ਦਰਿਆਵਾਂ ਨੂੰ ਇਥੇ ਵੀ ਸੰਘਰਸ਼ ਕਰਨਾ ਪੈਂਦਾ ਹੈ। ਅਗਰ ਕੋਈ ਵਗਦੀ ਹੋਈ ਧਾਰਾ ਸਾਗਰ ਤਕ ਨਹੀਂ ਪਹੁੰਚ ਸਕਦੀ ਹੋਵੇਗੀ ਤਾਂ ਕਹਿਣਾ ਪਏਗਾ ਕਿ ਉਸਦੇ ਕੋਲ ਬਹਾਉ ਕਮਜ਼ੋਰ ਹੋਵੇਗਾ, ਉਸਦੇ ਕੋਲ ਪਾਣੀ ਥੋੜ੍ਹਾ ਹੋਵੇਗਾ, ਉਸਦੇ ਕੋਲ ਸ਼ਰਧਾ ਕਮਜ਼ੋਰ ਹੋਵੇਗੀ, ਉਸਦਾ ਅਭਿਆਸ ਥੋੜ੍ਹਾ ਹੋਵੇਗਾ, ਉਸਦਾ ਜਪ ਤਪ ਥੋੜ੍ਹਾ ਹੋਵੇਗਾ। ਅਗਰ ਕੋਈ ਵਗਦੀ ਹੋਈ ਧਾਰਾ ਸਮੁੰਦਰ ਤਕ ਨਹੀਂ ਪਹੁੰਚ ਸਕੀ ਤਾਂ ਉਸਦੇ ਵੱਡੇ ਵੱਡੇ ਕਾਰਨ ਦੱਸਦੇ ਨੇ, ਯਾ ਤਾਂ ਸੂਰਜ ਦੀਆਂ ਕਿਰਨਾਂ ਨੇ ਹੀ ਸੁਕਾ ਦਿੱਤਾ ਹੋਵੇਗਾ ਯਾ ਮਾਰੂਥਲ ਦੀ ਜ਼ਮੀਨ ਨੇ ਹੀ ਜਜ਼ਬ ਕਰ ਲਿਆ ਹੋਵੇਗਾ।

ਕਿਤਨੇ ਜੀਵਨ, ਕਿਤਨੀਆਂ ਜ਼ਿੰਦਗੀਆਂ ਦੁਖਾਂ ਨੇ ਹੀ ਸੁਕਾ ਕੇ ਰੱਖ ਦਿੱਤੀਆਂ ਹਨ! ਪਤਾ ਨਹੀਂ ਕਿਤਨੀਆਂ ਹੀ ਜ਼ਿੰਦਗੀਆਂ ਸੁਖਾਂ ਨੇ ਹੀ ਆਪਣੇ ਵਿਚ ਜਜ਼ਬ ਕਰ ਲਈਆਂ ਨੇ। ਕੋਈ ਦੁਖ ਕਰਕੇ ਨਾਮ ਨਹੀਂ ਜਪਦਾ, ਔਰ

ਕੋਈ ਸੁਖ ਕਰਕੇ ਨਾਮ ਨਹੀਂ ਜਪਦਾ। ਸੁਖ ਵੀ ਕਈਆਂ ਲਈ ਦੁਖ ਹੀ ਬਣੇ ਹੋਏ ਨੇ। ਮਹਾਰਾਜ ਨੇ ਐਵੇਂ ਹੀ ਨਹੀਂ ਕਹਿ ਦਿੱਤਾ:

**ਦੁਖੁ ਦਾਰੂ ਸੁਖੁ ਰੋਗੁ ਭਇਆ... ॥** *(ਆਸਾ ਕੀ ਵਾਰ ਮ: ੧, ਪੰਨਾ 469)*

ਜਿਸ ਮਨੁੱਖ ਲਈ ਸੁਖ ਰੋਗ ਬਣ ਗਏ, ਉਨ੍ਹਾਂ ਨੂੰ ਸੁੱਖਾਂ ਨੇ ਅੱਯਾਸ਼ ਬਣਾ ਦਿੱਤਾ, ਅਹੰਕਾਰੀ ਬਣਾ ਦਿੱਤਾ। ਸੁੱਖਾਂ ਨੇ ਆਲਸੀ, ਦਲਿਦਰੀ ਬਣਾ ਦਿੱਤਾ। ਸੁੱਖਾਂ ਨੇ ਮਨਮੁਖ ਬਣਾ ਦਿੱਤਾ। ਇਹ ਮਨੁੱਖ ਕਥਾ ਕੀਰਤਨ ਨਾਲ ਜਾਗ ਨਹੀਂ ਸਕਦਾ, ਇਹ ਤਾਂ ਉਸਨੇ ਸੁਣਨੀ ਹੀ ਨਹੀਂ। ਇਸ ਮਨੁੱਖ ਦਾ ਸੁਧਾਰ ਗੁਰਦੁਆਰੇ, ਮੰਦਿਰ, ਮਸਜਿਦ ਨਹੀਂ ਕਰ ਸਕਦੇ; ਇਨ੍ਹਾਂ ਵਿਚ ਤਾਂ ਇਸ ਨੇ ਜਾਣਾ ਹੀ ਨਹੀਂ। ਇਸ ਮਨੁੱਖ ਦਾ ਸੁਧਾਰ ਪੀਰ, ਪੈਗ਼ੰਬਰ, ਗੁਰੂ ਵੀ ਨਹੀਂ ਕਰ ਸਕਦੇ, ਕਿਉਂਕਿ ਇਸਨੇ ਗੱਲ ਹੀ ਨਹੀਂ ਸੁਣਨੀ। ਕੀ ਫਿਰ ਇਸਦਾ ਕੋਈ ਇਲਾਜ ਨਹੀਂ ? ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੈ; ਕੋਈ ਬਹੁਤ ਵੱਡੇ ਦੁਖ ਦੀ ਇਸ ਨੂੰ ਚੋਟ ਲੱਗੇ ਤਾਂ ਫਿਰ ਉਹ ਦੁਖ ਦਾਰੂ ਬਣੇ:

**ਦੁਖੁ ਦਾਰੂ ਸੁਖੁ ਰੋਗੁ ਭਇਆ... ॥**

ਐਸਾ ਦੁਖ ਜਿਸਦਾ ਸਿਵਾਏ ਪਰਮਾਤਮਾ ਤੋਂ ਕੋਈ ਇਲਾਜ ਹੀ ਨਹੀਂ। ਪਰਿਵਾਰ ਤੋਂ ਤੇ ਸੰਸਾਰ ਤੋਂ ਬੇਸਹਾਰਾ ਹੋ ਜਾਏ, ਸਾਰੇ ਸਹਾਰੇ ਡਿੱਗ ਜਾਣ ਤਾਂ ਫਿਰ ਹਿਰਦੇ ਦੀ ਗਹਿਰਾਈ ਤੋਂ ਨਿਕਲਦੀ ਹੈ ਅਰਦਾਸ ਕਿ ਹੇ ਗੁਰੂ! ਹੁਣ ਤੂੰ ਹੀ ਸਹਾਰਾ ਹੈਂ। ਹੇ ਪ੍ਰਭੂ! ਹੁਣ ਤੂੰ ਹੀ ਸਹਾਰਾ ਹੈਂ। ਸਾਰੇ ਸੰਸਾਰੀ ਲੋਕ ਕਹਿੰਦੇ ਹਨ ਕਿ ਆਖ਼ਰੀ ਸਹਾਰਾ ਪਰਮਾਤਮਾ ਨਹੀਂ, ਬਲਕਿ ਸਭ ਤੋਂ ਪਹਿਲਾ ਸਹਾਰਾ ਪਰਮਾਤਮਾ ਹੈ। ਆਖ਼ਰੀ ਕਿਉਂ ? ਸਾਰੇ ਆਸਰੇ ਜਵਾਬ ਦੇ ਜਾਣ ਤਾਂ ਫਿਰ ਬੰਦਾ ਕਹਿੰਦਾ ਹੈ ਕਿ ਹੇ ਪ੍ਰਭੂ! ਹੁਣ ਤੂੰ ਹੀ ਸਹਾਰਾ ਹੈਂ। ਪਰ ਨਹੀਂ, ਅਗਰ ਸ਼ੁਰੂ ਤੋਂ ਹੀ ਮਨੁੱਖ ਪਰਮਾਤਮਾ ਦਾ ਸਹਾਰਾ ਲੈ ਲਵੇ, ਯਕੀਨ ਜਾਣੋਂ ਕਦੀ ਬੇ-ਆਸਰਾ ਹੋਵੇ ਹੀ ਨਾ, ਕਿਉਂਕਿ ਪਰਮਾਤਮਾ ਸਦੀਵੀ ਹੈ। ਦੇਖਣ ਵਿਚ ਆਇਆ ਹੈ ਕਿ ਕਈਆਂ ਨੂੰ ਦੁਖਾਂ ਨੇ ਹੀ ਸੁਕਾ ਕੇ ਰੱਖ ਦਿੱਤਾ ਹੈ; ਇਤਨੇ ਦੁਖੀ, ਇਤਨੇ ਬੇਚੈਨ, ਇਤਨੇ ਪਰੇਸ਼ਾਨ, ਤੜਪਦੇ ਹੋਏ ਬੈਠਣਗੇ ਗੁਰਦੁਆਰਿਆਂ ਵਿਚ। ਹੱਥ ਵਿਚ ਗੁਟਕਾ ਪਕੜ ਹੀ ਨਹੀਂ ਸਕਦੇ, ਬਾਣੀ ਪੜ੍ਹੀ ਹੀ ਨਹੀਂ ਜਾਂਦੀ। ਆਪਣੇ ਦੁਖ ਤੋਂ, ਪਰੇਸ਼ਾਨੀ ਤੋਂ ਛੁਟਕਾਰਾ ਹੀ ਨਹੀਂ ਮਿਲਦਾ। ਪਾਠ ਕੌਣ ਕਰੇ! ਵਿਆਕੁਲਤਾ ਖਹਿੜਾ ਹੀ ਨਹੀਂ ਛੱਡਦੀ। ਵਾਹਿਗੁਰੂ ਵਾਹਿਗੁਰੂ ਕੌਣ ਜਪੇ; ਕੌਣ ਕੀਰਤਨ ਸੁਣੇ; ਗੁਰੂ ਕੋਲ ਕੌਣ ਬੈਠੇ! ਮਨੁੱਖ ਪਰਿਵਾਰ ਕੋਲ, ਪੁੱਤਰ ਕੋਲ, ਮਿੱਤਰ ਕੋਲ ਬੈਠਦਾ ਹੈ, ਪਤਨੀ ਕੋਲ ਬੈਠਦਾ ਹੈ, ਪਤਨੀ ਪਤੀ ਕੋਲ ਬੈਠਦੀ ਹੈ, ਪਰਮਾਤਮਾ ਕੋਲ ਕੌਣ ਬੈਠਦਾ ਹੈ! ਯਕੀਨ ਜਾਣੋਂ, ਸ਼ਰਧਾ

ਨਾਲ ਗੁਰੂ ਕੋਲ ਬੈਠਣਾ ਵੀ ਬੜਾ ਲਾਭਕਾਰੀ ਹੈ। ਸਿਰਫ਼ ਇਤਨਾ ਹੀ ਮਹਿਸੂਸ ਹੋਵੇ ਕਿ ਮੈਂ ਗੁਰੂ ਕੋਲ ਬੈਠਾ ਹਾਂ :

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥** *(ਆਸਾ ਮ: ੫, ਪੰਨਾ 394)*

ਮਨੁੱਖ ਨੂੰ ਸਾਰੇ ਰਿਸ਼ਤੇਦਾਰਾਂ ਦੇ ਕੋਲ ਬੈਠਣਾ ਆਉਂਦਾ ਹੈ, ਪਰ ਪਰਮਾਤਮਾ ਕੋਲ ਬੈਠਣਾ ਨਹੀਂ ਆਉਂਦਾ। ਗੁਰੂ ਕੋਲ ਸ਼ਰਧਾ ਨਾਲ ਬੈਠਣਾ ਹੁੰਦਾ ਹੈ, ਭਾਵਨਾ ਨਾਲ ਬੈਠਣਾ ਹੁੰਦਾ ਹੈ। ਪੰਜਾਬੀ ਦੇ ਸੰਤ ਕਵੀ ਭਾਈ ਵੀਰ ਸਿੰਘ ਜੀ ਦੀ ਇਕ ਰਚਨਾ ਹੈ; ਪਹਿਲਗਾਮ ਵਿਚ ਇਕ ਵਗਦੇ ਹੋਏ ਝਰਨੇ ਦੇ ਕਿਨਾਰੇ ਬੈਠੇ ਸਨ, ਪਾਣੀ ਦਾ ਬੜਾ ਤੇਜ਼ ਬਹਾਉ ਦੇਖ ਕੇ ਗਹਿਰੇ ਚਿੰਤਨ ਵਿੱਚੋਂ ਕਵਿਤਾ ਦਾ ਜਨਮ ਹੋਇਆ, ਕਹਿੰਦੇ ਨੇ :

*ਵਹਿੰਦਾ ਵਗਦਾ ਪਾਣੀ ਤੱਕ ਕੇ ਦਿਲ ਮੇਰਾ ਵਗ ਟੁਰਿਆ।*
*ਡਾਢਾ ਨਿਰਮਲ ਸਵੱਛ ਤੇ ਸੋਹਣਾ ਦਿਲ ਉਸ ਅੰਦਰ ਖੁਰਿਆ।*
*ਐਪਰ ਡਾਢੀ ਚੀਖ ਸੀ ਉਠੀ ਜਾਂ ਪੱਥਰਾਂ ਨਾਲ ਵੱਜਿਆ।*
*ਠੇਡੇ ਠੁੱਡੇ ਖਾ ਕੇ ਆਖ਼ਰ ਪਿੱਛਾਂ ਘਰ ਨੂੰ ਮੁੜਿਆ।*
*ਪਿੱਛੇ ਮੁੜਦੇ ਪਾਣੀ ਤੱਕ ਕੇ ਮਾਰੀ ਇਕ ਕਿਲਕਾਰੀ।*
*ਠੋਕਰਾਂ ਬਾਝ ਨਾ ਮੰਜ਼ਲ ਮਿਲਦੀ ਦੁੱਖਾਂ ਬਾਝ ਨਾ ਯਾਰੀ।*

ਕਿਤਨੇ ਪੱਥਰਾਂ ਨਾਲ ਟਕਰਾ ਕੇ, ਕਿਤਨੀਆਂ ਚੱਟਾਨਾਂ ਨਾਲ ਟਕਰਾ ਕੇ ਤੇ ਕਿਤਨੇ ਮਾਰੂਥਲਾਂ ਨਾਲ ਲੜ ਕੇ ਵਗਦੀ ਹੋਈ ਧਾਰਾ ਸਾਗਰ ਤਕ ਪਹੁੰਚਦੀ ਹੈ। ਮਨੁੱਖ ਦੀ ਜ਼ਿੰਦਗੀ ਦੀ ਜੀਵਨ ਧਾਰਾ ਤਾਂ ਰੁਕ ਗਈ। ਕਿਧਰੇ ਪਰਿਵਾਰਕ ਸਮੱਸਿਆਵਾਂ ਵਿਚ, ਕਿਧਰੇ ਆਰਥਿਕ ਸਮੱਸਿਆਵਾਂ ਵਿਚ, ਕਿਧਰੇ ਰਾਜਨੀਤਿਕ ਸਮੱਸਿਆਵਾਂ ਕਰਕੇ ਰੁਕ ਗਈ। ਛੋਟੇ ਛੋਟੇ ਪੱਥਰਾਂ ਨੇ ਮਨੁੱਖੀ ਜੀਵਨ ਨੂੰ ਰੋਕੀ ਰੱਖਿਆ ਹੈ। ਜੀਵਨ ਦੀ ਧਾਰਾ ਨੂੰ ਬਹੁਤ ਛੋਟੀਆਂ ਛੋਟੀਆਂ ਗੱਲਾਂ ਨੇ ਰੋਕੀ ਰੱਖਿਆ ਹੈ। ਬਹੁਤ ਛੋਟੀਆਂ ਗੱਲਾਂ ਨੂੰ ਸਾਡੀ ਮੂਰਖਤਾ ਜਨਮ ਦਿੰਦੀ ਹੈ। ਐਹ ਕਿਉਂ ਐਸਾ ਹੈ, ਇੰਜ ਹੋਣਾ ਚਾਹੀਦਾ ਹੈ। ਐ ਮਨੁੱਖ! ਜਿਸ ਨੇ ਐਡਾ ਵੱਡਾ ਸੰਸਾਰ ਬਣਾਇਆ ਹੈ, ਉਸਦੀ ਮਰਿਆਦਾ ਸਮਝ :

**ਤੁਧੁ ਸੰਸਾਰੁ ਉਪਾਇਆ ॥**
**ਸਿਰੇ ਸਿਰਿ ਧੰਧੇ ਲਾਇਆ ॥**
**ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥**

*(ਸਿਰੀਰਾਗੁ ਮ: ੧, ਪੰਨਾ 71)*

ਐ ਮਨੁੱਖ! ਤੂੰ ਪਰਮਾਤਮਾ ਵਿਚ ਸ਼ਰਧਾ ਤੇ ਭਾਵਨਾ ਰੱਖ। ਜੀਵਨ ਦਾ ਬਹਾਉ ਰੁਕਿਆ ਪਿਆ ਹੈ; ਪਰ ਪਿਆਸ ਹੈ ਕਿ ਐਸਾ ਜੀਵਨ ਮਿਲੇ ਜੋ ਕਦੀ ਮੌਤ ਦੀ ਆਗੋਸ਼ ਵਿਚ ਜਾਵੇ ਹੀ ਨਾ; ਐਸਾ ਸੁਖ ਮਿਲੇ ਜੋ ਕਦੀ ਦੁਖ ਵਿਚ ਨਾ

ਬਦਲੇ; ਐਸਾ ਹਾਸਾ ਮਿਲੇ ਜੋ ਕਦੇ ਰੋਣਿਆਂ ਵਿਚ ਤਬਦੀਲ ਹੀ ਨਾ ਹੋਵੇ। ਇਕ ਆਲਮ ਇੰਝ ਲਿਖਦਾ ਹੈ :

*ਫੂਲ ਖਿਲਤਾ ਹੈ ਮੁਰਝਾਨੇ ਕਾ ਤਖ਼ੱਈਅਲ ਲੇਕਰ।*
*ਜਿਸੇ ਹੰਸਤਾ ਹੂਆ ਪਾਉਗੇ ਵੋਹ ਪਰੇਸ਼ਾਂ ਹੋਗਾ।*

ਇਹ ਜੋ ਹੱਸਦਾ ਪਿਆ ਹੈ, ਪਤਾ ਨਹੀਂ ਇਸਦੇ ਹਾਸੇ ਵਿਚ ਕਿਤਨੇ ਹੰਝੂ ਛੁਪੇ ਹੋਏ ਨੇ। ਇਹ ਚਿਕਨੇ-ਚੁਪੜੇ ਮੱਥੇ ਪਤਾ ਨਹੀਂ ਕਿਤਨੇ ਰੋਣੇ ਛੁਪਾਈ ਬੈਠੇ ਨੇ। ਤੜਪ ਹੈ ਕਿ ਐਸਾ ਹਾਸਾ ਮਿਲੇ, ਜਿਸ ਵਿਚ ਕਦੇ ਰੋਣਾ ਨਾ ਮਿਲੇ; ਐਸਾ ਨਫ਼ਾ ਮਿਲੇ, ਜਿਸ ਵਿਚ ਕਦੇ ਕੋਈ ਨੁਕਸਾਨ ਨਾ ਹੋਵੇ; ਐਸੀ ਇੱਜ਼ਤ ਹੋਵੇ, ਜਿਸ ਵਿਚ ਕਦੇ ਕੋਈ ਬੇ-ਇੱਜ਼ਤੀ ਨਾ ਹੋਵੇ ਔਰ ਐਸਾ ਸੁਖ ਮਿਲੇ, ਜੋ ਕਦੇ ਦੁਖ ਵਿਚ ਨਾ ਬਦਲੇ। ਹਾਂ, ਐਸਾ ਸੁਖ ਹੈ ਜੋ ਕਦੀ ਦੁਖ ਵਿਚ ਨਹੀਂ ਬਦਲਦਾ, ਤਦੇ ਹੀ ਜੀਵਨ ਵਿਚ ਪਿਆਸ ਹੈ; ਐਸਾ ਮਹਾਂ-ਰਸ ਹੈ ਜੋ ਕਦੀ ਬੇ-ਰਸ ਨਹੀਂ ਹੁੰਦਾ। ਐਸਾ ਜੀਵਨ ਹੈ, ਜਿਸ ਨੂੰ ਮੌਤ ਖਾ ਹੀ ਨਹੀਂ ਸਕਦੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥**

*(ਸਿਰੀਰਾਗੁ ਮਹਲਾ ੫, ਪੰਨਾ 44)*

ਹੁਣ ਤੁਸੀਂ ਘਰ ਉਥੇ ਬਣਾਇਆ ਹੈ, ਜਿਥੇ ਜੰਮਣਾ ਹੀ ਕੋਈ ਨਹੀਂ। ਤੇ ਜਦ ਜੰਮਣਾ ਹੀਂ ਕੋਈ ਨਹੀਂ ਤਾਂ ਫਿਰ ਮਰਨ ਵੀ ਕੋਈ ਨਹੀਂ ਹੈ। ਹਰ ਜਨਮ, ਮਰਨ ਵਿਚ ਬਦਲਦਾ ਹੈ। ਜੋ ਕੁਝ ਸਮੇਂ (ਵਕਤ) ਵਿਚ ਬਣਿਆ ਹੈ, ਉਹ ਮਿਟੇਗਾ। ਸਮੇਂ ਨੂੰ ਕਾਲ ਕਹਿੰਦੇ ਨੇ; ਕਾਲ ਦੇ ਅਰਥ ਨੇ—ਸਮਾਂ :

**ਕਾਲ ਪਾਇ ਬ੍ਰਹਮਾ ਬਪੁ ਧਰਾ ॥**
**ਕਾਲ ਪਾਇ ਸਿਵ ਜੂ ਅਵਤਰਾ ॥**
**ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥**
**ਸਕਲ ਕਾਲ ਕਾ ਕੀਆ ਤਮਾਸਾ ॥** *(ਬੇਨਤੀ ਚੌਪਈ, ਪਾ: ੧੦)*

ਸਭ ਕਾਲ ਦਾ ਹੀ ਤਮਾਸ਼ਾ ਹੈ। ਇਹ ਕਾਇਆ, ਇਹ ਸਰੀਰ ਸਮੇਂ ਦਾ ਤਾਂ ਹੀ ਤਮਾਸ਼ਾ (ਖੇਲ) ਹੈ। ਕੋਈ 40, 50, 60, 70, 80 ਸਾਲ ਪਹਿਲੇ ਇਹ ਸਰੀਰ ਨਹੀਂ ਸੀ, ਪਰ ਸਮਾਂ ਤਾਂ ਸੀ। ਸਮਾਂ ਤਾਂ ਰਹੇਗਾ, ਪਰ ਇਹ ਸਰੀਰ ਨਹੀਂ ਰਹੇਗਾ। ਸਮੇਂ ਵਿਚ ਸਭ ਕੁਝ ਪੈਦਾ ਹੁੰਦਾ ਹੈ, ਪਰ ਸਮਾਂ ਸਭ ਕੁਝ ਨੂੰ ਖਾ ਵੀ ਜਾਂਦਾ ਹੈ। ਇਸੇ ਲਈ ਮੇਰੇ ਸਤਿਗੁਰੂ ਜੀ ਕਹਿੰਦੇ ਨੇ—"ਕਾਲ ਪਾਇ ਬ੍ਰਹਮਾ ਬਪੁ ਧਰਾ ॥" ਕਾਲ ਨੇ ਤਾਂ ਬ੍ਰਹਮਾ ਦੇ ਸਰੀਰ ਨੂੰ ਵੀ ਖਾ ਲਿਆ। ਸਮਾਂ ਤਾਂ ਸ਼ਿਵ ਜੀ ਤੇ ਵਿਸ਼ਨੂੰ ਦੇ ਸਰੀਰ ਨੂੰ ਵੀ ਖਾ ਗਿਆ। ਸਮਾਂ ਤਾਂ ਬੜੇ ਬੜੇ ਪੀਰ,

ਪੈਗ਼ੰਬਰ, ਅਵਤਾਰਾਂ ਤੇ ਗੁਰੂਆਂ ਦੇ ਸਰੀਰਾਂ ਨੂੰ ਵੀ ਖਾ ਜਾਂਦਾ ਹੈ ਔਰ ਖਾਂਦਾ ਰਿਹਾ ਹੈ। ਸਰੀਰ ਕਦੀ ਵੀ ਕਿਸੇ ਦਾ ਨਹੀਂ ਰਹਿੰਦਾ। ਸਮੇਂ ਵਿਚ ਜੋ ਬਣਿਆ ਹੈ, ਸਮਾਂ ਉਸ ਨੂੰ ਖਾ ਜਾਂਦਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਾਂ ਇਥੋਂ ਤਕ ਕਹਿੰਦੇ ਨੇ:

**ਜਲ ਕਹਾ, ਥਲ ਕਹਾ, ਗਗਨ ਕੇ ਗਉਨ ਕਹਾ,**
**ਕਾਲ ਕੇ ਬਨਾਇ ਸਬੈ, ਕਾਲ ਹੀ ਚਬਾਹਿੰਗੇ॥** *(ਅਕਾਲ ਉਸਤਤਿ)*

ਇਥੇ ਜਲ ਵਿਚ ਰਹਿਣ ਵਾਲੇ ਜੰਤੂ ਤੇ ਆਕਾਸ਼ ਵਿਚ ਉਡਣ ਵਾਲੇ ਪੰਛੀ, ਧਰਤੀ 'ਤੇ ਟੁਰਨ ਵਾਲੇ ਮਨੁੱਖ ਤੇ ਪਸ਼ੂ; ਕਾਲ ਸਾਰਿਆਂ ਨੂੰ ਖਾ ਜਾਂਦਾ ਹੈ। ਚਾਹੇ ਆਸਮਾਨ ਵਿਚ ਉਡਦੇ ਪਏ ਨੇ, ਚਾਹੇ ਸਾਗਰ ਵਿਚ ਤਰਦੇ ਪਏ ਨੇ, ਚਾਹੇ ਜ਼ਮੀਨ 'ਤੇ ਚੱਲ ਰਹੇ ਨੇ, ਕਾਲ (ਸਮਾਂ) ਸਾਰਿਆਂ ਨੂੰ ਖਾ ਜਾਂਦਾ ਹੈ। ਫਿਰ ਗੁਰੂ ਨਾਨਕ ਦੇਵ ਜੀ ਤੋਂ ਪੁੱਛੀਏ ਕਿ ਆਪ ਜੀ ਨੇ ਆਪਣਾ ਘਰ ਫਿਰ ਕਿਥੇ ਬਣਾਇਆ:

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥**
*(ਸਿਰੀਰਾਗੁ ਮਹਲਾ ੧, ਪੰਨਾ 44)*

'ਜਰਾ' ਕਹਿੰਦੇ ਨੇ ਬੁਢੇਪੇ ਨੂੰ। ਜਨਮ ਤੇ ਮੌਤ ਵੀ ਨਹੀਂ ਹੈ। ਪੁੱਛੀਏ ਬਾਬਾ ਜੀ ਨੂੰ ਕਿ ਅਸੀਂ ਵੀ ਇਕ ਪਲਾਟ ਉਥੇ ਲੈ ਲਈਏ। ਅਸੀਂ ਵੀ ਉਥੇ ਮਕਾਨ (ਘਰ) ਬਣਾ ਲਈਏ। ਤੁਸੀਂ ਸਾਨੂੰ ਵੀ ਉਹ ਥਾਂ ਦੱਸੋ। ਯਕੀਨ ਜਾਣੋਂ, ਸਾਰੇ ਰਹਿਬਰੀ ਪੁਰਸ਼ ਉਸ ਦਾ ਰਸਤਾ ਦੱਸਦੇ ਨੇ ਔਰ ਦੱਸਦਿਆਂ ਦੱਸਦਿਆਂ ਥੱਕ ਕੇ ਟੁਰ ਜਾਂਦੇ ਨੇ। ਪਰ ਉਨ੍ਹਾਂ ਦੇ ਦੱਸੇ ਗਏ ਰਸਤਿਆਂ 'ਤੇ ਚੱਲਦਾ ਕੋਈ ਵੀ ਨਹੀਂ।

ਕੁਰਾਨ ਦੀਆਂ ਆਇਤਾਂ ਦੁਹਰਾ ਦੁਹਰਾ ਕੇ ਮੁਹੰਮਦ ਸਾਹਿਬ ਰੁਖ਼ਸਤ ਹੋ ਗਏ। ਕੌਣ ਚੱਲ ਰਿਹਾ ਹੈ ਕੁਰਾਨ ਦੇ ਉਪਦੇਸ਼ਾਂ 'ਤੇ! ਪ੍ਰੇਮ ਦੇ ਗੀਤ ਗਾਉਂਦਿਆਂ ਗਾਉਂਦਿਆਂ ਈਸਾ ਜੀ ਰੁਖ਼ਸਤ ਹੋ ਗਏ; ਕੌਣ ਇਸ ਦਰਸਾਏ ਮਾਰਗ 'ਤੇ ਚੱਲ ਰਿਹਾ ਹੈ! ਈਸਾਈਆਂ ਦੇ ਤਾਂ ਪਰਿਵਾਰਾਂ ਦੇ ਪਰਿਵਾਰ ਵੀ ਟੁੱਟ ਗਏ ਨੇ, ਕੀ ਪਿਆਰ ਕਰਨਗੇ ਇਹ ਸਾਰੇ ਜਗਤ ਨੂੰ! ਗੁਰਮਤਿ ਦੀ ਸੇਧ ਦੇਂਦਿਆਂ ਦੇਂਦਿਆਂ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਥੱਕ ਗਏ, ਕੌਣ ਗੁਰੂ ਕੋਲੋਂ ਮਤਿ ਲੈਂਦਾ ਹੈ, ਕੌਣ ਗੁਰੂ ਦੀ ਮਤਿ 'ਤੇ ਚੱਲ ਰਿਹਾ ਹੈ! 'ਗਿਆਨ ਹੀ ਭਗਵਾਨ ਹੈ'—ਐਸਾ ਨਾਅਰਾ ਲਾਉਂਦਿਆਂ ਲਾਉਂਦਿਆਂ ਹਿੰਦੂ ਰਿਸ਼ੀ ਥੱਕ ਗਏ, ਕੌਣ ਗਿਆਨ ਦੇ ਮਾਰਗ 'ਤੇ ਚੱਲਦਾ ਹੈ! ਰਸਤਾ ਦੱਸਦਿਆਂ ਦੱਸਦਿਆਂ ਥੱਕ ਗਏ, ਪਰ ਕੋਈ ਚੱਲਦਾ ਨਹੀਂ। ਅਗਰ ਕਿਸੇ ਮਨੁੱਖ ਦੇ ਅੰਦਰ ਸ਼ੌਕ ਪੈਦਾ ਹੁੰਦਾ ਵੀ ਹੈ, ਤਾਂ ਉਸ ਰਸਤੇ 'ਤੇ ਚੱਲਣ ਲਈ, ਉਸਦੀ ਸਾਰੀ ਜ਼ਿੰਦਗੀ

ਤਿਆਗੀ ਵਿਚ ਹੀ ਲੰਘ ਜਾਂਦੀ ਹੈ, ਪਰ ਚੱਲਦਾ ਨਹੀਂ। ਭਾਈ ਗੁਰਦਾਸ ਜੀ ਉਸਦਾ ਜ਼ਿਕਰ ਕਰਦੇ ਹਨ:

**ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ,**
**ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ ॥੪੩੯॥** *(ਕਬਿੱਤ ਸਵੱਯੇ)*

ਡਾਕਟਰ ਮੁਹੰਮਦ ਇਕਬਾਲ ਇਸ ਨੂੰ ਆਪਣੇ ਆਲਿਮਾਨਾ ਢੰਗ ਨਾਲ ਬਿਆਨ ਕਰਦਾ ਹੈ:

*ਕਾਫ਼ਲੇ ਯਾ ਬੜ ਗਏ ਯਾ ਮਿਟ ਗਏ,*
*ਰਾਸਤੇ ਸੁਨਸਾਨ ਨਜ਼ਰ ਆਤੇ ਹੈਂ।*

ਐ ਖ਼ੁਦਾ! ਤੇਰੇ ਮਾਰਗ 'ਤੇ ਜੋ ਚੱਲੇ ਸਨ ਕੁਝ ਪਹੁੰਚ ਗਏ, ਕੁਝ ਰਸਤੇ ਵਿਚ ਹੀ ਰੇਤ ਹੋ ਗਏ, ਖ਼ਾਕ ਹੋ ਗਏ, ਮਰ-ਖੱਪ ਗਏ। ਤੇਰਾ ਰਸਤਾ ਉਜੜ ਗਿਆ ਹੈ, ਕੋਈ ਚੱਲਦਾ ਹੀ ਨਹੀਂ। ਉਜੜਿਆ ਹੋਇਆ ਰਸਤਾ ਕਿਸ ਨੂੰ ਕਹਿੰਦੇ ਹਨ, ਸੁੰਨਸਾਨ ਰਸਤਾ ਕਿਸ ਨੂੰ ਕਹਿੰਦੇ ਨੇ—ਜਿਸ ਰਸਤੇ ਕੋਈ ਚੱਲਿਆ ਹੀ ਨਹੀਂ। ਕਬੀਰ ਕਹਿੰਦੇ ਨੇ ਕਿ ਹਰ ਰਸਤੇ 'ਤੇ ਭੀੜ ਹੈ, ਕਲੱਬ ਦੀ ਤਰਫ਼, ਥੀਏਟਰ ਦੀ ਤਰਫ਼, ਰੋਜ਼ਗਾਰ ਦੀ ਤਰਫ਼, ਰਾਜਨੀਤੀ ਦੀ ਤਰਫ਼ ਬੜੀ ਹੀ ਭੀੜ ਹੈ। ਹੇ ਪ੍ਰਭੂ! ਤੇਰਾ ਰਸਤਾ ਤਾਂ ਉਜੜਿਆ ਹੋਇਆ ਹੈ।

ਕੋਈ ਪਰਮਾਤਮਾ ਦੇ ਰਸਤੇ 'ਤੇ ਅੱਗੇ ਹੋ ਕੇ ਚੱਲ ਰਿਹਾ ਹੈ, ਕੁਝ ਹੌਸਲਾ ਬੱਝ ਜਾਂਦਾ ਹੈ। ਕੋਈ ਪਿੱਛੇ ਹੀ ਇਸ ਰਸਤੇ ਦਾ ਪਾਂਧੀ ਆ ਰਿਹਾ ਹੋਵੇ, ਤਦ ਵੀ ਕੋਈ ਹੌਸਲਾ ਬੱਝ ਜਾਂਦਾ ਹੈ। ਔਰ ਜੇਕਰ ਅੱਗੇ ਵੀ ਕੋਈ ਨਾ ਹੋਵੇ, ਪਿੱਛੇ ਵੀ ਕੋਈ ਨਾ ਹੋਵੇ; ਕਬੀਰ ਜੀ ਕਹਿੰਦੇ ਨੇ ਕਿ ਮੈਂ ਵੀ ਇਕੱਲਾ ਹੀ ਚੱਲ ਰਿਹਾ ਹਾਂ:

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ ॥੧੬੫॥**

*(ਸਲੋਕ ਕਬੀਰ ਜੀ, ਪੰਨਾ 1373)*

ਇਥੇ ਪੰਡਿਤ ਤੋਂ ਮੁਰਾਦ ਹੈ ਬਹੁਤ ਪੜ੍ਹਿਆ ਲਿਖਿਆ, ਚਤੁਰ ਤੇ ਚਾਲਾਕ।

ਅੱਜ ਤੋਂ ਕੋਈ 90 ਸਾਲ ਪਹਿਲਾਂ ਵਿਦਵਾਨਾਂ ਨੇ ਬੈਠਕ ਕਰ ਕੇ ਆਪਣਾ ਫ਼ੈਸਲਾ ਸੁਣਾਇਆ ਸੀ ਕਿ ਜਿਸ ਦਿਨ ਸੰਸਾਰ ਵਿਚ ਅਨਪੜ੍ਹਤਾ ਹਟ ਗਈ, ਅਪਰਾਧ (Crime) ਖ਼ਤਮ ਹੋ ਗਿਆ ਤਾਂ ਉਸ ਦਿਨ ਨਾ ਚੋਰੀ, ਨਾ ਯਾਰੀ, ਨਾ ਹੀ ਕਤਲ ਹੋਵੇਗਾ। ਪਰ ਅੱਜ ਸਾਰਾ ਯੂਰਪ ਪੜ੍ਹ ਗਿਐ, ਕੋਈ ਅਨਪੜ੍ਹ ਨਹੀਂ ਰਿਹਾ, ਪਹਿਲੇ ਨਾਲੋਂ ਸੌ ਗੁਣਾ ਕਤਲ ਵਧ ਗਿਐ, ਸੌ ਗੁਣਾ ਚੋਰੀ ਤੇ ਸੌ ਗੁਣਾ ਦੁਰਾਚਾਰ (Rape) ਵਧ ਗਿਆ ਹੈ। ਪਹਿਲਾਂ ਅਨਪੜ੍ਹ ਕਰਦੇ ਸਨ, ਹੁਣ ਪੜ੍ਹੇ-ਲਿਖੇ ਕਰਦੇ ਹਨ। ਅਨਪੜ੍ਹ ਕਰਦੇ ਸਨ ਤਾਂ ਵਿਚਾਰੇ ਪਕੜੇ ਵੀ

ਜਾਂਦੇ ਸਨ, ਪਰ ਅੱਜ-ਕੱਲ੍ਹ ਪੜ੍ਹੇ-ਲਿਖੇ ਬਹੁਤ ਕੁਛ ਕਰਦੇ ਹਨ ਤੇ ਪਕੜੇ ਵੀ ਨਹੀਂ ਜਾਂਦੇ, ਨਿਕਲਣ ਦੇ ਰਸਤੇ ਹੀ ਬੜੇ ਆਉਂਦੇ ਹਨ। ਇਕ ਅਨਪੜ੍ਹ ਮਨੁੱਖ ਛੋਟਾ ਗੁਨਾਹ ਕਰ ਸਕਦਾ ਹੈ, ਵੱਡਾ ਗੁਨਾਹ ਨਹੀਂ ਕਰ ਸਕਦਾ। ਜੇ ਕਿਸੇ ਨੇ ਹਵਾਈ ਜਹਾਜ਼ ਨੂੰ ਹਾਈ-ਜੈਕ (Hi-Jack) ਕਰਨਾ ਹੈ ਤਾਂ ਅਨਪੜ੍ਹ ਨਹੀਂ ਕਰ ਸਕਦਾ। ਨੇਪਾਲ ਤੋਂ ਜੋ ਏਅਰ ਇੰਡੀਆ ਦਾ ਹਵਾਈ ਜਹਾਜ਼ ਹਾਈ-ਜੈਕ ਹੋਇਆ ਸੀ, ਪੰਜੇ ਦੇ ਪੰਜੇ ਗ੍ਰੈਜੂਏਟ ਸਨ, ਬੜੇ ਪੜ੍ਹੇ-ਲਿਖੇ ਸਨ, ਅਨਪੜ੍ਹ ਮਨੁੱਖ ਤਾਂ ਐਸੀ ਪਲਾਨਿੰਗ ਕਰ ਹੀ ਨਹੀਂ ਸਕਦਾ। ਪੜ੍ਹਾਈ ਲਿਖਾਈ ਨਾਲ ਜ਼ਿੰਦਗੀ ਚੱਲਦੀ ਤਾਂ ਹੈ, ਪਰ ਬਦਲਦੀ ਕੋਈ ਨਹੀਂ। ਜੇ ਇਕ ਅਨਪੜ੍ਹ ਮਨੁੱਖ ਲੋਭੀ ਹੁੰਦਾ ਹੈ, ਕਾਮੀ ਹੁੰਦਾ ਹੈ, ਅਹੰਕਾਰੀ ਹੁੰਦਾ ਹੈ ਤਾਂ ਪੜ੍ਹਿਆ-ਲਿਖਿਆ ਉਸ ਤੋਂ ਕਈ ਗੁਣਾ ਲੋਭੀ, ਕਾਮੀ ਤੇ ਕਈ ਗੁਣਾ ਅਹੰਕਾਰੀ ਹੁੰਦਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਨੂੰ ਕਹਿਣਾ ਪਿਆ :

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥**

*(ਮਾਝ ਕੀ ਵਾਰ ਮ: ੧, ਪੰਨਾ 140)*

ਪਹਿਲੇ ਅਨਪੜ੍ਹ ਮੂਰਖ ਹੁੰਦੇ ਸਨ, ਹੁਣ ਪੜ੍ਹੇ-ਲਿਖੇ ਮੂਰਖ ਹਨ। ਮੂਰਖਤਾ ਤਾਂ ਘਟੀ ਨਹੀਂ, ਮੂਰਖ ਤਾਂ ਮੌਜੂਦ ਹਨ। ਪਹਿਲੇ ਅਨਪੜ੍ਹ ਮੂਰਖ ਸਨ, ਹੁਣ ਪੜ੍ਹੇ-ਲਿਖੇ ਮੂਰਖ ਹਨ। ਪਰ ਉਨ੍ਹਾਂ ਅਨਪੜ੍ਹ ਮਨੁੱਖਾਂ ਵਿਚ ਵੀ ਕੁਝ ਸਿਆਣੇ ਸਨ। ਲੇਕਿਨ ਇਨ੍ਹਾਂ ਪੜ੍ਹੇ-ਲਿਖਿਆਂ ਵਿਚ ਤਾਂ ਸਿਆਣਾ ਲੱਭਣਾ ਮੁਸ਼ਕਿਲ ਹੈ। ਉਨ੍ਹਾਂ ਅਨਪੜ੍ਹਿਆਂ ਵਿੱਚੋਂ ਕੋਈ ਵਿਦਿਆਲਿਆਂ ਵਿਚ ਨਹੀਂ ਗਿਆ, ਕਹਿੰਦੇ ਸਨ ਕਿ ਸ਼ੂਦਰ ਹੈ, ਕਿਉਂਕਿ ਬ੍ਰਾਹਮਣ ਪੜ੍ਹਾਉਂਦੇ ਸਨ। ਬ੍ਰਾਹਮਣ ਤਾਂ ਸ਼ੂਦਰਾਂ ਦੀ ਛਾਇਆ ਵੀ ਨਹੀਂ ਸਨ ਲੈਂਦੇ। ਮੰਦਿਰਾਂ ਤੇ ਵਿਦਿਆਲਿਆਂ ਦੇ ਦਰਵਾਜ਼ੇ ਕਬੀਰ ਜੀ ਅਤੇ ਰਵਿਦਾਸ ਜੀ ਲਈ ਬੰਦ ਸਨ।

ਦਿੱਲੀ ਵਿਚ ਮੈਨੂੰ ਇਕ ਸੱਜਣ ਕਹਿਣ ਲੱਗੇ ਕਿ ਮੈਂ ਭਗਤ ਕਬੀਰ ਜੀ 'ਤੇ ਪੀ-ਐੱਚ.ਡੀ. (Ph.D.) ਕੀਤੀ ਹੈ ਤੇ ਮੈਂ ਥੀਸਿਸ ਲਿਖੇ ਹਨ। ਇਕ ਬਹੁਤ ਵੱਡੀ ਕਿਤਾਬ ਵੀ ਲਿਖ ਰਿਹਾ ਹਾਂ, ਤੁਸੀਂ ਉਸਦੀ ਭੂਮਿਕਾ ਲਿਖ ਦੇਣੀ। ਮੈਂ ਕਿਹਾ ਕਿ ਹੱਦ ਹੋ ਗਈ ਕਿ ਇਤਨਾ ਪੜ੍ਹਿਆ-ਲਿਖਿਆ ਹੋ ਕੇ ਇਕ ਅਨਪੜ੍ਹ ਨੂੰ ਪੜ੍ਹ ਕੇ ਪੀ-ਐੱਚ.ਡੀ. (Ph.D.) ਕਰ ਰਿਹਾ ਹੈਂ; ਮੈਨੂੰ ਕਹਿਨਾ ਏਂ ਕਿ ਭੂਮਿਕਾ ਲਿਖ! ਅਨਪੜ੍ਹ ਨੂੰ ਪੜ੍ਹਨ ਦੀ ਕੀ ਲੋੜ ਹੈ। ਪਰ ਨਹੀਂ, ਦੁਨੀਆ ਦੇ ਕ੍ਰੋੜਾਂ ਪੜ੍ਹੇ-ਲਿਖੇ ਕਬੀਰ ਜੀ ਦੀ ਅਨਪੜ੍ਹਤਾ ਤੋਂ ਕੁਰਬਾਨ ਕੀਤੇ ਜਾ ਸਕਦੇ ਹਨ :

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥**

*(ਮਾਝ ਕੀ ਵਾਰ ਮ: ੧, ਪੰਨਾ 140)*

ਕਬੀਰ ਜੀ ਖ਼ੁਦ ਫ਼ੁਰਮਾਉਂਦੇ ਹਨ :

**ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥੪੫॥**

*(ਸਲੋਕ ਕਬੀਰ ਜੀ, ਪੰਨਾ 1366)*

ਹੇ ਪ੍ਰਭੂ ! ਮੈਨੂੰ ਪਹਿਲੋਂ ਅਫ਼ਸੋਸ ਸੀ ਕਿ ਮੈਂ ਪੜ੍ਹਾਈ ਨਹੀਂ ਕੀਤੀ, ਪਰ ਹੇ ਪ੍ਰਭੂ ! ਹੁਣ ਮੈਨੂੰ ਕੋਈ ਅਫ਼ਸੋਸ ਨਹੀਂ। ਹੇ ਪ੍ਰਭੂ ! ਹੁਣ ਮੈਂ ਕੋਈ ਵੱਡਾ ਮੂਰਖ ਨਹੀਂ। ਅਜੋਕੀ ਪੜ੍ਹਾਈ-ਲਿਖਾਈ ਨੇ ਦੁਨੀਆ ਵਿਚ ਅਹੰਕਾਰ ਬਹੁਤ ਵਧਾ ਦਿੱਤਾ ਹੈ। ਇਕ ਅਨਪੜ੍ਹ ਮਨੁੱਖ ਵੱਧ ਤੋਂ ਵੱਧ 10 ਬੰਦਿਆਂ ਦਾ ਕਤਲ ਕਰ ਸਕਦਾ ਹੈ। ਢਾਈ ਕ੍ਰੋੜ ਬੰਦਿਆਂ ਦਾ ਕਾਤਲ ਹੈ ਹਿਟਲਰ, ਅਨਪੜ੍ਹ ਨਹੀਂ ਸੀ ਹਿਟਲਰ, ਬਲਕਿ ਚੰਗਾ ਪੜ੍ਹਿਆ ਲਿਖਿਆ ਸੀ। ਤਿੰਨ ਕ੍ਰੋੜ ਨੂੰ ਮਾਰ ਕੇ ਤੇ ਤਿੰਨ ਕ੍ਰੋੜ ਨੂੰ ਉਜਾੜ ਕੇ ਚਾਈਨਾ ਵਿਚ ਮਾਉਸੇ ਤੁੰਗ ਨੇ ਕ੍ਰਾਂਤੀ ਲਿਆਂਦੀ; ਅਨਪੜ੍ਹ ਨਹੀਂ ਸੀ; ਚੀਨ ਦੀ ਅੱਛੀ ਤੋਂ ਅੱਛੀ ਪੜ੍ਹਾਈ ਪੜ੍ਹਿਆ ਸੀ, ਅੱਛੀ ਤੋਂ ਅੱਛੀ ਵਿਦਿਆ ਇਸ ਨੇ ਹਾਸਲ ਕੀਤੀ ਸੀ। ਪਰ ਤਿੰਨ ਕ੍ਰੋੜ ਬੰਦੇ ਉਸਨੇ ਮਾਰੇ ਤੇ ਤਿੰਨ ਕ੍ਰੋੜ ਹੀ ਚਾਈਨਾ ਨੂੰ ਛੱਡ ਕੇ ਬਾਹਰਲੇ ਦੇਸ਼ਾਂ ਨੂੰ ਭੱਜ ਗਏ। ਕੋਈ ਥਾਈਲੈਂਡ, ਕੋਈ ਯੂਰਪ ਦੇ ਦੇਸ਼ਾਂ ਵਿਚ ਪੁੱਜੇ, ਜਿਥੇ ਉਹਨਾਂ ਨੇ ਚਾਈਨਾ ਟਾਊਨ ਬਣਾਏ ਹਨ। ਅਨਪੜ੍ਹ ਮਨੁੱਖ ਤਿੰਨ ਕ੍ਰੋੜ ਬੰਦਿਆਂ ਨੂੰ ਨਹੀਂ ਮਾਰ ਸਕਦਾ। ਉਹ ਇਤਨੀ ਵੱਡੀ ਪਲੈਨਿੰਗ ਕਰ ਹੀ ਨਹੀਂ ਸਕਦਾ। ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਦਾ ਦਰਬਾਰੀ ਸ਼ਾਇਰ ਉਸਤਾਦ ਜ਼ੌਕ ਲਿਖਦਾ ਹੈ :

*ਹਮ ਸਮਝਤੇ ਥੇ ਕਿ ਇਲਮ ਸੇ ਕੁਛ ਜਾਨੇਂਗੇ।*
*ਜਾਨਾ ਤੋ ਯਿਹ ਜਾਨਾ ਕਿ ਨਾ ਜਾਨਾ ਕੁਛ ਭੀ।*

ਦਸ ਵੀਹ ਸਾਲ ਪੜ੍ਹ-ਪੜ੍ਹ ਕੇ ਇਹ ਜਾਣਿਆ ਕਿ ਮੈਂ ਕੁਛ ਵੀ ਨਹੀਂ ਜਾਣਿਆ। ਮਨੁੱਖ ਦੀ ਮਿਲੀ ਜਾਣਕਾਰੀ ਸਾਗਰ ਦੇ ਇਕ ਚਮਚ ਪਾਣੀ ਤੋਂ ਜ਼ਿਆਦਾ ਨਹੀਂ ਹੈ। ਮਨੁੱਖ ਕੀ ਜਾਣਦਾ ਹੈ ! ਇਕ ਰੇਤ ਦਾ ਜ਼ੱਰਾ ਆਪਣੇ ਵਿਚ ਬਹੁਤ ਗਿਆਨ ਛੁਪਾਈ ਬੈਠਾ ਹੈ। ਇਕ ਦਰਖ਼ਤ ਦਾ ਪੱਤਾ ਵੀ ਆਪਣੇ ਵਿਚ ਬਹੁਤ ਕੁਛ ਛੁਪਾਈ ਬੈਠਾ ਹੈ। ਇਕ ਗ੍ਰਹਿ, ਨਛੱਤਰ, ਇਕ ਪੱਥਰ ਦੀ ਚੱਟਾਨ ਆਪਣੇ ਵਿਚ ਬਹੁਤ ਕੁਛ ਛੁਪਾਈ ਬੈਠੇ ਹਨ। ਮਨੁੱਖ ਕੀ ਜਾਣਦਾ ਹੈ ! ਇਹ ਸਰੀਰ ਹੀ ਬੜਾ ਮਹਾਨ ਹੈ, ਇਤਨਾ ਮਹਾਨ ਹੈ ਕਿ ਇਕ ਇਕ ਅੰਗ ਦੇ ਸਪੈਸ਼ਲਿਸਟ ਪੈਦਾ ਹੋ ਰਹੇ ਨੇ। ਕੋਈ ਅੱਖਾਂ (Eyes) ਦਾ ਸਪੈਸ਼ਲਿਸਟ, ਕੋਈ ਹਾਰਟ ਸਪੈਸ਼ਲਿਸਟ, ਕੋਈ ਡੈਂਟਿਸਟ ਹੈ। ਇਕ ਇਕ ਅੰਗ ਦੇ ਵਿਸ਼ੇਸ਼ੱਗ ਪੈਦਾ ਹੋ ਰਹੇ ਨੇ। ਯਕੀਨ ਜਾਣੋਂ, ਉਹ ਦਿਨ ਦੂਰ ਨਹੀਂ ਕਿ ਸੱਜੀ ਅੱਖ ਦੁਖੇਗੀ ਤਾਂ

ਕਿਸੇ ਹੋਰ ਡਾਕਟਰ ਕੋਲ; ਖੱਬੀ ਅੱਖ ਦੁਖੇਗੀ ਤਾਂ ਕਿਸੇ ਹੋਰ ਡਾਕਟਰ ਕੋਲ ਜਾਣਾ ਪਏਗਾ। ਉਪਰ ਦੇ ਦੰਦ ਦੁਖਣਗੇ, ਕਿਸੇ ਹੋਰ ਡੈਂਟਿਸਟ ਕੋਲ ਜਾਣਾ ਪਏਗਾ, ਥੱਲੇ ਦੇ ਦੁਖੇ ਤਾਂ ਕਿਸੇ ਹੋਰ ਕੋਲ। ਮੈਨੂੰ ਦਿੱਲੀ ਵਿਚ ਕੋਈ ਮਜ਼ਾਕ ਦੇ ਤੌਰ 'ਤੇ ਕਹਿਣ ਲੱਗਾ ਕਿ 32 ਦੰਦ ਨੇ, 32 ਡਾਕਟਰ ਹੋਣਗੇ, ਇਕ ਇਕ ਦੰਦ ਦਾ ਡਾਕਟਰ। ਇਕ ਇਕ ਦੰਦ ਆਪਣੀ ਥਾਂ 'ਤੇ ਮਹਾਨ ਹੈ। ਇਕ ਇਕ ਦੰਦ ਆਪਣੀ ਥਾਂ 'ਤੇ ਆਪਣੀ ਮਹਾਨਤਾ ਰੱਖਦਾ ਹੈ। ਇਕ ਇਕ ਦੰਦ ਦਾ ਆਪਣਾ ਵਿਗਿਆਨ ਹੈ, ਆਪਣੀ ਹੋਂਦ ਹੈ। ਇਕ ਇਕ ਨਸ ਦੀ ਆਪਣੀ ਦੁਨੀਆ ਹੈ। ਇਕ ਇਕ ਰੋਮ ਦੀ ਆਪਣੀ ਹੋਂਦ ਹੈ, ਆਪਣਾ ਸੰਸਾਰ ਹੈ। ਸਾਰੇ ਬ੍ਰਹਿਮੰਡ ਨੂੰ ਜਾਣਨਾ ਜੇਕਰ ਬੜਾ ਔਖਾ ਹੈ ਤਾਂ ਪਿੰਡ (ਸਰੀਰ) ਨੂੰ ਜਾਣਨਾ ਕਿਹੜਾ ਸੌਖਾ ਹੈ! ਭਗਤ ਪੀਪਾ ਜੀ ਫ਼ੁਰਮਾਉਂਦੇ ਨੇ:

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥** *(ਧਨਾਸਰੀ ਪੀਪਾ ਜੀ, ਪੰਨਾ 695)*

ਪਿੰਡ ਤੇਰੇ ਕੋਲ ਹੈ, ਜਾਣਦਾ ਤੂੰ ਕੱਖ ਨਹੀਂ। ਰਹਿੰਦਾ ਤੂੰ ਬ੍ਰਹਿਮੰਡ ਵਿਚ ਪਿਆ ਹੈਂ, ਤੈਨੂੰ ਕੱਖ ਵੀ ਪਤਾ ਨਹੀਂ। ਇਕ ਦਫ਼ਾ ਮਨੁੱਖ ਕਬੂਲ ਕਰ ਲਵੇ ਕਿ ਮੈਂ ਕੁਛ ਨਹੀਂ ਜਾਣਦਾ, ਨਿਰਮਾਣਤਾ ਦਾ ਜਨਮ ਹੋ ਜਾਏਗਾ ਔਰ ਜਾਣਕਾਰੀ ਦੇ ਦਰਵਾਜ਼ੇ ਖੁੱਲ੍ਹ ਜਾਣਗੇ। ਸਾਰਾ ਅਹੰਕਾਰ ਤਾਂ ਜਾਣਨ ਦਾ ਹੀ ਹੈ। ਤੂੰ ਨਹੀਂ ਜਾਣਦਾ, ਮੈਂ ਸਭ ਕੁਛ ਜਾਣਦਾ ਹਾਂ। ਸਾਰਾ ਅਹੰਕਾਰ ਇਸੇ ਜਾਣਕਾਰੀ ਦਾ ਹੀ ਤਾਂ ਹੈ। ਜਿਤਨਾ ਸਿਆਣਾ ਮਨੁੱਖ ਹੋਵੇਗਾ, ਉਤਨਾ ਹੀ ਅਹੰਕਾਰੀ ਹੋਵੇਗਾ। ਉਸਤਾਦ ਜ਼ੌਕ ਕਹਿੰਦੇ ਨੇ—'ਹਮ ਸਮਝਤੇ ਥੇ ਕਿ ਇਲਮ ਸੇ ਕੁਛ ਜਾਨੇਂਗੇ। ਜਾਨਾ ਤੋ ਯਿਹ ਜਾਨਾ ਕਿ ਨਾ ਜਾਨਾ ਕੁਛ ਭੀ।' ਜਾਣ ਜਾਣ ਕੇ ਮੈਂ ਜਾਣ ਲਿਆ ਹੈ ਕਿ ਮੈਂ ਕੁਛ ਨਹੀਂ ਜਾਣਿਆ। ਪਰ ਜਿਨ੍ਹਾਂ ਨੇ ਇਸ ਢੰਗ ਨਾਲ ਜਾਣਿਆ ਹੈ, ਸੰਸਾਰ ਨੂੰ ਬਹੁਤਾ ਜਾਣਿਆ ਹੈ, ਭੀੜ ਉਨ੍ਹਾਂ ਦੇ ਪਿੱਛੇ ਬਹੁਤ ਹੈ, ਤਾਂ ਹੀ ਕਬੀਰ ਜੀ ਕਹਿੰਦੇ ਨੇ:

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥**

*(ਸਲੋਕ ਕਬੀਰ ਜੀ, ਪੰਨਾ 1373)*

ਜੋ ਵਾਪਾਰ ਬਾਰੇ ਜ਼ਿਆਦਾ ਜਾਣਦਾ ਹੈ, ਕਾਰੋਬਾਰ ਬਾਰੇ, ਧਨ-ਸੰਪਦਾ ਬਾਰੇ, ਰਾਜਨੀਤੀ ਬਾਰੇ ਜ਼ਿਆਦਾ ਜਾਣਦਾ ਹੈ, ਉਨ੍ਹਾਂ ਦੇ ਪਿੱਛੇ ਬਹੁਤ ਭੀੜ ਹੁੰਦੀ ਹੈ। ਉਸ ਸਮੇਂ ਵੀ ਕਬੀਰ ਜੀ ਦੇ ਪਿੱਛੇ ਕੋਈ ਨਹੀਂ ਸੀ, ਹਾਲਾਂਕਿ ਰੱਬ ਬਾਰੇ ਉਹ ਜ਼ਿਆਦਾ ਜਾਣਦਾ ਸੀ। ਉਸ ਰਵਿਦਾਸ ਪਿੱਛੇ ਕੋਈ ਨਹੀਂ ਸੀ, ਹਾਲਾਂਕਿ ਰੱਬ (ਪਰਮਾਤਮਾ) ਬਾਰੇ ਉਹ ਬਹੁਤ ਕੁਛ ਜਾਣਦਾ ਸੀ। ਬਨਾਰਸ ਵਿਚ ਸਭ ਤੋਂ ਜ਼ਿਆਦਾ ਉਹ ਜਾਣਦਾ ਸੀ, ਪਰ ਉਸ ਦੇ ਪਿੱਛੇ ਕੋਈ ਵੀ

ਨਹੀਂ ਸੀ। ਚਤੁਰ ਚਾਲਾਕ ਬੰਦੇ ਜੋ ਸੰਸਾਰ ਬਾਰੇ ਜ਼ਿਆਦਾ ਜਾਣਦੇ ਹਨ, ਬੜੀ ਭੀੜ ਹੈ ਉਨ੍ਹਾਂ ਦੇ ਪਿੱਛੇ। ਰਾਜਨੀਤੀ ਵਿਚ ਹਮੇਸ਼ਾ ਉਸ ਤੋਂ ਖ਼ਤਰਾ ਹੁੰਦਾ ਹੈ, ਜਿਹੜਾ ਨੰਬਰ ਦੋ 'ਤੇ ਪਿੱਛੇ ਹੁੰਦਾ ਹੈ, ਜੋ ਕਿ ਨੰਬਰ ਵੰਨ ਨੂੰ ਮਲੀਆਮੇਟ ਕਰ ਕੇ ਉਸਦੀ ਥਾਂ ਲੈਣੀ ਹੁੰਦੀ ਹੈ। ਖ਼ਤਰਾ ਹੈ ਜੋ ਪਿੱਛੇ ਚੱਲ ਰਿਹਾ ਹੈ, ਉਸਦੇ ਪਿੱਛੇ ਬੜੀ ਹੀ ਭੀੜ ਹੈ। ਪਰ ਸੰਤ ਦਾ ਮਾਰਗ, ਪ੍ਰਭੂ ਦਾ ਮਾਰਗ ਤਾਂ ਆਵਾਜ਼ਾਂ ਮਾਰਦਾ ਹੈ ਕਿ ਆਉ ਤੁਸੀਂ, ਅਤੇ ਜੇ ਅੱਗੇ ਲੰਘ ਜਾਉ ਤਾਂ ਮੈਂ ਆਪਣਾ ਸਿਰ ਵੀ ਕਦਮਾਂ 'ਤੇ ਰੱਖ ਦਿਆਂਗਾ:

**ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ॥**

*(ਦੇਵਗੰਧਾਰੀ ਮ: ੪, ਪੰਨਾ 527)*

ਪਰ ਜੇ ਕੋਈ ਪਿੱਛੇ ਵਾਲਾ ਅੱਗੇ ਚਲਾ ਗਿਆ, ਦਰ 'ਤੇ ਪਹੁੰਚ ਗਿਆ ਤਾਂ ਫਿਰ ਫ਼ਰਿਆਦ ਉਸਦੇ ਅੰਦਰੋਂ ਜਾਗਦੀ ਹੈ। ਧੰਨ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ, ਸ਼ਬਦ ਹੈ, ਫ਼ਾਰਸੀ ਵਿਚ। ਗੁਰੂ ਨਾਨਕ ਦੇਵ ਜੀ ਵਿਚ ਇਕ ਖ਼ੂਬੀ ਸੀ। ਆਪ ਜਦ ਅਫ਼ਗਾਨਿਸਤਾਨ, ਅਰਬ ਵਿਚ ਗਏ, ਈਰਾਨ ਵਿਚ ਗਏ, ਰਸ਼ੀਆ ਦੀਆਂ ਸਟੇਟਾਂ ਵਿਚ ਗਏ; ਕਿਧਰੇ ਅਰਬੀ, ਕਿਧਰੇ ਫ਼ਾਰਸੀ ਪਏ ਬੋਲਦੇ ਨੇ। ਕਿਸੇ ਨਾਲ ਸੰਬੰਧ ਜੋੜਨ ਲਈ ਉਸਦੀ ਭਾਸ਼ਾ ਦਾ ਗਿਆਨ ਲਾਜ਼ਮੀ ਹੈ। ਇਹ ਖ਼ੂਬੀ ਗੁਰੂ ਨਾਨਕ ਦੇਵ ਜੀ ਵਿਚ ਸੀ। ਪਾਂਡਿਆਂ ਕੋਲ ਗਏ, ਸੰਸਕ੍ਰਿਤ ਪਏ ਬੋਲਦੇ ਨੇ, ਬ੍ਰਿਜ ਭਾਸ਼ਾ ਬੋਲਦੇ ਨੇ; ਪੰਜਾਬ ਵਿਚ ਵਿਚਰਦੇ ਨੇ ਤਾਂ ਪੰਜਾਬੀ ਬੋਲਦੇ ਨੇ; ਇਹ ਸਤਿਗੁਰੂ ਜੀ ਵਿਚ ਖ਼ੂਬੀ ਸੀ। ਸ਼ੁੱਧ ਫ਼ਾਰਸੀ ਦਾ ਤਿਲੰਗ ਰਾਗ ਵਿਚ ਇਕ ਸ਼ਬਦ ਹੈ:

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥**
**ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥**

*(ਤਿਲੰਗ ਮ: ੧, ਪੰਨਾ 721)*

ਹੇ ਪ੍ਰਭੂ! ਮੈਂ ਇਤਨੀ ਚੰਗੀ ਕਿਸਮਤ ਵਾਲਾ ਨਹੀਂ ਹਾਂ ਕਿ ਤੇਰੇ ਮਾਰਗ 'ਤੇ ਅੱਗੇ ਲੰਘ ਜਾਵਾਂ, ਮੈਂ ਬਹੁਤ ਹੀ ਪੱਛੜਿਆ ਹੋਇਆ ਹਾਂ। ਤੂੰ ਮੇਰੇ ਮਸਤਕ ਵਿਚ ਪ੍ਰਗਟ ਹੋਵੇਂ, ਤੂੰ ਮੇਰੇ ਰੋਮ ਰੋਮ ਵਿਚ ਪ੍ਰਗਟ ਹੋਵੇਂ, ਤੇਰਾ ਰਸ ਮੇਰੇ ਕੋਲ ਹੋਵੇ, ਇਤਨੀ ਮੇਰੀ ਪ੍ਰਾਲਬਧ ਕਿਥੇ! ਧੰਨ ਗੁਰੂ ਨਾਨਕ ਦੇਵ ਜੀ ਦੀ ਨਿਰਮਾਣਤਾ:

**ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥**

*(ਤਿਲੰਗ ਮ: ੧, ਪੰਨਾ 721)*

ਹੇ ਪ੍ਰਭੂ! ਮੈਂ ਬਖੀਲ (ਚੁਗ਼ਲਖੋਰ) ਭੀ ਹਾਂ। ਚੁਗ਼ਲਖੋਰ ਕਿਸਨੂੰ ਕਹਿੰਦੇ ਨੇ? ਕਿਸੇ ਦੇ ਹੁੰਦੇ ਹੋਏ ਕੰਮ ਨੂੰ ਜੋ ਵਿਗਾੜ ਦੇਵੇ। ਗਾਫ਼ਿਲ (ਅਚੇਤ, ਮੂਰਖ)।

ਫ਼ਾਰਸੀ ਵਿਚ ਕਹਿੰਦੇ ਨੇ ਗਾਫ਼ਿਲ। ਹੇ ਪ੍ਰਭੂ ! ਤੈਨੂੰ ਵੇਖ ਸਕਾਂ, ਮੇਰੇ ਕੋਲ ਅੱਖਾਂ ਵੀ ਤਾਂ ਨਹੀਂ ਹਨ। ਬੇਬਾਕ, ਮੈਂ ਮੂੰਹ-ਫੱਟ (ਬੜਬੋਲਾ) ਵੀ ਹਾਂ।

**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥**

*(ਤਿਲੰਗ ਮ: ੧, ਪੰਨਾ 721)*

ਹੇ ਪ੍ਰਭੂ ! ਤੇਰਾ ਮਿਲਣਾ ਨਸੀਬ ਨਹੀਂ ਹੁੰਦਾ ਤਾਂ ਨਾ ਸਹੀ, ਪਰ ਜੋ ਤੇਰੇ ਮਾਰਗ 'ਤੇ ਚੱਲਦੇ ਨੇ, ਕਮ-ਸੇ-ਕਮ ਉਨ੍ਹਾਂ ਦੇ ਕਦਮਾਂ ਦੀ ਖ਼ਾਕ ਹੀ ਬਣਾ ਦਿਉ। ਤੋ ਧਰਮ ਦੇਖਣਾ ਹੈ ਤਾਂ ਉਨ੍ਹਾਂ ਦਾ ਦੇਖਣਾ ਹੈ, ਜੋ ਸਾਥੋਂ ਅੱਗੇ ਹਨ ਔਰ ਅਗਰ ਧਨ ਵੇਖਣਾ ਹੈ ਤਾਂ ਉਨ੍ਹਾਂ ਦਾ ਵੇਖਣਾ ਹੈ, ਜੋ ਸਾਥੋਂ ਪਿੱਛੇ ਨੇ। ਇਸਦੇ ਨਾਲ ਸਬਰ ਸੰਤੋਖ ਵੀ ਪੈਦਾ ਹੋਵੇਗਾ, ਇਸ ਤਰ੍ਹਾਂ ਪਰਮਾਤਮਾ ਦੇ ਮਾਰਗ 'ਤੇ ਚੱਲਣ ਦੀ ਸ਼ਰਧਾ ਵਧੇਗੀ।

ਪਰੰਤੂ ਸਮੁੱਚੇ ਸੰਸਾਰ ਦਾ ਜੀਵਨ ਉਲਟਾ ਹੋ ਗਿਆ ਹੈ—ਧਨ ਉਸਦਾ ਦੇਖਣਾ ਹੈ, ਜੋ ਸਾਥੋਂ ਅੱਗੇ ਹੈ ਤੇ ਧਰਮ ਉਸਦਾ ਦੇਖਣਾ ਹੈ, ਜੋ ਸਾਥੋਂ ਪਿੱਛੇ ਹੈ। ਨਹੀਂ, ਧਰਮ ਦੇਖਣਾ ਉਨ੍ਹਾਂ ਦਾ ਜੈਸੇ ਭਗਤ ਕਬੀਰ ਜੀ, ਰਵਿਦਾਸ ਜੀ, ਰਾਮਾਨੰਦ ਜੀ। ਬਾਬਾ ਦੀਪ ਸਿੰਘ ਨੂੰ ਦੇਖੋ, ਬਾਬਾ ਅਤਰ ਸਿੰਘ ਜੀ ਨੂੰ ਦੇਖੋ, ਰਸਿਕ ਪੁਰਖਾਂ ਨੂੰ ਦੇਖੋ, ਜੋ ਸਾਥੋਂ ਅੱਗੇ ਨੇ। ਮਨੁੱਖ ਜਿਸ ਦਿਨ ਉਨ੍ਹਾਂ ਨੂੰ ਦੇਖੇਗਾ, ਜੋ ਸਾਥੋਂ ਧਰਮ ਦੇ ਮਾਰਗ 'ਤੇ ਅੱਗੇ ਨੇ, ਯਕੀਨ ਜਾਣੋਂ, ਜੋ ਚਰਚ ਉਜੜਦੇ ਜਾ ਰਹੇ ਨੇ, ਉਨ੍ਹਾਂ ਵਿਚ ਵੀ ਦੀਵੇ ਜਲਣ ਲੱਗ ਪੈਣਗੇ, ਕਿਉਂਕਿ ਉਨ੍ਹਾਂ ਵਿਚ ਤਾਂ ਅੱਜ-ਕੱਲ੍ਹ ਦੀਵੇ ਵੀ ਬੁਝੇ ਪਏ ਨੇ। ਮੰਦਿਰਾਂ ਦੇ ਘੜਿਆਲ ਵੀ ਵੱਜਣ ਲੱਗ ਪੈਣਗੇ। ਕਥਾ ਕੀਰਤਨ ਦੇ ਪ੍ਰਸੰਗ ਵੀ ਗੁਰਦੁਆਰਿਆਂ ਵਿਚ ਚੱਲਣਗੇ, ਰੌਣਕਾਂ ਹੋ ਜਾਣਗੀਆਂ। ਅਜੇ ਤਾਂ ਬਕੌਲੇ ਗ਼ਾਲਿਬ ਇਕ ਮਸਜਿਦ ਦੇ ਕੋਲੋਂ ਲੰਘ ਰਿਹਾ ਸੀ। ਸੰਧਿਆ ਦਾ ਵਕਤ ਸੀ, ਮਸਜਿਦ ਦੀ ਮਹਿਰਾਬ ਨੂੰ ਦਰਾੜਾਂ ਪਈਆਂ ਹੋਈਆਂ ਸਨ ਤੇ ਮਸਜਿਦ ਦਾ ਮੁਖ ਦਰਵਾਜ਼ਾ ਵੀ ਟੁੱਟਾ ਹੋਇਆ ਸੀ, ਉਪਰ ਦਰਾੜ ਵੀ ਆਈ ਹੋਈ ਸੀ। 70-75 ਸਾਲ ਦਾ ਇਕ ਬੁੱਢਾ ਮੌਲਵੀ ਦਰਵਾਜ਼ੇ 'ਤੇ ਬੈਠਾ ਸੀ। ਨਿਮਾਜ਼ ਪੜ੍ਹ ਕੇ ਬਾਹਰ ਹੀ ਆਇਆ ਸੀ, ਇਕੱਲਾ ਹੀ ਸੀ, ਗ਼ਾਲਿਬ ਕੋਲੋਂ ਦੀ ਲੰਘ ਕੇ ਖ਼ੁਸ਼ ਹੋਇਆ ਤੇ ਕਹਿਣ ਲੱਗਾ :

*ਦਿਲ ਖ਼ੁਸ਼ ਹੂਆ ਹੈ ਮਸਜਦੇ ਵੀਰਾਨ ਕੋ ਦੇਖ ਕਰ,*
*ਕਿ ਮੇਰੀ ਤਰਹਾ ਖ਼ੁਦਾ ਕਾ ਖ਼ਾਨਾ ਭੀ ਖ਼ਰਾਬ ਹੈ।*

ਜੇ ਸਾਡਾ ਘਰ ਉਜੜਿਆ ਹੋਇਆ ਹੈ ਤਾਂ ਰੱਬ ਦਾ ਘਰ ਵੀ ਉਜੜਿਆ ਪਿਆ ਹੈ। ਐ ਖ਼ੁਦਾ ! ਮੇਰੀ ਤਰ੍ਹਾਂ ਤੇਰੇ ਘਰ ਵਿਚ ਹੀ ਕੁਝ ਨਹੀਂ ਹੈ। ਭਾਵੇਂ ਕਟਾਖ਼ਸ਼ ਵਿਚ ਕਹਿੰਦਾ ਹੈ, ਭਾਵੇਂ ਤਨਜ਼ ਵਿਚ ਕਹਿੰਦਾ ਹੈ, ਪਰ ਕਹਿੰਦਾ ਸੱਚਾਈ ਹੈ।

ਸੋ, ਧਨ ਵੇਖਣਾ ਹੈ ਤਾਂ ਉਨ੍ਹਾਂ ਦਾ ਵੇਖਣਾ ਹੈ, ਜੋ ਪਿੱਛੇ ਹਨ; ਧਰਮ ਉਨ੍ਹਾਂ ਦਾ ਦੇਖਣਾ ਹੈ, ਜੋ ਧਰਮ ਵਿਚ ਅੱਗੇ ਹਨ ਤਾਂਕਿ ਕਬੀਰ ਜੈਸੇ, ਭਾਈ ਮਨੀ ਸਿੰਘ ਜੈਸੇ, ਬਾਬਾ ਦੀਪ ਸਿੰਘ ਜੈਸੇ, ਭਾਈ ਗੁਰਦਾਸ ਜੈਸੇ ਬਣਨ ਦਾ ਸ਼ੌਕ ਪੈਦਾ ਹੋਵੇ। ਇਸ ਤਰ੍ਹਾਂ ਦਾ ਸ਼ੌਕ ਮਨੁੱਖ ਦੀ ਸੁਰਤ ਨੂੰ ਉਸ ਦੇਸ਼ ਵਿਚ, ਉਸ ਦੁਨੀਆ ਵਿਚ ਲੈ ਜਾਂਦਾ ਹੈ, ਜਿਥੇ ਰਸ ਹੀ ਰਸ ਹੈ, ਬੇ-ਰਸੀ ਹੈ ਹੀ ਨਹੀਂ; ਜਿਥੇ ਸੁਖ ਹੀ ਸੁਖ ਹੈ, ਜਿਥੇ ਜੀਵਨ ਹੀ ਜੀਵਨ ਹੈ, ਮੌਤ ਹੈ ਹੀ ਨਹੀਂ:

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥**

*(ਸਿਰੀਰਾਗੁ ਮ: ੧, ਪੰਨਾ 44)*

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥** *(ਜਪੁਜੀ)*

ਐਸਾ ਘਰ ਜਿਥੇ ਰੋਜ਼ ਦਾ ਆਨੰਦ ਹੈ:

**ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ॥**

*(ਰਾਮਕਲੀ ਕੀ ਵਾਰ ਮ: ੫, ਪੰਨਾ 965)*

ਤੇਰੇ ਘਰ ਤਾਂ ਸਦਾ ਆਨੰਦ ਹੈ, ਤੇਰੇ ਘਰ ਤਾਂ ਸਦਾ ਵਧਾਈਆਂ ਹਨ, ਤੇਰੇ ਘਰ ਤਾਂ ਸਦਾ ਚੜ੍ਹਦੀ ਕਲਾ ਹੈ, ਸਦੀਵੀ ਰਸ ਹੈ। ਇਹ ਉਮੰਗ ਬਣੀ ਰਹੇ, ਮੰਦਿਰ, ਮਸਜਿਦ, ਗੁਰਦੁਆਰੇ ਇਸੇ ਲਈ ਹਨ। ਸਤਿਗੁਰੂ ਜੀ ਰਹਿਮਤ ਕਰਨ, ਸੁੱਤੀ ਹੋਈ ਸੁਰਤ ਨੂੰ ਟੋਰਨ, ਰੁਕੀ ਹੋਈ ਸ਼ਰਧਾ ਨੂੰ ਟੋਰਨ, ਰੁਕੇ ਹੋਏ ਪਿਆਰ ਨੂੰ ਟੋਰਨ ਤਾਂ ਕਿ ਅਸੀਂ ਜੀਵਨ ਵਿਚ ਉਸ ਮਾਰਗ ਨੂੰ ਤੈਅ ਕਰ ਸਕੀਏ, ਜਿਸ ਵਾਸਤੇ ਇਹ ਜੀਵਨ ਮਿਲਿਆ ਹੈ।

## -2-

ਮਨੁੱਖ ਦਾ ਸਾਰਾ ਜੀਵਨ ਇਸ ਲਾਲਸਾ ਵਿਚ ਖ਼ਤਮ ਹੋ ਜਾਂਦਾ ਹੈ ਕਿ ਇਹ ਜੀਵਨ ਕਿਧਰੇ ਮੌਤ ਦੀ ਆਗ਼ੋਸ਼ ਵਿਚ ਨਾ ਆਵੇ, ਕਿਧਰੇ ਸੁਖ ਦੁਖ ਵਿਚ ਤਬਦੀਲ ਨਾ ਹੋ ਜਾਵੇ, ਕਿਧਰੇ ਜਵਾਨੀ ਬੁਢੇਪੇ ਵਿਚ ਤਬਦੀਲ ਨਾ ਹੋ ਜਾਵੇ, ਕਿਧਰੇ ਖ਼ੁਸ਼ੀਆਂ ਗ਼ਮ ਵਿਚ ਤਬਦੀਲ ਨਾ ਹੋ ਜਾਣ। ਜੀਵਨ ਇਸੇ ਹੀ ਲਾਲਸਾ ਵਿਚ, ਇਸੇ ਕਾਮਨਾ ਵਿਚ ਬਤੀਤ ਹੁੰਦਾ ਹੈ। ਇਹ ਇਕ ਸੱਚਾਈ ਹੈ ਕਿ ਜੀਵਨ ਇਕ ਅਉਸਰ ਹੈ ਪਰਮ ਜੀਵਨ ਨੂੰ ਪ੍ਰਾਪਤ ਕਰਨ ਦਾ। ਇਹ ਜੀਵਨ ਇਕ ਮੌਕਾ ਹੈ ਐਸੇ ਸੁਖ ਨੂੰ ਪ੍ਰਾਪਤ ਕਰਨ ਦਾ, ਜਿਸ ਵਿਚ ਫਿਰ ਦੁਖ ਨਾ ਹੋਵੇ। ਐਸਾ ਰਸ ਜਿਸ ਵਿਚ ਬੇ-ਰਸੀ ਨਾ ਹੋਵੇ, ਐਸਾ ਜੀਵਨ ਜਿਸ ਵਿਚ ਬੁਢੇਪਾ ਤੇ ਮੌਤ ਨਾ ਹੋਵੇ। ਚਾਹਤ ਤਾਂ ਬੰਦੇ ਦੀ ਪਰਮਾਤਮਾ ਦੀ ਹੈ। ਮਨੁੱਖ ਨੂੰ ਐਸਾ ਸੁਖ ਚਾਹੀਦਾ ਹੈ, ਜਿਸ ਵਿਚ ਕਦੇ ਵੀ ਦੁਖ ਨਾ ਹੋਵੇ; ਔਰ

ਐਸੇ ਸੁਖ ਦਾ ਨਾਮ ਹੀ ਪਰਮਾਤਮਾ ਹੈ, ਹੋਰ ਕਿਸ ਨੂੰ ਪਰਮਾਤਮਾ ਕਹਿੰਦੇ ਨੇ! ਮਨੁੱਖ ਨੂੰ ਐਸਾ ਜੀਵਨ ਚਾਹੀਦਾ ਹੈ—ਕਦੇ ਮੌਤ ਵਿਚ ਨਾ ਬਦਲੇ, ਐਸੇ ਜੀਵਨ ਦਾ ਨਾਮ ਹੀ ਪਰਮਾਤਮਾ ਹੈ। ਮਨੁੱਖ ਨੂੰ ਐਸੀ ਖ਼ੁਸ਼ੀ ਚਾਹੀਦੀ ਹੈ, ਜੋ ਕਦੀ ਗ਼ਮ ਵਿਚ ਨਾ ਬਦਲੇ; ਐਸੀ ਮਹਾਨ ਖ਼ੁਸ਼ੀ ਦਾ ਨਾਮ ਹੀ ਪਰਮਾਤਮਾ ਹੈ। ਮਨੁੱਖ ਨੂੰ ਐਸੀ ਤਾਕਤ, ਐਸੀ ਪ੍ਰਭੁਤਾ ਚਾਹੀਦੀ ਹੈ, ਸ਼ਕਤੀ ਚਾਹੀਦੀ ਹੈ ਜੋ ਕਦੀ ਕਮਜ਼ੋਰੀ ਵਿਚ ਨਾ ਬਦਲੇ, ਐਸੀ ਮਹਾਨ ਸ਼ਕਤੀ ਦਾ ਨਾਮ ਹੀ ਪਰਮਾਤਮਾ ਹੈ, ਭਗਉਤੀ (ਸ਼ਕਤੀ) ਦਾ ਨਾਮ ਹੀ ਪਰਮਾਤਮਾ ਹੈ। ਮਨੁੱਖ ਨੂੰ ਐਸਾ ਰਸ ਚਾਹੀਦਾ ਹੈ, ਜੋ ਕਦੀ ਬੇ-ਰਸੀ ਵਿਚ ਤਬਦੀਲ ਨਾ ਹੋਵੇ, ਐਸੇ ਮਹਾਨ ਬੇ-ਰਸ ਦਾ ਨਾਮ ਹੀ ਪਰਮਾਤਮਾ ਹੈ।

ਚਾਹਤ ਤਾਂ ਬੰਦੇ ਦੀ ਠੀਕ ਹੈ—ਰਸ ਚਾਹੀਦਾ ਹੈ, ਮਹਾਂ-ਰਸ ਹੀ ਪਰਮਾਤਮਾ ਹੈ। ਮਹਾਂ-ਸ਼ਕਤੀ ਚਾਹੀਦੀ ਹੈ, ਇਸ ਮਹਾਂ-ਸ਼ਕਤੀ ਦਾ ਨਾਮ ਹੀ ਪਰਮਾਤਮਾ ਹੈ। ਮਹਾਨ ਜੀਵਨ ਚਾਹੀਦਾ ਹੈ, ਮਹਾਨ ਜੀਵਨ ਦਾ ਨਾਮ ਹੀ ਪਰਮਾਤਮਾ ਹੈ। ਸਦੀਵੀ ਖ਼ੁਸ਼ੀ, ਸਦੀਵੀ ਸੁਖ ਦਾ ਨਾਮ ਹੀ ਪਰਮਾਤਮਾ ਹੈ। ਮਨੁੱਖ ਦੀ ਚਾਹਤ ਠੀਕ ਹੈ, ਪਰ ਸਾਧਨ ਮਨੁੱਖ ਦੇ ਗ਼ਲਤ ਹਨ। ਜੈਸੇ ਰੇਤ ਨੂੰ ਕੋਹਲੂ ਵਿਚ ਪਾ ਲਈਏ ਤੇ ਆਖੀਏ ਕਿ ਤੇਲ ਕੱਢਣਾ ਹੈ; ਤੇਲ ਤਾਂ ਸਰਸੋਂ ਵਿੱਚੋਂ, ਤਿਲਾਂ ਵਿੱਚੋਂ, ਬੀਜਾਂ ਵਿੱਚੋਂ ਨਿਕਲਦਾ ਹੈ, ਤੇਲ ਮਿੱਟੀ ਵਿੱਚੋਂ ਨਹੀਂ ਨਿਕਲਦਾ, ਰੇਤ ਵਿਚ ਤੇਲ ਕਿਥੇ!

**ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ ॥**
**ਮੂਲ ਬਿਨਾ ਸਾਖਾ ਕਤ ਆਹੈ ॥** *(ਭੈਰਉ ਮ: ੫, ਪੰਨੇ 1148-49)*

ਮਨੁੱਖ ਦੀ ਚਾਹਤ ਤਾਂ ਠੀਕ ਹੈ, ਇਸ ਪੱਖ ਤੋਂ ਤੇ ਧਾਰਮਿਕ ਦ੍ਰਿਸ਼ਟੀਕੋਣ ਦੇ ਮੁਤਾਬਿਕ ਕੋਈ ਮਨੁੱਖ ਨਾਸਤਕ ਨਹੀਂ ਹੈ। ਨਾਸਤਕ ਤੋਂ ਨਾਸਤਕ ਮਨੁੱਖ ਨੂੰ ਵੀ ਸੁਖ ਚਾਹੀਦਾ ਹੈ ਤੇ ਮਹਾਨ ਸੁਖ ਦਾ ਨਾਮ ਹੀ ਪਰਮਾਤਮਾ ਹੈ। ਹੋਰ ਪਰਮਾਤਮਾ ਕੀ ਹੈ! ਨਾਸਤਕ ਤੋਂ ਨਾਸਤਕ ਮਨੁੱਖ ਨੂੰ ਪਰਮ ਰਸ, ਪਰਮ ਸ਼ਕਤੀ ਚਾਹੀਦੀ ਹੈ, ਔਰ ਪਰਮ ਰਸ ਤੇ ਪਰਮ ਸ਼ਕਤੀ ਦਾ ਨਾਮ ਹੀ ਪਰਮਾਤਮਾ ਹੈ।

ਕਿਸੇ ਹੱਦ ਤਕ ਇਹ ਚਾਹਤ ਪਸ਼ੂਆਂ ਵਿਚ ਵੀ ਹੈ; ਦੁਖ ਉਹ ਵੀ ਨਹੀਂ ਚਾਹੁੰਦੇ। ਤੇ ਮਨੁੱਖ ਦੀ ਹਰ ਚਾਹਤ ਸੁਖ ਦੀ ਹੈ। ਕਿਸੇ ਨੂੰ ਪੁੱਤਰ ਨਹੀਂ ਚਾਹੀਦਾ, ਸੁਖ ਚਾਹੀਦਾ ਹੈ। ਅਗਰ ਪੁੱਤਰ ਕੋਲੋਂ ਦੁਖ, ਕਲੇਸ਼, ਸੰਤਾਪ ਮਿਲਣਾ ਸ਼ੁਰੂ ਹੋ ਜਾਏ, ਤਾਂ ਰਿਸ਼ਤਿਆਂ ਵਿਚ ਦਰਾੜਾਂ ਪੈਣੀਆਂ ਸ਼ੁਰੂ ਹੋ ਜਾਂਦੀਆਂ ਹਨ। ਕਿਸੇ ਨੂੰ ਪਤੀ, ਪਤਨੀ ਨਹੀਂ ਚਾਹੀਦੇ, ਸੁਖ ਚਾਹੀਦਾ ਹੈ। ਪਤੀ ਤੋਂ ਹਰ ਵਕਤ ਕਲੇਸ਼ ਮਿਲਦਾ ਹੋਵੇ, ਪਤਨੀ ਤੋਂ ਹਰ ਵਕਤ ਦੁਖ ਹੀ ਮਿਲ ਰਿਹਾ ਹੋਵੇ, ਨੌਬਤ ਤਾਂ ਤਲਾਕ ਤਕ ਜਾ ਪਹੁੰਚੇਗੀ, ਟੁੱਟ ਜਾਣਗੇ ਰਿਸ਼ਤੇ। ਦੁਖ ਨਾਲ ਸੰਬੰਧ ਜੋੜ

ਕੇ ਮਨੁੱਖ ਕਿਤਨੇ ਦਿਨ ਤਕ ਜੀਵੇਗਾ! ਬੇਇਜ਼ਤੀ ਤੇ ਕਲਾ-ਕਲੇਸ਼ ਨਾਲ ਸੰਬੰਧ ਕੌਣ ਜੋੜਨਾ ਚਾਹੁੰਦਾ ਹੈ!

ਕਹਿੰਦੇ ਨੇ ਕਿਸੇ ਨੂੰ ਧਨ ਵੀ ਨਹੀਂ ਚਾਹੀਦਾ, ਸੁਖ ਚਾਹੀਦਾ ਹੈ। ਇਕ ਡਕੈਤ ਨੇ ਕਿਸੇ ਧਨਵਾਨ ਦੀ ਛਾਤੀ 'ਤੇ ਪਿਸਟਲ ਰੱਖ ਦਿੱਤਾ। ਕਹਿਣ ਲੱਗਾ—ਜਿਤਨਾ ਧਨ ਹੈ, ਰੱਖ ਦੇ। ਧਨਵਾਨ ਕਹਿਣ ਲੱਗਾ—ਔਹ ਲੈ ਧਨ, ਮੇਰੀ ਜਾਨ ਛੱਡ ਦੇ। ਯਕੀਨ ਜਾਣੋਂ, ਕਿਸੇ ਨੂੰ ਤਨ ਵੀ ਨਹੀਂ ਚਾਹੀਦਾ, ਜ਼ਿੰਦਗੀ ਵੀ ਨਹੀਂ ਚਾਹੀਦੀ, ਸੁਖ ਚਾਹੀਦਾ ਹੈ। ਅਗਰ ਜੀਵਨ ਤੋਂ ਸੁਖ ਨਹੀਂ ਮਿਲਿਆ, ਆਤਮ-ਹੱਤਿਆ (ਖ਼ੁਦਕੁਸ਼ੀ) ਕਰਦਿਆਂ ਦੇਰ ਨਹੀਂ ਲੱਗਦੀ। ਹਰ ਹਾਲਤ ਵਿਚ ਮਨੁੱਖ ਨੂੰ ਸੁਖ ਚਾਹੀਦਾ ਹੈ। ਪਰਮ ਸੁਖ ਹੀ ਪਰਮਾਤਮਾ ਹੈ। ਕਿਸੇ ਨੂੰ ਬੇ-ਰਸੀ ਨਹੀਂ ਚਾਹੀਦੀ, ਪਰਮ ਰਸ ਦਾ ਨਾਮ ਹੀ ਪਰਮਾਤਮਾ ਹੈ। ਮਹਾਂ-ਸੁਖ, ਮਹਾਂ-ਸ਼ਕਤੀ ਦਾ ਨਾਮ ਹੀ ਪਰਮਾਤਮਾ ਹੈ। ਉਪਨਿਸ਼ਦਾਂ ਦੇ ਰਿਸ਼ੀ ਪਰਮਾਤਮਾ ਦੇ ਤਿੰਨ ਗੁਣ ਬਿਆਨ ਕਰਦੇ ਨੇ, ਤਿੰਨ ਗੁਣ ਮਾਇਆ ਦੇ ਵੀ ਦੱਸਦੇ ਹਨ, ਉਹ ਕਹਿੰਦੇ ਨੇ—ਪਰਮਾਤਮਾ ਦੇ ਗੁਣ—ਸੱਤਿਅਮ, ਸ਼ਿਵਮ, ਸੁੰਦਰਮ। ਉਹ ਸਤਿ ਹੈ ਤੇ ਸਦੀਵੀ ਹੈ। ਮਨੁੱਖ ਨੂੰ ਜੋ ਕੁਛ ਵੀ ਚਾਹੀਦਾ ਹੈ, ਸਦੀਵੀ ਚਾਹੀਦਾ ਹੈ, ਕਾਇਮ ਦਾਇਮ ਚਾਹੀਦਾ ਹੈ। ਕਲਪਨਾ ਨਹੀਂ ਕਿ ਅੱਜ ਹੈ ਤੇ ਕੱਲ ਨਹੀਂ, ਸਦੀਵੀ ਚਾਹੀਦਾ ਹੈ। ਪਰਮਾਤਮਾ ਹੀ ਸਤਿ ਹੈ, ਸਦੀਵੀ ਹੈ। ਸੱਤਿਅਮ ਪ੍ਰਕਾਸ਼ਮਾਨ ਹੈ, ਚਾਨਣ ਹੈ। ਗੁਣ ਚਾਨਣ ਹਨ, ਔਗੁਣ ਅੰਧੇਰਾ। ਕ੍ਰੋਧ ਤੇ ਲੋਭ ਅੰਧੇਰਾ ਹੈ, ਅਹੰਕਾਰ ਮਹਾਂ-ਅੰਧਕਾਰ ਹੈ। ਮਨੁੱਖ ਬਹੁਤ ਲੰਬੇ ਸਮੇਂ ਤੋਂ ਅੰਧੇਰੇ ਵਿਚ ਜੀਅ ਰਿਹਾ ਹੈ :

**ਮਨ ਰੇ ਸੰਸਾਰੁ ਅੰਧ ਗਹੇਰਾ॥**
**ਚਹੁ ਦਿਸ ਪਸਰਿਓ ਹੈ ਜਮ ਜੇਵਰਾ॥੧॥** *(ਸੋਰਠਿ ਕਬੀਰ ਜੀ, ਪੰਨਾ 654)*

ਤੇ ਅੰਧੇਰੇ ਵਿਚ ਤਾਂ ਠੋਕਰਾਂ ਹੀ ਠੋਕਰਾਂ ਹਨ। ਜਦ ਰਸਤਾ ਦਿਖਾਈ ਹੀ ਨਹੀਂ ਦੇ ਰਿਹਾ ਤੇ ਚੱਲ ਰਿਹਾ ਹੈ, ਠੋਕਰਾਂ ਹੀ ਠੋਕਰਾਂ ਹਨ। ਅੰਧੇਰੇ ਵਿਚ ਟਕਰਾਉ ਵੀ ਹੋਵੇਗਾ। ਅੰਧੇਰੇ ਵਿਚ ਭਰਾ ਨਾਲ ਭਰਾ ਵੀ ਟਕਰਾ ਰਿਹਾ ਹੈ। ਇਕ ਕੌਮ ਦੂਜੀ ਕੌਮ ਨਾਲ ਟਕਰਾ ਰਹੀ ਹੈ। ਇਕ ਮੁਲਕ ਦੂਜੇ ਮੁਲਕ ਨਾਲ ਟਕਰਾ ਰਿਹਾ ਹੈ। ਇਕ ਘਰ ਦੂਜੇ ਘਰ ਨਾਲ ਟਕਰਾ ਰਿਹਾ ਹੈ। ਟਕਰਾਉ ਸਾਰੀ ਦੁਨੀਆ ਵਿਚ ਮੌਜੂਦ ਹੈ। ਕਿਧਰੇ ਧਰਮ (ਮਜ਼ਹਬ) ਦੇ ਨਾਮ 'ਤੇ ਟਕਰਾ; ਜਦ ਕਿ ਧਰਮ ਦਾ ਮਤਲਬ ਹੀ ਹੈ ਕਿ ਸਾਰੇ ਟਕਰਾ ਖ਼ਤਮ ਹੋਣੇ ਚਾਹੀਦੇ ਹਨ। ਕਿਧਰੇ ਤਰ੍ਹਾਂ ਤਰ੍ਹਾਂ ਦੇ ਵਿਤਕਰਿਆਂ 'ਤੇ ਟਕਰਾਉ ਹੀ ਟਕਰਾਉ। ਟਕਰਾਉ ਅੰਧੇਰੇ ਵਿਚ ਹੀ ਹੁੰਦੇ ਹਨ। ਕਬੀਰ ਜੀ ਕਹਿੰਦੇ ਹਨ—"ਮਨ ਰੇ ਸੰਸਾਰੁ ਅੰਧ ਗਹੇਰਾ"—ਅੰਧੇਰਾ ਔਗੁਣਾਂ ਕਰਕੇ ਹੈ। ਅਗਰ ਔਗੁਣ ਅੰਧਕਾਰ ਹੈ ਤਾਂ ਗੁਣ

ਪ੍ਰਕਾਸ਼ ਹੈ, ਚਾਨਣਾ ਹੈ। ਗੁਣਾਂ ਵਿਚ ਜੀਵਣਾ ਚਾਨਣੇ ਵਿਚ ਜੀਵਣਾ ਹੈ।

ਚਾਹਤ ਤਾਂ ਮਨੁੱਖ ਦੀ ਠੀਕ ਹੈ, ਪਰ ਸਾਧਨ ਗ਼ਲਤ ਹਨ। ਰੇਤ ਦੇ ਫੱਕੇ ਮਾਰਨ ਨਾਲ ਭੁੱਖ ਨਹੀਂ ਮਿਟਦੀ। ਅਗਰ ਸਾਧਨ ਗ਼ਲਤ ਨੇ ਤੇ ਚਾਹਤ ਭਾਵੇਂ ਠੀਕ ਵੀ ਹੋਵੇ, ਪੂਰੀ ਨਹੀਂ ਹੁੰਦੀ। ਸਾਧਨ ਠੀਕ ਹੋਣੇ ਚਾਹੀਦੇ ਹਨ। ਮਨੋਰਥ ਮੈਂ ਠੀਕ ਰੱਖ ਲਵਾਂ, ਲਕਸ਼ ਠੀਕ ਰੱਖ ਲਵਾਂ, ਪਰ ਪੂਰਤੀ ਕਰਨ ਦੇ ਸਾਧਨ ਅਗਰ ਗ਼ਲਤ ਨੇ ਤਾਂ ਗ਼ਲਤ ਸਾਧਨਾਂ ਨਾਲ ਲਕਸ਼ ਦੀ ਪੂਰਤੀ ਨਹੀਂ ਹੁੰਦੀ। ਦੂਸਰਾ, ਛੋਟੇ ਸਾਧਨਾਂ ਨਾਲ ਵੀ ਲਕਸ਼ ਦੀ ਪ੍ਰਾਪਤੀ ਨਹੀਂ ਹੁੰਦੀ। ਸੌ ਚੂਹਿਆਂ ਦੀ ਖੱਲ ਉਤਾਰ ਲਈਏ, ਨਗਾਰਾ ਤਦ ਵੀ ਨਹੀਂ ਮੜ੍ਹਿਆ ਜਾਂਦਾ, ਊਠ ਦੀ ਖੱਲ ਨਾਲ ਹੀ ਮੜ੍ਹਿਆ ਜਾਂਦਾ ਹੈ। ਛੋਟੇ ਸਾਧਨਾਂ ਨਾਲ ਵੱਡੇ ਮਨੋਰਥਾਂ ਦੀ ਪੂਰਤੀ ਨਹੀਂ ਹੁੰਦੀ ਔਰ ਗ਼ਲਤ ਸਾਧਨਾਂ ਨਾਲ ਵੀ ਮਨੋਰਥ ਦੀ ਪੂਰਤੀ ਨਹੀਂ ਹੁੰਦੀ। ਮਨੁੱਖ ਨੂੰ ਸੁਖ ਚਾਹੀਦਾ ਹੈ ਪਰਿਵਾਰ ਕੋਲੋਂ; ਪਰਿਵਾਰ ਕੋਲੋਂ ਸੁਖ ਮੰਗਦਾ ਹੈ :

**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥**

*(ਆਸਾ ਮਹਲਾ ੯, ਪੰਨਾ 411)*

ਪਰਿਵਾਰ ਇਕ ਲੋੜ ਹੈ, ਸਾਧਨ ਹੈ, ਪਰ ਮਨੋਰਥ ਨਹੀਂ ਹੈ। ਧਨ ਇਕ ਸਾਧਨ ਹੈ, ਮਨੋਰਥ ਨਹੀਂ ਹੈ। ਪਦਾਰਥ ਇਕ ਸਾਧਨ ਹੈ ਤੇ ਜੇ ਸਾਧਨ ਨੂੰ ਮਨੋਰਥ ਸਮਝ ਲਿਆ ਜਾਵੇ ਤਾਂ ਸਿਵਾਏ ਦੁਖ ਤੋਂ ਹੋਰ ਕੀ ਮਿਲੇਗਾ ! ਚੋਟੀ ਦਾ ਧਨਵਾਨ ਜਿਤਨਾ ਦੁਖੀ ਹੁੰਦਾ ਹੈ, ਉਤਨਾ ਮੁਫ਼ਲਿਸ (ਗ਼ਰੀਬ) ਦੁਖੀ ਨਹੀਂ ਹੁੰਦਾ। ਚੋਟੀ ਦੇ ਧਨਾਢ ਨੂੰ ਉਤਨੀ ਦੇਰ ਨੀਂਦ ਵੀ ਨਹੀਂ ਆਉਂਦੀ, ਜਿਤਨੀ ਦੇਰ ਨੀਂਦ ਦੀਆਂ ਗੋਲੀਆਂ ਨਹੀਂ ਖਾ ਲੈਂਦਾ। ਮਹਾਰਾਜ ਕਹਿੰਦੇ ਨੇ :

**ਵਡੇ ਵਡੇ ਜੋ ਦੀਸਹਿ ਲੋਗ ॥**
**ਤਿਨ ਕਉ ਬਿਆਪੈ ਚਿੰਤਾ ਰੋਗ ॥** *(ਗਉੜੀ ਮ: ੫, ਪੰਨਾ 188)*

ਕੋਈ ਮਨੁੱਖ ਜਿਤਨਾ ਜ਼ਿਆਦਾ ਚਿੰਤਾਤੁਰ ਹੈ, ਵੇਖ ਲੈਣਾ, ਉਹ ਉਤਨਾ ਹੀ ਵੱਡਾ ਧਨਾਢ ਹੋਵੇਗਾ। ਕੋਈ ਮਨੁੱਖ ਦੁਨਿਆਵੀ ਤੌਰ 'ਤੇ ਕਿੰਨਾ ਦੁਖੀ ਹੈ, ਵੇਖ ਲੈਣਾ ਕਿ ਸੁਖੀ ਕਿਤਨਾ ਹੈ। ਜਿਸ ਨੂੰ ਅਸੀਂ ਸੁਖ ਮੰਨੀਏ ਤੇ ਉਹ ਦੁਖ ਵਧਾਉਂਦਾ ਜਾਏ, ਉਹ ਸੁਖ ਥੋੜ੍ਹਾ ਹੈ, ਉਹ ਤਾਂ ਦੁਖ ਹੈ। ਸਾਧਨ ਹੈ, ਪਰਿਵਾਰ ਇਕ ਸਾਧਨ ਹੈ, ਧਨ-ਸੰਪਦਾ ਸਾਧਨ ਹੈ, ਘਰ-ਬਾਰ ਸਾਧਨ ਹੈ, ਕੇਵਲ ਪਰਮਾਤਮਾ ਇਕ ਲਕਸ਼ ਹੈ। ਪਰ ਮਨੁੱਖ ਦੀ ਜ਼ਿੰਦਗੀ ਉਲਟੀ ਚੱਲ ਰਹੀ ਹੈ, ਇਸ ਕਰਕੇ ਦੁਖੀ ਹੈ। ਮਨੁੱਖ ਨੇ ਪਰਮਾਤਮਾ ਨੂੰ ਸਾਧਨ ਬਣਾ ਲਿਆ ਹੈ ਤੇ ਧਨ ਨੂੰ ਬਣਾ ਲਿਆ ਹੈ ਮਨੋਰਥ। ਹੇ ਪਰਮਾਤਮਾ ! ਅਸੀਂ ਇਸ ਵਾਸਤੇ

ਗੁਰਦੁਆਰੇ ਆਉਂਦੇ ਹਾਂ ਕਿ ਤੂੰ ਸਾਡਾ ਕਾਰੋਬਾਰ ਠੀਕ ਚਲਾ, ਤੂੰ ਸਾਨੂੰ ਮਿਲ ਭਾਵੇਂ ਨਾ ਮਿਲ, ਇਸ ਨਾਲ ਸਾਡਾ ਕੋਈ ਮਤਲਬ ਨਹੀਂ। ਜਿਹੜਾ ਮਨੁੱਖ ਸਮਝ ਰਿਹਾ ਹੈ ਕਿ ਪਰਮਾਤਮਾ ਇਕ ਸਾਧਨ ਹੈ, ਇਸ ਮਨੁੱਖ ਨੂੰ ਸੁਪਨੇ ਵਿਚ ਵੀ ਸੁਖ ਨਹੀਂ ਮਿਲ ਸਕਦਾ। ਸਾਧਨ ਨੂੰ ਮਨੋਰਥ ਤੇ ਮਨੋਰਥ ਨੂੰ ਸਾਧਨ ਸਮਝਦਾ ਹੈ, ਉਲਟਾ ਚਲਾ ਰਿਹਾ ਹੈ ਜੀਵਨ ਨੂੰ। ਕਿਤੇ ਬੈਲ-ਗੱਡੀ ਦੇ ਪਿੱਛੇ ਬੈਲ ਜੋੜ ਦਿੱਤੇ ਗਏ ਨੇ, ਔਖੀ ਖੇਡ ਹੈ, ਕਠਿਨ ਹੈ, ਜ਼ਿੰਦਗੀ ਉਲਟੀ ਚੱਲ ਰਹੀ ਹੈ। ਸੰਸਾਰ ਵਿਚ ਹਰ ਚੜ੍ਹਦੀ ਕਲਾ ਢਹਿੰਦੀ ਕਲਾ ਵਿਚ ਬਦਲ ਜਾਂਦੀ ਹੈ। ਹਰ ਜ਼ਿੰਦਾਬਾਦ-ਮੁਰਦਾਬਾਦ ਵਿਚ ਬਦਲ ਜਾਂਦਾ ਹੈ। ਹਰ ਜਵਾਨੀ, ਬੁਢੇਪੇ ਵਿਚ ਬਦਲ ਜਾਂਦੀ ਹੈ। ਹਰ ਜਨਮ, ਮਰਨ ਵਿਚ ਬਦਲ ਜਾਂਦਾ ਹੈ।

ਤੋ ਮਨੁੱਖ ਨੂੰ ਐਸਾ ਜੀਵਨ ਚਾਹੀਦਾ ਹੈ, ਜੋ ਕਦੀ ਵੀ ਦੁਖ ਵਿਚ ਨਾ ਬਦਲੇ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ—ਹਾਂ, ਅਸੀਂ ਐਸਾ ਘਰ ਲੱਭ ਲਿਆ ਹੈ, ਜਿਥੇ ਐਸਾ ਜੀਵਨ ਹੈ:

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥**

*(ਸਿਰੀਰਾਗੁ ਮ: ੧, ਪੰਨਾ 44)*

ਭਾਰਤ ਵਿਚ ਦੋ ਪ੍ਰਮੁੱਖ ਦੁਖ ਮੰਨੇ ਗਏ ਨੇ ਤੇ ਉਸ ਨਾਲ ਇਕ ਤੀਜਾ ਹਲਕਾ ਜਿਹਾ ਦੁਖ ਵੀ ਮੰਨਦੇ ਹਨ। ਵੱਡੇ ਦੁਖ ਨੇ—ਜਨਮ ਤੇ ਮਰਨ ਅਤੇ ਇਸ ਦੇ ਨਾਲ ਇਕ ਬੁਢੇਪੇ ਦਾ ਦੁਖ ਹੈ। ਬਾਕੀ ਸਾਰੇ ਦੁਖਾਂ ਨੂੰ ਇਨ੍ਹਾਂ ਦੁਖਾਂ ਦੀ ਛਾਇਆ ਮੰਨਿਆ ਗਿਆ ਹੈ, ਬਾਕੀ ਕੋਈ ਦੁਖ ਨਹੀਂ। ਇਹ ਖ਼ਿਆਲ ਤੇ ਇਹ ਵਿਚਾਰ ਸਿਰਫ਼ ਭਾਰਤ ਦੇ ਰਿਸ਼ੀਆਂ-ਮੁਨੀਆਂ, ਗੁਰੂਆਂ ਤੇ ਅਵਤਾਰਾਂ ਦੀ ਦੁਨੀਆ ਵਿਚ ਪੈਦਾ ਹੋਇਆ। ਮਿਡਲ ਈਸਟ ਵਿਚ ਚਾਰ ਅਵਤਾਰ ਪੈਦਾ ਹੋਏ, ਜਿਨ੍ਹਾਂ ਦੇ ਆਧਾਰ 'ਤੇ ਚਾਰ ਮਜ਼ਹਬ ਪੈਦਾ ਹੋਏ, ਚਾਰ ਧਰਮ ਚੱਲੇ ਨੇ। ਮੂਸਾ ਤੋਂ ਯਹੂਦੀ ਚੱਲੇ; ਈਸਾ ਤੋਂ ਈਸਾਈ ਚੱਲੇ; ਜ਼ਰਦੁਸ਼ਤ ਤੋਂ ਪਾਰਸੀ ਚੱਲੇ; ਮੁਹੰਮਦ ਸਾਹਿਬ ਤੋਂ ਇਸਲਾਮ ਚੱਲਿਆ। ਇਹ ਚਾਰੇ ਦੇ ਚਾਰੇ ਬਾਰ-ਬਾਰ ਦੇ ਜਨਮ ਨੂੰ ਨਹੀਂ ਮੰਨਦੇ। ਬਾਰ-ਬਾਰ ਦੇ ਜਨਮ ਦੀ ਗੱਲ ਉਨ੍ਹਾਂ ਦੇ ਧਰਮ ਗ੍ਰੰਥਾਂ ਵਿਚ ਵੀ ਨਹੀਂ ਹੈ, ਉਹ ਮੰਨਦੇ ਵੀ ਨਹੀਂ। ਹਾਂ, ਇਕ ਤਬਕਾ ਹੈ—ਸੂਫ਼ੀ; ਉਹ ਮੰਨਦੇ ਸਨ, ਪਰ 'ਕਰੀਬਨ 'ਕਰੀਬਨ ਸਾਰੇ ਸੂਫ਼ੀ ਸੰਤ ਮਾਰ ਦਿੱਤੇ ਗਏ। ਮਨਸੂਰ ਨੂੰ ਸੂਲੀ 'ਤੇ ਚਾੜ੍ਹਿਆ ਗਿਆ। ਮੁਲਤਾਨ ਵਿਚ ਸੂਫ਼ੀ ਸੰਤ ਸ਼ਮਸ ਤਬਰੇਜ਼ ਦੀ ਪੁੱਠੀ ਖੱਲ ਲਾਹ, ਮਾਰ ਦਿੱਤਾ ਗਿਆ। ਦਿੱਲੀ ਵਿਚ ਸੂਫ਼ੀ ਸੰਤ ਸਰਮਦ ਨੂੰ ਮਾਰ ਦਿੱਤਾ ਗਿਆ। ਸੂਫ਼ੀਆਂ ਨੇ ਆਪਣਾ ਹਾਲ ਦੇਖ ਕੇ ਖ਼ਾਮੋਸ਼ੀ ਵੀ ਅਖ਼ਤਿਆਰ ਕਰ ਲਈ ਤੇ ਚੁੱਪ ਕਰ ਗਏ। ਜੈਸੇ ਸਾਈਂ ਬੁੱਲ੍ਹੇ ਸ਼ਾਹ ਵੀ ਸੂਫ਼ੀ ਸੰਤ ਸੀ, ਪਰ ਉਹ ਪੂਰੀ ਸੱਚਾਈ ਨਹੀਂ ਬੋਲਦਾ, ਕਹਿੰਦਾ ਹੈ:

*ਜੇ ਜ਼ਾਹਰ ਕਰਾਂ ਇਸਰਾਰ ਤਾਈਂ।*
*ਸਾਰੇ ਭੁਲ ਜਾਵਨ ਤਕਰਾਰ ਤਾਈਂ।*
*ਫਿਰ ਮਾਰਨ ਬੁਲ੍ਹੇ ਯਾਰ ਤਾਈਂ।*
*ਇਥੇ ਗੁਪਤੀ ਬਾਤ ਸੁਖੇਂਦੀ ਹੈ।*

ਆਪਾਂ ਨਹੀਂ ਬੋਲਦੇ, ਬੁੱਲ੍ਹੇ ਸ਼ਾਹ ਯਾਰ ਨੇ ਮਾਰ ਥੋੜ੍ਹੀ ਖਾਣੀ ਹੈ, ਆਪਾਂ ਨਹੀਂ ਸੂਲੀ 'ਤੇ ਚੜ੍ਹਨਾ, ਆਪਾਂ ਨਹੀਂ ਪੁੱਠੀ ਖੱਲ ਲਹਾਉਣੀ। ਜਿਹੜੀ ਗੱਲ ਅਗਲੇ ਨੂੰ ਹਜ਼ਮ ਹੀ ਨਹੀਂ ਹੋਣੀ, ਉਲਟੀਆਂ ਕਰਨ ਲੱਗ ਪਵੇ, ਕਿਉਂ ਕਿਸੇ ਨੂੰ ਸੁਣਾਉਂਦੇ ਫਿਰੀਏ:

*ਇਕ ਵਾਜਬ ਸ਼ਰਤ ਅਦਬ ਦੀ ਹੈ।*
*ਹਰ ਹਰ ਵਿਚ ਸੂਰਤ ਰੱਬ ਦੀ ਹੈ।* *(ਬੁੱਲ੍ਹੇ ਸ਼ਾਹ)*

ਇਸਲਾਮ ਕਹਿੰਦਾ ਹੈ ਕਿ ਜੋ ਇਸਲਾਮ ਦੇ ਝੰਡੇ ਥੱਲੇ ਨਹੀਂ ਤੇ ਕਲਮਾ ਨਹੀਂ ਪੜ੍ਹਦੇ, ਕਾਫ਼ਰ ਨੇ। ਬੁੱਲ੍ਹੇ ਸ਼ਾਹ ਕਹਿੰਦਾ ਹੈ ਕਿ ਹਰ ਵਿਚ ਸੂਰਤ ਰੱਬ ਦੀ ਹੈ। ਫਿਰ ਕਹਿੰਦਾ ਹੈ—ਜੇ ਖੋਲ੍ਹ ਕੇ ਬਿਆਨ ਕਰਾਂ ਤਾਂ ਬੁੱਲ੍ਹੇ ਦੀ ਖ਼ੈਰ ਨਹੀਂ।

ਈਸਾਈ ਕਹਿੰਦੇ ਨੇ ਕਿ ਹਜ਼ਰਤ ਈਸਾ ਖ਼ੁਦਾ ਦਾ ਇਕਲੌਤਾ ਬੇਟਾ ਹੈ। ਕੀ ਬਾਕੀ ਦੁਨੀਆ ਦੇ ਬੰਦੇ ਸ਼ੈਤਾਨ ਦੀ ਔਲਾਦ ਹਨ? ਸਾਰੇ ਹੀ ਤਾਂ ਖ਼ੁਦਾ ਤੋਂ ਆਏ ਨੇ। ਉਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਹਜ਼ਰਤ ਈਸਾ ਖ਼ੁਦਾ ਦਾ ਪਿਆਰਾ ਬੇਟਾ ਹੈ, ਚੰਗਾ ਬੇਟਾ ਹੈ, ਨੇਕ ਬੇਟਾ ਹੈ; ਇਹ ਗੱਲ ਮੰਨਣ ਵਾਲੀ ਹੋ ਸਕਦੀ ਹੈ, ਪਰ ਖ਼ੁਦਾ ਦਾ ਇਕਲੌਤਾ ਹੀ ਬੇਟਾ ਹੈ, ਇਸਦਾ ਮਤਲਬ ਕਿ ਬਾਕੀ ਉਪਰੋਂ ਹੀ ਡਿੱਗੇ ਹੋਏ ਨੇ। ਸਭ ਕੁਛ ਤਾਂ ਪਰਮਾਤਮਾ ਤੋਂ ਹੀ ਆਇਆ ਹੈ। ਸਾਰੇ ਸੰਸਾਰ ਦੀ ਉਤਪਤੀ ਤਾਂ ਉਸੇ ਤੋਂ ਹੀ ਹੋਈ ਹੈ। ਪਰ ਉਨ੍ਹਾਂ ਨੂੰ ਕਹਿਣ ਦਾ ਢੰਗ ਨਹੀਂ ਆਇਆ। ਸੂਫ਼ੀ ਸੰਤਾਂ ਵਿੱਚੋਂ ਜਿਹੜੇ ਸੱਚਾਈ ਨੂੰ ਪੇਸ਼ ਕਰਦੇ ਰਹੇ, ਕਤਲ ਕੀਤੇ ਜਾਂਦੇ ਰਹੇ, ਸੂਲੀ 'ਤੇ ਚੜ੍ਹਦੇ ਰਹੇ ਤੇ ਮਾਰ ਖਾਂਦੇ ਰਹੇ। ਇਕ ਸੂਫ਼ੀ ਤਾਂ ਕਹਿੰਦਾ ਹੈ:

*ਬੇਖ਼ੁਦੀ ਮੇਂ ਹਮ ਤੋ ਤੇਰਾ ਦਰ ਸਮਝ ਕਰ ਝੁਕ ਗਏ।*
*ਅਬ ਖ਼ੁਦਾ ਜਾਨੇ ਵੁਹ ਕਾਅਬਾ ਥਾ ਯਾ ਬੁਤਖ਼ਾਨਾ।*

ਇਹ ਹੁਣ ਰੱਬ ਹੀ ਫ਼ੈਸਲਾ ਕਰੇ ਕਿ ਇਹ ਮੰਦਿਰ ਸੀ ਕਿ ਮਸਜਿਦ ਸੀ। ਹੇ ਪਰਮਾਤਮਾ! ਤੇਰੀ ਗੱਲ ਹੋ ਰਹੀ ਸੀ, ਅਸੀਂ ਸਿਰ ਝੁਕਾ ਦਿੱਤਾ। ਮੈਨੂੰ ਨਹੀਂ ਸੀ ਪਤਾ ਕਿ ਉਹ ਮਸਜਿਦ ਸੀ ਕਿ ਬੁਤਖ਼ਾਨਾ। ਸਮ-ਦ੍ਰਿਸ਼ਟ ਮਨੁੱਖ ਇਸ ਤਰ੍ਹਾਂ ਦਾ ਹੁੰਦਾ ਹੈ, ਜਿਸਦੇ ਅੰਦਰ ਰੱਬੀ ਗੁਣ ਪੈਦਾ ਹੁੰਦੇ ਨੇ। ਸੂਫ਼ੀ ਬਾਰ ਬਾਰ ਦੇ

ਜਨਮ ਨੂੰ ਮੰਨਦੇ ਨੇ। ਸਾਰਾ ਅਹਿਲੇ ਇਸਲਾਮ ਬਾਰ ਬਾਰ ਦੇ ਜਨਮ ਨੂੰ ਨਹੀਂ ਮੰਨਦਾ। ਈਸਾਈ, ਯਹੂਦੀ ਤੇ ਪਾਰਸੀ ਬਿਲਕੁਲ ਨਹੀਂ ਮੰਨਦੇ।

ਭਾਰਤ ਵਿਚ ਵੀ ਚਾਰ ਮਜ਼ਹਬ ਪੈਦਾ ਹੋਏ। ਯਹੂਦੀ ਜੋ ਮੂਸਾ ਦੇ ਰਾਹੀਂ ਆਏ, ਇਹ ਮਿਡਲ ਈਸਟ ਦਾ ਸਭ ਤੋਂ ਪੁਰਾਣਾ ਧਰਮ ਹੈ। ਸਨਾਤਨ ਧਰਮ ਭਾਰਤ ਦਾ ਸਭ ਤੋਂ (5000 ਸਾਲ) ਪੁਰਾਣਾ ਧਰਮ ਹੈ ਤੇ ਪਹਿਲਾ ਧਰਮ ਹੈ। ਇਹ ਬਾਰ ਬਾਰ ਦੇ ਜਨਮ ਨੂੰ ਮੰਨਦਾ ਹੈ। 2500 ਸਾਲ ਪਹਿਲੇ ਮਹਾਤਮਾ ਬੁੱਧ ਦੇ ਰਾਹੀਂ ਔਰ ਸਵਾਮੀ ਮਹਾਂਵੀਰ ਦੇ ਰਾਹੀਂ ਆਏ ਬੌਧ ਧਰਮ ਤੇ ਜੈਨ ਧਰਮ, ਬਾਰ ਬਾਰ ਦੇ ਜਨਮ ਨੂੰ ਮੰਨਦੇ ਹਨ। ਗੁਰਮਤਿ ਵੀ ਮੰਨਦੀ ਹੈ:

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥**
**ਕਈ ਜਨਮ ਹੈਵਰ ਬ੍ਰਿਖ ਜੋਇਓ॥** *(ਗਉੜੀ ਗੁਆਰੇਰੀ ਮ: ੫, ਪੰਨਾ 176)*

ਇਹ ਤਾਂ ਲੰਬੀ ਯਾਤਰਾ ਹੈ, ਵਿਕਾਸ ਚੱਲਦਾ ਹੈ। ਬਾਰ ਬਾਰ ਦੇ ਜਨਮ ਨੂੰ ਸਾਰੇ ਭਗਤ ਮੰਨਦੇ ਹਨ। ਭਗਤ ਕਬੀਰ ਜੀ ਕਹਿੰਦੇ ਹਨ:

**ਐਸੇ ਘਰ ਹਮ ਬਹੁਤੁ ਬਸਾਏ॥**
**ਜਬ ਹਮ ਰਾਮ ਗਰਭ ਹੋਇ ਆਏ॥੧॥** *(ਗਉੜੀ ਕਬੀਰ ਜੀ, ਪੰਨਾ 326)*

ਮੈਂ ਮਾਂ ਦੇ ਗਰਭ ਵਿਚ ਪੈਂਦਾ ਰਿਹਾ ਹਾਂ, ਜੰਮਦਾ ਰਿਹਾ ਹਾਂ, ਮਰਦਾ ਰਿਹਾ ਹਾਂ, ਪਰ ਸਮਝ ਨਹੀਂ ਪਈ। ਪਰ ਜਦ ਦਾ ਰਾਮ ਦੇ ਗਰਭ ਵਿਚ ਆਇਆ ਹਾਂ, ਸਾਰੀ ਸਮਝ ਪੈ ਗਈ ਹੈ। ਇਸ ਤਰ੍ਹਾਂ ਮੈਂ ਕਿਤਨੀ ਵਾਰੀ ਜੰਮ ਚੁੱਕਿਆ ਹਾਂ ਤੇ ਮਰ ਚੁੱਕਿਆ ਹਾਂ। "ਐਸੇ ਘਰ ਹਮ ਬਹੁਤੁ ਬਸਾਏ॥" ਇਸ ਤਰ੍ਹਾਂ ਦੇ ਘਰ ਮੈਂ ਬਹੁਤ ਵਸਾ ਚੁੱਕਿਆ ਹਾਂ। ਕਈਆਂ ਦਾ ਪਿਤਾ ਬਣਿਆ, ਕਈਆਂ ਦਾ ਪੁੱਤਰ, ਕਈਆਂ ਦਾ ਭਰਾ ਬਣਿਆ, ਕਈਆਂ ਦੀ ਮਾਂ, ਭੈਣ, ਪਤੀ, ਪਤਨੀ ਬਣਿਆ।

ਭਾਰਤ ਦਾ ਧਾਰਮਿਕ ਦ੍ਰਿਸ਼ਟੀਕੋਣ ਤਾਂ ਇਹ ਕਹਿੰਦਾ ਹੈ ਕਿ ਇਕ ਪੁਰਸ਼ ਠੀਕ ਢੰਗ ਨਾਲ ਆਪਣੀ ਜ਼ਿੰਦਗੀ ਬਤੀਤ ਕਰ ਰਿਹਾ ਹੈ। ਬਿਰਧ ਅਵਸਥਾ ਤਕ ਪਹੁੰਚਦਿਆਂ ਪਹੁੰਚਦਿਆਂ ਇਸਤਰੀ ਜੈਸਾ ਹੋ ਜਾਏਗਾ; ਉਸਦੇ ਵਿਚ ਹਲੀਮੀ ਵੀ ਆ ਜਾਏਗੀ; ਆਵਾਜ਼ ਵੀ ਬਰੀਕ ਹੋ ਜਾਏਗੀ; ਬਰਦਾਸ਼ਤ ਦਾ ਮਾਦਾ ਵੀ ਵਧ ਜਾਏਗਾ ਤੇ ਪਕੜ-ਜਕੜ ਵੀ ਘਟ ਜਾਏਗੀ; ਨਿਰਮਾਣਤਾ ਤੇ ਸ਼ਹਿਨ-ਸ਼ਕਤੀ ਵੀ ਆ ਜਾਏਗੀ। ਅਗਰ ਬਿਰਧ ਹੁੰਦਿਆਂ ਹੁੰਦਿਆਂ ਪੁਰਸ਼ ਇਸਤਰੀ ਜੈਸਾ ਨਹੀਂ ਹੋਇਆ ਤਾਂ ਸਮਝ ਲੈਣਾ ਕਿ ਢੰਗ ਨਾਲ ਨਹੀਂ ਜੀਵਿਆ। ਇਵੇਂ ਹੀ ਅਗਰ ਇਕ ਇਸਤਰੀ ਢੰਗ ਨਾਲ ਜੀ ਰਹੀ ਹੈ ਤਾਂ

ਬਿਰਧ ਹੁੰਦਿਆਂ ਹੁੰਦਿਆਂ ਪੁਰਸ਼ ਜੈਸੀ ਹੋ ਜਾਏਗੀ। ਆਵਾਜ਼ ਵਿਚ ਵੀ ਭਾਰੀਪਨ ਆ ਜਾਏਗਾ; ਪਕੜ-ਜਕੜ ਵੀ ਵਧ ਜਾਏਗੀ; ਹੰਕਾਰ ਵੀ ਵਧ ਜਾਏਗਾ, ਅਗਰ ਢੰਗ ਨਾਲ ਜੀਵੀ ਹੈ। ਸੱਸ ਤੇ ਨੂੰਹ ਦਾ ਝਗੜਾ ਤਾਂ ਸਾਰੀ ਦੁਨੀਆ ਵਿਚ ਮਸ਼ਹੂਰ ਹੈ, ਜਿਸ ਕਰਕੇ ਯੂਰਪ ਵਿਚ ਤਾਂ ਪਰਿਵਾਰ ਟੁੱਟ ਗਏ ਤੇ ਭਾਰਤ ਵਿਚ ਤਾਂ ਕਲੇਸ਼ ਹੁੰਦੇ ਹਨ। ਪਕੜ-ਜਕੜ ਤਾਂ ਸੱਸ ਦੀ ਵੀ ਹੈ, ਨਾ ਹੀ ਕੋਲ ਰੱਖਣਾ ਚਾਹੁੰਦੀ ਹੈ, ਪਰ ਜਿਹੜੀ ਨਵੀਂ ਆਈ ਹੈ, ਪਕੜ-ਜਕੜ ਤਾਂ ਉਸਦੀ ਵੀ ਹੈ। ਉਹ ਤਾਂ ਅਜੇ ਜਵਾਨ ਹੈ, ਤਦੇ ਹੀ ਤਾਂ ਕਲਹ-ਕਲੇਸ਼ ਹੋ ਜਾਂਦਾ ਹੈ। ਸੱਚਾਈ ਹੈ, ਹਕੀਕਤ ਹੈ, ਯੂਰਪ ਵਿਚ ਇਸੇ ਕਰਕੇ ਪਰਿਵਾਰ ਟੁੱਟ ਗਏ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ :

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥**

*(ਰਾਮਕਲੀ ਮ: ੧, ਪੰਨਾ 879)*

ਐ ਬ੍ਰਹਮ ਗਿਆਨੀਓ! ਇਸ ਨੂੰ ਵੀ ਸਮਝੋ ਕਿ ਮਾਂ-ਬਾਪ ਤੋਂ ਸਰੀਰ ਆਇਆ ਹੈ ਤੇ ਦੋਨਾਂ ਦੀ ਅੰਸ਼ ਦੋਨਾਂ ਵਿਚ (ਔਰਤ ਮਰਦ ਵਿਚ) ਮੌਜੂਦ ਹੈ, ਪਿਤਾ ਦੀ ਵੀ ਤੇ ਮਾਂ ਦੀ ਵੀ। ਇਕ ਪੁਰਸ਼ ਇਸ ਵਾਸਤੇ ਪੁਰਸ਼ ਦਿਖਾਈ ਦੇ ਰਿਹਾ ਹੈ ਕਿ ਇਸ ਵਿਚ ਪਿਤਾ ਦੀ ਅੰਸ਼ ਪੂਰੀ ਹੈ, ਮਾਂ ਦੀ ਅਧੂਰੀ ਹੈ। ਇਕ ਇਸਤਰੀ ਇਸ ਵਾਸਤੇ ਇਸਤਰੀ ਦਿਖਾਈ ਦੇ ਰਹੀ ਹੈ ਕਿ ਇਸ ਵਿਚ ਇਸਤਰੀ ਦੀ ਅੰਸ਼ ਪੂਰੀ ਹੈ, ਪੁਰਸ਼ ਦੀ ਅਧੂਰੀ ਹੈ (ਮਾਂ ਦੀ ਅੰਸ਼ ਪੂਰੀ ਹੈ, ਪਿਤਾ ਦੀ ਅਧੂਰੀ ਹੈ); ਕੁਝ ਮਾਤਰਾ ਦਾ ਭੇਦ ਹੈ। ਇਹ ਮਾਤਰਾਂ ਇਸ ਜੀਵਨ ਵਿਚ ਕੁਛ ਘਟਾਈਆਂ ਵਧਾਈਆਂ ਜਾ ਸਕਦੀਆਂ ਹਨ। ਐਸਾ ਮੈਂ ਇਕ ਟੈਕਸੀ ਡਰਾਈਵਰ ਮੁੰਬਈ ਵਿਚ ਦੇਖਿਆ। ਮੇਰੇ ਕੋਲ ਆ ਕੇ ਇਕ ਦਿਨ ਰੋਇਆ। ਫਿਰ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਵੀ ਮਿਲਿਆ। ਉਸਦਾ ਸਰੀਰ ਆਪਣੇ ਆਪ ਇਸਤਰੀ ਜੈਸਾ ਬਣਨ ਲੱਗ ਪਿਆ। ਕੁਦਰਤੀ ਗੱਲ ਹੈ, ਚਿਹਰੇ 'ਤੇ ਦਾੜ੍ਹਾ ਪਹਿਲਾਂ ਹੀ ਨਹੀਂ ਸੀ। ਇਸਤਰੀ ਜੈਸਾ ਉਸ ਦਾ ਸਰੀਰ ਬਣਨਾ ਸ਼ੁਰੂ ਹੋ ਗਿਆ। ਕਹਿਣ ਲੱਗਾ—ਮੇਰਾ ਟੈਕਸੀ ਚਲਾਉਣਾ ਵੀ ਮੁਸ਼ਕਿਲ ਹੋ ਗਿਆ ਹੈ। ਟੈਕਸੀ ਡਰਾਈਵਰ ਮਖ਼ੌਲ ਕਰਦੇ ਹਨ। ਮੇਰੇ ਅੱਗੇ ਰੋਣ ਲੱਗ ਪਿਆ। ਪਹਿਲੀ ਦਫ਼ਾ ਉਸ ਨੇ ਮੈਨੂੰ ਇਹ ਦੱਸਿਆ। ਮੈਂ ਉਸ ਨੂੰ ਆਖਿਆ ਕਿ ਤੈਨੂੰ ਮੈਂ ਕਦੇ ਗੁਰਦੁਆਰੇ ਨਹੀਂ ਦੇਖਿਆ, ਤੂੰ ਧਾਰਮਿਕ ਨਹੀਂ। ਕਹਿਣ ਲੱਗਾ ਕਿ ਮੈਂ ਧਾਰਮਿਕ ਤਾਂ ਹਾਂ, ਪਰ ਮੈਂ ਮਾਤਾ ਦੇ ਜਗਰਾਤੇ ਵਿਚ ਜਾਂਦਾ ਹਾਂ, ਮਾਤਾ ਦੇ ਗੀਤ ਗਾਉਂਦਾ ਹਾਂ। ਮੈਂ ਕਿਹਾ ਕਿ ਜੇ ਮਾਤਾ ਦੇ ਗੀਤ ਗਾਉਂਦਾ ਹੈਂ ਤਾਂ ਮਾਤਾ ਤੈਨੂੰ ਆਪਣੇ ਜੈਸਾ ਬਣਾਉਣ ਲੱਗੀ ਹੈ ਤਾਂ ਰੋਂਦਾ ਕਿਉਂ ਹੈਂ। ਭਗਤ ਨਾਮਦੇਵ ਜੀ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਹਨ :

**ਮਹਾ ਮਾਈ ਕੀ ਪੂਜਾ ਕਰੈ॥**
**ਨਰ ਸੈ ਨਾਰਿ ਹੋਇ ਅਉਤਰੈ॥** *(ਗੋਂਡ ਨਾਮਦੇਉ ਜੀ, ਪੰਨਾ 874)*

ਕਿਉਂਕਿ :

**ਜੈਸਾ ਸੇਵੈ ਤੈਸੋ ਹੋਇ॥** *(ਗਉੜੀ ਮ: ੧, ਪੰਨਾ 223)*

ਜੈਸਾ ਪਰਮਾਤਮਾ ਨੂੰ ਮੰਨੋਗੇ, ਤੈਸਾ ਹੋਵੋਗੇ, ਮਨ ਤੈਸਾ ਹੀ ਹੋ ਜਾਏਗਾ। ਪਰਮਾਤਮਾ ਨੂੰ ਵਿਅਕਤੀ ਮੰਨਦੇ ਹੋ, ਵਿਅਕਤੀ ਤਾਂ ਜੰਮਦੇ ਹਨ ਤੇ ਮਰਦੇ ਹਨ। ਜਿਸਦੀ ਪੂਜਾ ਕਰੋਗੇ, ਵੈਸੇ ਹੀ ਹੋ ਜਾਵੋਗੇ, ਜਿਸ ਤੋਂ ਪ੍ਰਭਾਵਿਤ ਹੋ ਜਾਵੋਗੇ, ਵੈਸੇ ਹੀ ਹੋਵੋਗੇ।

ਪੁਰਸ਼ ਜੀਂਵਦਾ ਹੈ ਇਸਤਰੀ ਦੀ ਕਸ਼ਿਸ਼ 'ਤੇ; ਇਹ ਭਾਵੇਂ ਪਤਨੀ ਹੋਵੇ, ਮਾਂ ਹੋਵੇ, ਭੈਣ ਹੋਵੇ, ਚਾਹੇ ਧੀ ਹੋਵੇ। ਇਸਤਰੀ ਜੀਂਵਦੀ ਹੈ ਪੁਰਸ਼ ਦੀ ਕਸ਼ਿਸ਼ ਵਿਚ; ਚਾਹੇ ਇਹ ਪਿਤਾ, ਚਾਹੇ ਭਰਾ, ਚਾਹੇ ਪਤੀ, ਚਾਹੇ ਪੁੱਤਰ ਹੋਵੇ। ਮੈਂ ਦੇਖਿਐ ਕਿ ਮਾਸੂਮ ਪੁੱਤਰ ਮਾਂ ਦੀ ਤਰਫ਼ ਲਪਕਦਾ ਹੈ। ਛੋਟੀ ਮਾਸੂਮ ਕੰਨਿਆ ਅਕਸਰ ਪਿਤਾ ਦੀ ਤਰਫ਼ ਲਪਕਦੀ ਹੈ ਔਰ ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ :

**ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ॥**
*(ਸੋਰਠਿ ਮ: ੧, ਪੰਨਾ 596)*

ਗੁਰੂ ਨਾਨਕ ਦੇਵ ਜੀ ਦੀ ਬਾਣੀ ਬੜੀ ਵਿਗਿਆਨਕ ਢੰਗ ਨਾਲ ਗਹਿਰਾਈਆਂ ਨੂੰ ਛੂੰਹਦੀ ਹੈ। ਇਕ ਛੋਟੀ ਜਿਹੀ ਬੱਚੀ ਨੂੰ ਪਿਉ ਪਿਆਰਾ ਹੈ, ਭੱਜ ਕੇ ਪਿਉ ਦਾ ਦਾਮਨ ਪਕੜਦੀ ਹੈ—ਵਿਪਰੀਤ ਦੀ ਕਸ਼ਿਸ਼। ਇਸਤਰੀ ਵਿਪਰੀਤ ਦੀ ਕਸ਼ਿਸ਼ ਵਿਚ ਜਿਊਂਦੀ ਹੈ, ਪੁਰਸ਼ ਦੀ ਕਸ਼ਿਸ਼ ਵਿਚ, ਚਾਹੇ ਉਸ ਦਾ ਪੁੱਤਰ ਹੋਵੇ, ਭਰਾ ਹੋਵੇ, ਪਤੀ ਹੋਵੇ, ਪਿਉ ਹੋਵੇ; ਰਿਸ਼ਤਿਆਂ ਦਾ ਭੇਦ ਹੈ, ਪਰ ਕਸ਼ਿਸ਼ ਪੁਰਸ਼ ਦੀ ਹੈ। ਔਰ ਪੁਰਸ਼ ਜਿਊਂਦਾ ਹੈ ਇਸਤਰੀ ਦੀ ਕਸ਼ਿਸ਼ ਵਿਚ, ਚਾਹੇ ਉਸਦੀ ਮਾਂ ਹੈ, ਚਾਹੇ ਭੈਣ ਹੈ, ਪਤਨੀ ਹੈ, ਚਾਹੇ ਉਸਦੀ ਬੱਚੀ ਹੈ। ਚੂੰਕਿ ਪੁਰਸ਼ ਬਿਰਧ ਹੁੰਦਿਆਂ ਤਕ ਜੀਵਿਆ ਸੀ ਇਸਤਰੀ ਦੀ ਕਸ਼ਿਸ਼ ਵਿਚ, ਇਸਤਰੀ ਜੈਸਾ ਹੋ ਜਾਂਦਾ ਹੈ। ਇਸਤਰੀ ਚੂੰਕਿ ਪੁਰਸ਼ ਦੀ ਕਸ਼ਿਸ਼ ਵਿਚ ਜਿਊਂਦੀ ਹੈ, ਬਿਰਧ ਹੁੰਦਿਆਂ ਤਕ ਪੁਰਸ਼ ਜੈਸੀ ਹੋ ਜਾਂਦੀ ਹੈ :

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥**
*(ਰਾਮਕਲੀ ਮ: ੧, ਪੰਨਾ 879)*

ਕਬੀਰ ਜੀ ਕਹਿੰਦੇ ਨੇ :

**ਐਸੇ ਘਰ ਹਮ ਬਹੁਤੁ ਬਸਾਏ॥** *(ਗਉੜੀ ਕਬੀਰ ਜੀ, ਪੰਨਾ 326)*

ਮੈਂ ਕਈਆਂ ਦਾ ਪਿਉ, ਕਈਆਂ ਦਾ ਪੁੱਤਰ, ਪਤੀ, ਭਰਾ ਬਣਿਆ। ਮੈਂ ਫਿਰ ਜਨਮ ਵਿਚ ਨਹੀਂ ਆਉਣਾ, ਕਿਉਂਕਿ ਮੈਂ ਹੁਣ ਰਾਮ ਦੇ ਗਰਭ ਵਿਚ ਜੰਮ ਚੁੱਕਿਆ ਹਾਂ; ਮੇਰਾ ਜਨਮ ਮਰਨ ਮਿਟ ਗਿਆ ਹੈ, ਲੇਕਿਨ ਮੈਨੂੰ ਸਮਝ ਆ ਗਈ ਹੈ—"ਐਸੇ ਘਰ ਹਮ ਬਹੁਤੁ ਬਸਾਏ ॥" ਕੁਛ ਪਿਛਲੇ ਜਨਮ ਦੀ ਵੀ ਗੱਲ ਕਰਦੇ ਨੇ। ਧੰਨ ਗੁਰੂ ਗੋਬਿੰਦ ਸਿੰਘ ਜੀ ਪਿਛਲੇ ਜਨਮ ਦੀ ਕਥਾ ਲਿਖਦੇ ਨੇ। ਮਹਾਤਮਾ ਬੁੱਧ ਵੀ ਆਪਣੀ ਕਥਾ ਲਿਖਦੇ ਹਨ। ਸਵਾਮੀ ਮਹਾਂਵੀਰ ਵੀ ਕਹਿੰਦੇ ਨੇ ਤੇ ਕੁਛ ਹੋਰ ਰਿਸ਼ੀਆਂ-ਮੁਨੀਆਂ ਨੇ ਵੀ ਐਸਾ ਹੀ ਕਿਹਾ ਹੈ। ਕਬੀਰ ਜੀ ਕਹਿੰਦੇ ਨੇ:

**ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥**

*(ਰਾਮਕਲੀ ਕਬੀਰ ਜੀ, ਪੰਨਾ 970)*

ਭਗਤ ਸੇਵਕ ਤਾਂ ਮੈਂ ਪਿਛਲੇ ਜਨਮ ਵਿਚ ਵੀ ਤੇਰਾ ਹੀ ਸੀ, ਪਰ ਕੀ ਕਰਾਂ, ਮੈਂ ਤੇਰੇ ਤਕ ਪਹੁੰਚ ਨਹੀਂ ਸਕਿਆ, ਰਸਤੇ ਵਿਚ ਹੀ ਰਹਿ ਗਿਆ। ਸੌ ਡਿਗਰੀ ਤਕ ਪਾਣੀ ਗਰਮ ਹੋਵੇ ਤਾਂ ਭਾਫ਼ ਬਣਦਾ ਹੈ, ਲੱਗਦਾ ਹੈ ਕਿ 90 ਡਿਗਰੀ ਤਕ ਤਪ ਕਰ ਲਿਆ ਸੀ, ਤਪਸ਼ ਪ੍ਰਾਪਤ ਕਰ ਲਈ ਸੀ ਕਬੀਰ ਜੀ ਨੇ। ਅੱਗੋਂ ਮੌਤ ਆ ਗਈ, ਖ਼ਤਮ ਹੋ ਗਿਆ, ਪਰ ਵਾਰ ਰਹਿ ਗਈ।

ਇਤਨਾ ਜਿਹੜਾ ਚੱਲਿਆ ਹੋਵੇ ਤੇ ਇਤਨਾ ਗਿਆਨ ਪ੍ਰਾਪਤ ਕਰ ਲਿਆ ਹੋਵੇ, ਪ੍ਰਾਪਤ ਕੀਤਾ ਹੋਇਆ ਨਾਸ ਨਹੀਂ ਹੁੰਦਾ। ਜਿਵੇਂ ਇਨਸਾਨ ਸੌਂ ਜਾਂਦਾ ਹੈ, ਉਸ ਦਾ ਕੁਨੈਕਸ਼ਨ ਬਾਕੀ ਦੇ ਘਰ ਵਾਲਿਆਂ ਨਾਲੋਂ ਟੁੱਟ ਜਾਂਦਾ ਹੈ। ਜਾਗ ਪੈਣ 'ਤੇ ਫਿਰ ਸੰਬੰਧ ਜੁੜ ਜਾਂਦਾ ਹੈ। ਮੌਤ ਇਕ ਲੰਬੀ ਨੀਂਦ ਹੈ, ਵਕਤੀ ਤੌਰ 'ਤੇ ਸਾਰਿਆਂ ਨਾਲੋਂ ਸੰਬੰਧ ਤੋੜ ਦਿੰਦੀ ਹੈ। ਅਗਲਾ ਜਨਮ ਹੁੰਦਿਆਂ ਫਿਰ ਜੁੜ ਜਾਂਦਾ ਹੈ। ਫਿਰ ਉਹ ਹੀ ਸੰਸਕਾਰ। ਇਸ ਤਰ੍ਹਾਂ ਦੇ ਪੁਰਸ਼ ਜੋ 90 ਮੀਲ ਦੀ ਯਾਤਰਾ ਤਹਿ ਕਰ ਚੁੱਕੇ ਹੋਣ, ਬਚਪਨ ਤੋਂ ਹੀ ਬੜੇ ਨੇਕ ਖ਼ਿਆਲ ਹੁੰਦੇ ਹਨ। ਕਬੀਰ ਜੀ ਬਚਪਨ ਤੋਂ ਹੀ ਗਿਆਨੀ ਸਨ। ਧੰਨ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦੇ ਬਾਬਾ ਸਿਰੀ ਚੰਦ ਬਚਪਨ ਤੋਂ ਹੀ ਉਦਾਸ ਬਿਰਤੀ ਵਾਲੇ ਸਨ। ਨਾ ਹੀ ਪਰਿਵਾਰ ਚੰਗਾ ਲੱਗੇ, ਨਾ ਹੀ ਬੱਚਿਆਂ ਦੀ ਖੇਡ ਚੰਗੀ ਲੱਗੇ। ਪੰਜ ਸਾਲ ਦੀ ਉਮਰ, ਘਰੋਂ ਬਾਹਰ ਚਲੇ ਜਾਂਦੇ ਤੇ ਕਿਸੇ ਦਰਖ਼ਤ ਥੱਲੇ ਬੈਠ ਕੇ ਧਿਆਨ ਸਾਧਨਾ ਕਰਦੇ।

ਜਨਮ ਸਾਖੀ ਦੀ ਕਥਾ ਹੈ—ਬਾਬਾ ਸਿਰੀ ਚੰਦ ਜੀ, ਜਦ ਦੁਪਹਿਰ ਤਕ ਘਰ ਨਹੀਂ ਆਏ ਤਾਂ ਘਰ ਘਰ ਵਿਚ ਮਾਤਾ ਸੁਲੱਖਣੀ ਜੀ, ਘਰ ਘਰ ਵਿਚ ਬਾਲਕ ਬਾਬਾ ਸਿਰੀ ਚੰਦ ਜੀ ਨੂੰ ਲੱਭ ਰਹੇ ਨੇ। ਬੱਚੇ ਜਿਥੇ ਖੇਡਦੇ ਹਨ, ਉਨ੍ਹਾਂ ਕੋਲੋਂ ਪੁੱਛਦੇ ਨੇ ਕਿ ਸਿਰੀ ਚੰਦ ਨੂੰ ਦੇਖਿਐ ? ਅੱਗੋਂ ਬੱਚੇ ਉਤਰ ਦਿੰਦੇ ਕਿ ਸਾਡੇ ਨਾਲ ਤਾਂ ਖੇਡਣ ਨੂੰ ਕਦੀ ਵੀ ਨਹੀਂ ਆਉਂਦਾ, ਸਾਨੂੰ ਤਾਂ ਨਹੀਂ ਪਤਾ।

ਬਹੁਤ ਸਾਰੇ ਘਰਾਂ ਨੂੰ ਘੋਖ ਕੇ ਮਾਤਾ ਜੀ ਪਿੰਡ ਤੋਂ ਬਾਹਰ ਨਿਕਲਦੇ ਹਨ ਤਾਂ ਕੀ ਦੇਖਦੇ ਹਨ ਕਿ ਰੁੱਖ ਦੇ ਥੱਲੇ ਬੈਠੇ ਨੇ। ਜਨਮ ਤੋਂ ਹੀ ਉਦਾਸ ਬਿਰਤੀ। ਇਹ ਪੂਰਬਲੇ ਸੰਸਕਾਰ ਹੁੰਦੇ ਹਨ, ਉਂਝ ਨਹੀਂ ਹੋ ਸਕਦਾ। ਇਹ ਕੋਈ ਪਿਛਲੇ ਸੰਸਕਾਰ ਨੇ ਜੋ ਜੰਮਦਿਆਂ ਹੀ ਸਾਹਮਣੇ ਆ ਗਏ; ਜੰਮਦਿਆਂ ਪ੍ਰਭੂ ਨਾਲ ਸੰਬੰਧ ਜੁੜ ਗਏ। ਕਬੀਰ ਜੀ ਕਹਿੰਦੇ ਨੇ :

**ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ॥**

*(ਰਾਮਕਲੀ ਕਬੀਰ ਜੀ, ਪੰਨਾ 970)*

ਹੇ ਪ੍ਰਭੂ! ਸੇਵਕ ਤਾਂ ਮੈਂ ਪਿਛਲੇ ਜਨਮ ਵਿਚ ਵੀ ਤੇਰਾ ਹੀ ਸੀ, ਹੁਣ ਵੀ ਬਖ਼ਸ਼ਿਸ਼ ਕਰੀਂ, ਮੇਰੀ ਇਹ ਘਾਲਣਾ ਐਵੇਂ ਨਾ ਜਾਵੇ, ਮੇਰਾ ਜੀਵਨ ਤੇਰੇ ਤਕ ਪਹੁੰਚ ਜਾਵੇ :

**ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥**

*(ਮਾਰੂ ਕਬੀਰ ਜੀ, ਪੰਨਾ 1104)*

ਐਤਕੀਂ ਮੈਂ ਤੇਰੇ ਤਕ ਪਹੁੰਚਾਂ। ਇਸਲਾਮ ਵਿਚ ਸੂਫ਼ੀ ਤਬਕਾ ਹੀ ਹੈ, ਜੋ ਬਾਰ ਬਾਰ ਦੇ ਜਨਮ ਨੂੰ ਮੰਨਦਾ ਹੈ। ਨਾ ਮੁਸਲਮਾਨ, ਨਾ ਯਹੂਦੀ, ਨਾ ਪਾਰਸੀ ਅਤੇ ਨਾ ਹੀ ਈਸਾਈ ਬਾਰ ਬਾਰ ਦੇ ਜਨਮ ਨੂੰ ਮੰਨਦੇ ਹਨ। ਕੇਵਲ ਸੂਫ਼ੀ ਹੀ ਮੰਨਦੇ ਨੇ, ਇਸ ਕਰਕੇ ਸੂਫ਼ੀ ਮਾਰ ਦਿੱਤੇ ਗਏ। ਜਿਨ੍ਹਾਂ ਨੇ ਪੂਰਨ ਸੱਚਾਈ ਬਿਆਨ ਕੀਤੀ, ਮਾਰ ਦਿੱਤੇ ਗਏ। ਸ਼ਮਸ ਤਬਰੇਜ਼ ਬਾਰ ਬਾਰ ਦੇ ਜਨਮ ਨੂੰ ਮੰਨਦਾ ਸੀ, ਪੁੱਠੀ ਖੱਲ ਲਾਹ ਕੇ ਮਾਰ ਦਿੱਤਾ ਗਿਆ। ਇਸੇ ਦੇ ਬੋਲ ਹਨ :

*ਬਾਜ਼ ਆਮਦਮ ਬਾਜ਼ ਆਮਦਮ ਤੋ ਯਾਰ ਰਾ ਮਾ ਕੁਨਮ।*

ਐ ਖ਼ੁਦਾ! ਬਾਰ ਬਾਰ ਮੈਂ ਜੰਮਿਆ, ਪਤੀ ਨਾਲ, ਪਤਨੀ ਨਾਲ, ਸਪੁੱਤਰਾਂ ਨਾਲ ਸੰਬੰਧ ਜੁੜਿਆ, ਧੰਨ-ਸੰਪਦਾ ਨਾਲ ਜੁੜਿਆ, ਪਰ ਤੇਰੇ ਨਾਲ ਨਹੀਂ ਜੁੜਿਆ। ਮੇਰਾ ਹਰ ਜੀਵਨ ਅਕਾਰਥ ਹੀ ਜਾਂਦਾ ਰਿਹਾ। ਮੇਰੇ ਨਾਲ ਮੇਰੇ ਸੰਬੰਧੀ ਚੱਲੇ, ਸਾਰੇ ਹੀ ਚੱਲੇ, ਲੇਕਿਨ ਮੈਂ ਤੇਰੇ ਨਾਲ ਨਹੀਂ ਚੱਲਿਆ ਅਤੇ ਤੂੰ ਵੀ ਮੇਰੇ ਨਾਲ ਨਹੀਂ ਚੱਲਿਆ, ਇਹ ਮਾਣ ਮੈਨੂੰ ਨਹੀਂ ਮਿਲਿਆ। ਪਰ ਐਤਕੀਂ ਮੈਂ ਮਾਣ ਨਾਲ ਆਖ ਸਕਾਂ ਕਿ ਮੈਂ ਖ਼ੁਦਾ ਨਾਲ ਚੱਲਿਆ ਹਾਂ ਤੇ ਖ਼ੁਦਾ ਮੇਰੇ ਨਾਲ ਚੱਲਿਆ ਹੈ। ਇਹ ਮਾਣ ਮੈਨੂੰ ਮਿਲੇ ਕਿ ਮੈਂ ਖ਼ੁਦਾ ਨਾਲ ਚੱਲਿਆ ਹਾਂ ਤੇ ਖ਼ੁਦਾ ਮੇਰੇ ਨਾਲ ਚਲਿਆ ਹੈ। ਕਹਿੰਦੇ ਨੇ ਇਹਲਹਾਮ ਹੋਇਆ—ਫ਼ਕੀਰਾ! ਠੀਕ ਹੈ, ਅੱਜ ਆਪਾਂ ਤੇਰੇ ਨਾਲ ਹੀ ਚੱਲਦੇ ਹਾਂ। ਹੁਣ ਉਸੇ ਹੀ ਗ੍ਰੰਥ ਵਿਚ ਸ਼ਮਸ ਤਬਰੇਜ਼, ਇਹ ਬਾਰ ਬਾਰ ਦੇ ਜਨਮ ਨੂੰ ਮੰਨਦਾ ਹੈ, ਇਸੇ ਕਰਕੇ ਇਸ ਦੀ ਪੁੱਠੀ ਖੱਲ ਲਾਹੀ ਗਈ। ਇਹ ਕਹਿੰਦਾ ਹੈ ਕਿ ਜਿਸ ਦਿਨ ਖ਼ੁਦਾ ਮੇਰੇ ਨਾਲ ਚੱਲ ਰਿਹਾ

ਸੀ, ਉਸ ਦਿਨ ਮੇਰੇ ਪੈਰ ਜ਼ਮੀਨ ਉੱਤੇ ਨਹੀਂ ਸਨ ਟਿਕਦੇ। ਮੈਂ ਇਸ ਖ਼ੁਸ਼ੀ ਨਾਲ ਭਰ ਗਿਆ। ਪਤਾ ਨਹੀਂ ਕਈ ਜਨਮਾਂ ਤੋਂ ਮਗਰੋਂ ਖ਼ੁਦਾ ਮਿਲਿਆ। ਇਹ ਸੁਭਾਗ ਨਸੀਬ ਹੋਇਆ ਹੈ ਕਿ ਮੇਰੇ ਨਾਲ ਖ਼ੁਦਾ ਚੱਲ ਰਿਹਾ ਹੈ ਤੇ ਮੈਂ ਖ਼ੁਦਾ ਨਾਲ ਚੱਲ ਰਿਹਾ ਹਾਂ। ਕਹਿੰਦੇ ਨੇ ਕਿ ਜਦੋਂ ਘਰ ਦੀ ਚੌਖਟ 'ਤੇ ਪਹੁੰਚੇ ਤਾਂ ਖ਼ੁਦਾ ਕਹਿਣ ਲੱਗਾ ਕਿ ਫ਼ਕੀਰਾ! ਇੰਜ ਕਰ, ਅੰਦਰ ਦੇਖ ਤਾਂ ਸਹੀ ਕਿ ਸਾਡੇ ਬੈਠਣ ਲਈ ਅੰਦਰ ਥਾਂ ਵੀ ਹੈ ਕਿ ਨਹੀਂ। (ਇਹ ਕਥਾ ਇਸ ਫ਼ਕੀਰ ਨੇ ਖ਼ੁਦ ਲਿਖੀ ਹੈ।) ਸ਼ਮਸ ਤਬਰੇਜ਼ ਕਹਿੰਦਾ ਹੈ ਕਿ ਅੱਛਾ, ਖ਼ੁਦਾਵੰਦ ਤਾਲਾ! ਤੁਸੀਂ ਖੜ੍ਹੇ ਰਹੋ, ਮੈਂ ਅੰਦਰ ਜਾ ਕੇ ਦੇਖਦਾ ਹਾਂ ਕਿ ਤੁਹਾਡੇ ਲਈ ਸਿੰਘਾਸਨ ਤਿਆਰ ਕੀਤਾ ਹੋਇਆ ਹੈ ਕਿ ਨਹੀਂ। ਜਿਉਂ ਹੀ ਅੰਦਰ ਗਿਆ ਸ਼ਮਸ ਤਬਰੇਜ਼, ਦੇਖ ਕੇ ਆਪਣੇ ਆਪ ਨੂੰ ਕਹਿਣ ਲੱਗਾ ਕਿ ਜਿਸ ਸਿੰਘਾਸਨ 'ਤੇ ਮੈਂ ਖ਼ੁਦਾ ਨੂੰ ਬਿਠਾਉਣਾ ਸੀ, ਉਥੇ ਬੜਾ ਆਕੜ ਕੇ ਅਹੰਕਾਰ ਬੈਠਾ ਹੈ, ਲੋਭ, ਕ੍ਰੋਧ ਬੈਠੇ ਹਨ, ਵਾਸ਼ਨਾ ਬੈਠੀ ਹੈ, ਕਾਮ ਤੇ ਮੋਹ ਬੈਠਾ ਹੈ, ਪੂਰੀ ਚੰਡਾਲ ਚੌਕੜੀ ਆਕੜ ਕੇ ਬੈਠੀ ਹੈ। ਫ਼ਕੀਰ ਕਹਿੰਦਾ ਹੈ ਕਿ ਮੈਂ ਉਨ੍ਹਾਂ ਨੂੰ ਹੱਥ ਜੋੜੇ ਕਿ ਜਿਸਦਾ ਆਸਨ ਹੈ, ਉਹ ਆਇਆ ਹੈ, ਤੁਸੀਂ ਮਿਹਰ ਕਰੋ ਤੇ ਜਾਉ। ਉਹ ਸਾਰੇ ਕਹਿਣ ਲੱਗੇ—ਫ਼ਕੀਰਾ! ਗੱਲ ਸੁਣ, ਖ਼ੁਦਾ ਤਾਂ ਅੱਜ ਆਇਆ ਹੈ ਪਰ ਅਸੀਂ ਤਾਂ ਕਈ ਜਨਮਾਂ ਦੇ ਬੈਠੇ ਹਾਂ, ਕਿਸ ਤਰ੍ਹਾਂ ਚਲੇ ਜਾਈਏ। ਅਸੀਂ ਨਹੀਉਂ ਜਾਣਾ, ਤੂੰ ਜੋ ਕੁਛ ਕਰਨਾ ਹੈ, ਕਰ ਲੈ। ਫ਼ਕੀਰ ਕਹਿੰਦਾ ਹੈ ਕਿ ਮੈਂ ਉਹਨਾਂ ਨਾਲ ਝਗੜਨਾ ਸ਼ੁਰੂ ਕਰ ਦਿੱਤਾ। ਅਹੰਕਾਰ ਦੇ ਕੰਨ ਪਕੜੇ, ਉਸਦੀ ਬਾਂਹ ਪਕੜੀ ਤੇ ਧੱਕਾ ਦੇ ਕੇ ਬਾਹਰ ਕੱਢਿਆ। ਫਿਰ ਵਾਪਸ ਆਇਆ ਤਾਂ ਲੋਭ ਨੂੰ ਪਕੜਿਆ ਤੇ ਬਾਹਰ ਕੱਢਿਆ। ਏਨੇ ਨੂੰ ਅਹੰਕਾਰ ਫਿਰ ਅੰਦਰ ਆ ਗਿਆ। ਕਾਮ ਨੂੰ ਪਕੜ ਕੇ ਬਾਹਰ ਕੱਢਿਆ ਤਾਂ ਲੋਭ ਫਿਰ ਅੰਦਰ ਆ ਗਿਆ। ਜਿਸ ਨੂੰ ਪਹਿਲਾਂ ਕੱਢਦਾ ਸੀ, ਉਹ ਫਿਰ ਅੰਦਰ ਆ ਜਾਂਦਾ ਸੀ। ਝਗੜਦਾ ਰਿਹਾ, ਮੈਂ ਝਗੜਦਾ ਰਿਹਾ। ਏਨੇ ਨੂੰ ਖ਼ੁਦਾ ਰੁੱਸ ਕੇ ਚਲਾ ਗਿਆ। ਫ਼ਕੀਰ ਕਹਿੰਦਾ ਹੈ ਕਿ ਮੇਰੀ ਇਹ ਜ਼ਿੰਦਗੀ ਵੀ ਲੜਦਿਆਂ ਲੜਦਿਆਂ ਅਜਾਈਂ ਹੀ ਚਲੀ ਗਈ।

ਲੋਭ ਨੇ ਮਨੁੱਖ ਨੂੰ ਬੇਈਮਾਨ, ਠੱਗ ਤੇ ਚੋਰ ਬਣਾਇਆ ਹੋਵੇਗਾ। ਕਿਤਨੀ ਦਫ਼ਾ ਅਹੰਕਾਰ ਨੇ ਮਨੁੱਖ ਨੂੰ ਗਿਰਾਇਆ ਹੋਵੇਗਾ, ਜ਼ਾਲਮ ਬਣਾਇਆ ਹੋਵੇਗਾ, ਦੁਸ਼ਟ ਬਣਾਇਆ ਹੋਵੇਗਾ। ਕਈ ਦਫ਼ਾ ਕਾਮ-ਵਾਸ਼ਨਾ ਨੇ ਮਨੁੱਖ ਨੂੰ ਗਿਰਾਇਆ ਹੋਵੇਗਾ ਤੇ ਦੁਰਾਚਾਰੀ ਬਣਾਇਆ ਹੋਵੇਗਾ, ਵਿਭਚਾਰੀ ਬਣਾਇਆ ਹੋਵੇਗਾ। ਕਈ ਦਫ਼ਾ ਮੋਹ ਨੇ ਤੇ ਕ੍ਰੋਧ ਨੇ ਮਨੁੱਖ ਨੂੰ ਪਛਾੜਿਆ ਹੋਵੇਗਾ। ਇਹ ਪਿਛਲੇ ਜਨਮਾਂ ਦੀ ਗੱਲ ਕਰਦਾ ਹੈ। ਇਸ ਜਨਮ ਦੀ ਗੱਲ ਕਰਦਾ ਹੈ ਕਿ ਮੈਨੂੰ ਖ਼ੁਦਾ ਮਿਲ ਗਿਆ ਹੈ, ਕਿਵੇਂ ਮਿਲ ਗਿਆ ਹੈ, ਕਹਿੰਦਾ ਹੈ :

*ਪਾਸਬਾਨੇ ਹਰਮੇ ਦਿਲ ਸ਼ਬ ਹਮਾ ਸ਼ਬ... ।*

ਮੈਂ ਸਾਰੀ ਸਾਰੀ ਰਾਤ ਜਾਗ ਕੇ ਇਸ ਦਿਲ ਦੀ ਚੌਕੀਦਾਰੀ ਕਰਦਾ ਰਿਹਾ ਹਾਂ ਕਿ ਜਿਹੜੀ ਨਿਮਾਜ਼ ਮੈਂ ਪੜ੍ਹੀ ਹੈ, ਉਹ ਅੰਦਰੋਂ ਕਿਧਰੇ ਨਿਕਲ ਨਾ ਜਾਏ। ਜਿਹੜੀਆਂ ਕੁਰਾਨ ਦੀਆਂ ਆਇਤਾਂ ਪੜ੍ਹੀਆਂ ਹਨ, ਕਿਧਰੇ ਨਿਕਲ ਨਾ ਜਾਣ। ਅੱਲਾ ਹੂ, ਅੱਲਾ ਹੂ ਦੇ ਨਗ਼ਮੇ ਜੋ ਮੈਂ ਅਲਾਪੇ ਨੇ, ਕਿਧਰੇ ਅੰਦਰੋਂ ਨਿਕਲ ਨਾ ਜਾਣ :

*ਪਾਸਬਾਨੇ ਹਰਮੇ ਦਿਲ ਸ਼ਬ ਹਮਾ ਸ਼ਬ ਤਾ ਦਰੀਮੇ,*
*ਪਰਦਾਏ ਜ਼ਜ ਅੰਦੇਸਾਉ ਨਾ ਗੁਜਾਰ।* *(ਸ਼ਮਸ ਤਬਰੇਜ਼)*

ਸਾਰੀ ਰਾਤ ਮੈਂ ਪਾਸਬਾਨੀ ਕਰਦਾ ਰਿਹਾ ਹਾਂ, ਰੱਖਵਾਲੀ ਕਰਦਾ ਰਿਹਾ ਹਾਂ ਔਰ ਸਾਰਾ ਜੀਵਨ ਮੈਂ ਇਸ ਢੰਗ ਨਾਲ ਬਤੀਤ ਕੀਤਾ ਕਿ ਕਿਧਰੇ ਮੇਰੀ ਕਮਾਈ ਹੋਈ ਨਿਮਾਜ਼ ਨੂੰ ਕੋਈ ਲੁੱਟ ਕੇ ਨਾ ਲੈ ਜਾਵੇ। ਕੁਰਾਨ ਦੀ ਪੜ੍ਹੀ ਹੋਈ ਤਿਲਾਵਤ, ਜੋ ਮੈਂ ਪਾਠ ਕੀਤਾ, ਕੋਈ ਖੋਹ ਕੇ ਨਾ ਲੈ ਜਾਏ। ਜੋ ਖ਼ੁਦਾਈ ਗੁਣ ਮੈਂ ਇਕੱਠੇ ਕੀਤੇ ਨੇ, ਕੋਈ ਲੁੱਟ ਕੇ ਨਾ ਲੈ ਜਾਏ। ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਕਹਿੰਦੇ ਨੇ :

**ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥**
**ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥**

*(ਮਾਰੂ ਕੀ ਵਾਰ, ਮ: ੩, ਪੰਨਾ 1090)*

ਬੰਦੇ ਕੋਲ ਪਿਆਰ ਹੋਵੇ, ਮੁਹੱਬਤ ਹੋਵੇ, ਪ੍ਰਭੂ ਦੇ ਗੀਤ ਗਾਉਂਦਾ ਹੋਵੇ ਤੇ ਦਿਲ ਦੀ ਰਾਖੀ ਕਰਦਾ ਹੋਵੇ, ਗੀਤਾਂ ਦੀ ਸੰਭਾਲ ਕਰਦਾ ਹੋਵੇ। ਬੰਦੇ ਪਾਠ ਕਰਦੇ ਨੇ, ਗਵਾ ਛੱਡਦੇ ਨੇ। ਕੀਰਤਨ ਸੁਣਦੇ ਨੇ, ਗਵਾ ਛੱਡਦੇ ਨੇ। ਵਾਹਿਗੁਰੂ ਵਾਹਿਗੁਰੂ ਕਰਦੇ ਨੇ, ਗਵਾ ਛੱਡਦੇ ਨੇ, ਰੱਖਵਾਲੀ ਨਹੀਂ ਕਰਦੇ। ਧਨ ਦੀ ਰੱਖਵਾਲੀ ਕਰਨ ਦੀ ਜਾਚ ਤਾਂ ਮਨੁੱਖ ਨੂੰ ਆ ਗਈ ਹੈ, ਪਰ ਧਰਮ ਦੀ ਰੱਖਵਾਲੀ ਕਰਨੀ ਨਹੀਂ ਆਉਂਦੀ। ਪਦਾਰਥਾਂ ਦੀ ਰੱਖਵਾਲੀ ਕਰਨ ਦੀ ਜਾਚ ਤਾਂ ਮਨੁੱਖ ਨੂੰ ਆ ਗਈ ਹੈ, ਪਰ ਰੱਬੀ ਗੁਣਾਂ ਦੀ ਰੱਖਵਾਲੀ ਕਰਨ ਦੀ ਜਾਚ ਨਹੀਂ ਆਈ। ਕਮਾਉਂਦਾ ਹੈ, ਰੋਜ਼ ਗਵਾ ਬੈਠਦਾ ਹੈ। ਮਜਾਲ ਹੈ, ਪਾਠ ਦੀ ਇਕ ਪੰਗਤੀ ਵੀ ਕੋਈ ਅੰਦਰ ਵਸਾਉਂਦਾ ਹੋਵੇ। ਇਕ ਪੰਗਤੀ ਵੀ ਬਹੁਤ ਕੁਛ ਕਰ ਸਕਦੀ ਹੈ :

**ਕਿਨਕਾ ਏਕ ਜਿਸੁ ਜੀਅ ਬਸਾਵੈ ॥**
**ਤਾ ਕੀ ਮਹਿਮਾ ਗਨੀ ਨ ਆਵੈ ॥** *(ਗਉੜੀ ਸੁਖਮਨੀ ਮ: ੫, ਪੰਨਾ 262)*

ਇਸ ਦੇ ਉਪਰ ਬੜੀ ਸੁੰਦਰ ਉਦਾਹਰਣ ਦਿੱਤੀ ਹੈ, ਸਤਿਗੁਰੂ ਜੀ ਫ਼ੁਰਮਾਉਂਦੇ ਨੇ :

**ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ॥**

[ਬੈਲ—ਬਲਦ। ਬੇਲ—ਵੇਲ] *(ਆਸਾ ਮ: ੪, ਪੰਨਾ 368)*

ਕਿਸਾਨ ਨੇ ਜ਼ਮੀਨ ਸਿੰਚਣ ਲਈ ਖੂਹ ਨਾਲ ਬਲਦ ਜੋੜੇ। ਬੈਲ ਸਾਰਾ ਦਿਨ ਚੱਲਦੇ ਰਹੇ ਤੇ ਖੂਹ ਵਿੱਚੋਂ ਪਾਣੀ ਨਿਕਲਦਾ ਰਿਹਾ ਤੇ ਕਿਸਾਨ ਵੇਲਾਂ ਵਿਚ ਪਾਣੀ ਪਾਉਂਦਾ ਰਿਹਾ। ਸ਼ਾਮ ਦਾ ਵਕਤ ਹੋਇਆ। ਉਹ ਜੋ ਦੋ ਬਲਦ ਹਲਟ (ਖੂਹ) ਚਲਾ ਰਹੇ ਸਨ, ਕਿਸਾਨ ਨੇ ਖੂਹ ਨਾਲੋਂ ਤਾਂ ਖੋਲ੍ਹ ਦਿੱਤੇ, ਪਰ ਬੈਲਾਂ ਨੂੰ ਕਿੱਲੇ ਨਾਲ ਬੰਨ੍ਹਣਾ ਹੀ ਭੁੱਲ ਗਿਆ। ਸਾਰਾ ਦਿਨ ਪਾਣੀ ਦੇਂਦਾ ਰਿਹਾ ਤੇ ਬੈਲ ਸਾਰੀਆਂ ਵੇਲਾਂ (ਵੱਲਾਂ) ਖਾ ਗਏ, ਚਰ ਗਏ। "ਉਠਿ ਬੈਲ ਗਏ ਚਰਿ ਬੇਲ" ਬੜੀ ਕੀਮਤੀ ਪੰਗਤੀ ਹੈ। ਮਨੁੱਖ ਦੀ ਗ਼ਲਤੀ ਦਾ ਨਕਸ਼ਾ ਪੇਸ਼ ਕਰ ਦਿੱਤੈ। ਬੈਲ (ਮਨ) ਨੂੰ ਤਾਂ ਜੋੜਿਆ (ਸ਼ਬਦ ਦੇ ਨਾਲ ਮਨ ਨੂੰ ਜੋੜਿਆ), ਸ਼ਬਦ ਵਿੱਚੋਂ ਪ੍ਰਾਪਤ ਕੀਤਾ ਆਤਮਿਕ ਰਸ। ਬੜੇ ਸ਼ੁਭ ਗੁਣਾਂ ਦੀਆਂ ਵੇਲਾਂ ਮਨੁੱਖ ਦੇ ਅੰਦਰ ਪੈਦਾ ਹੋਈਆਂ ਔਰ ਵਧਦੀਆਂ ਗਈਆਂ, ਪਰ ਮਨ ਜਿਹੜਾ ਸ਼ੈਤਾਨੀਆਂ ਕਰਦਾ ਹੈ, ਉਸਨੂੰ ਖੁੱਲ੍ਹਾ ਛੱਡ ਦਿੱਤਾ। ਜਿਹੜੇ ਬੁਰੇ ਵਿਚਾਰ ਹਨ, ਇਨ੍ਹਾਂ ਦੁਆਰਾ ਮਨ ਸਾਰੀਆਂ ਹੀ ਵੇਲਾਂ ਖਾ ਜਾਂਦਾ ਹੈ, ਇਕ ਵੀ ਨਹੀਂ ਰਹੀ। ਰੋਜ਼ ਦਾ ਪਾਠ ਰੋਜ਼ ਹੀ ਗਵਾ ਛੱਡਦਾ ਹੈ, ਰੋਜ਼ ਦਾ ਕੀਤਾ ਹੋਇਆ ਜਪ, ਰੋਜ਼ ਹੀ ਗਵਾ ਛੱਡਦਾ ਹੈ। ਇਸਦੇ ਪੱਲੇ ਤਾਂ ਕੁਛ ਵੀ ਨਹੀਂ। "ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥ ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥" ਦਰਵੇਸ਼ ਤਾਂ ਉਹ ਹੈ, ਜੋ ਦਿਲ ਦੀ ਦਰਵਾਨੀ ਕਰਦਾ ਹੈ, ਆਪਣੇ ਦਿਲ ਦੀ ਚੌਕੀਦਾਰੀ ਕਰਦਾ ਹੈ। ਅੱਜ ਮੈਂ ਜੋ ਇਕੱਠਾ ਕੀਤਾ, ਅੱਜ ਤਕ ਜੋ ਜਪ ਕੀਤਾ, ਜੋ ਪਾਠ ਕੀਤਾ, ਕੋਈ ਦੁਸ਼ਟ ਲੁੱਟ ਕੇ ਨਾ ਲੈ ਜਾਏ। ਕੋਈ ਇਕ ਖ਼ਿਆਲ ਆਉਂਦਾ ਹੈ, ਇੱਕੋ ਖ਼ਿਆਲ ਲੁੱਟ ਕੇ ਲੈ ਜਾਂਦਾ ਹੈ। ਪ੍ਰਾਪਤੀ ਬੜੇ ਔਖੇ ਢੰਗ ਨਾਲ ਹੁੰਦੀ ਹੈ:

**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥**

*(ਆਸਾ ਫਰੀਦ ਜੀ, ਪੰਨਾ 488)*

ਦੇਖੋ, ਅੱਠ ਮੰਜ਼ਿਲਾਂ ਮਕਾਨ 'ਤੇ ਕੋਈ ਖੜ੍ਹਾ ਹੋਵੇ, ਇਕ ਧੱਕਾ ਦੇ ਕੇ ਥੱਲੇ ਗਿਰਾਇਆ ਜਾ ਸਕਦਾ ਹੈ। ਪਰ ਕੋਈ ਥੱਲੇ ਖੜ੍ਹਾ ਹੋਵੇ ਤਾਂ ਇਕ ਧੱਕਾ ਦੇ ਕੇ ਉਪਰ ਚਾੜ੍ਹ ਸਕਦੇ ਹਾਂ? ਉਪਰ ਚੜ੍ਹਨ ਵਾਸਤੇ ਪੌੜੀ, ਲਿਫ਼ਟ ਯਾ ਕੋਈ ਹੋਰ ਸਾਧਨ ਚਾਹੀਦਾ ਹੈ। ਰੋਜ਼ ਦੀ ਕੀਤੀ ਸਤਿਸੰਗ ਦੇ ਫਲਸਰੂਪ ਸੁਰਤ ਥੋੜ੍ਹੀ ਜਿਹੀ ਉੱਚੀ ਹੋਈ, ਇੱਕੋ ਹੀ ਕੁਸੰਗਤ ਦਾ ਧੱਕਾ ਲੱਗਿਆ, ਥੱਲੇ! ਥੱਲੇ ਗਿਰਾਉਣ ਲਈ ਇੱਕੋ ਦਿਨ ਦੀ ਕੁਸੰਗਤ ਹੀ ਕਾਫ਼ੀ ਹੈ।

ਤੋ ਚਾਹਤ ਮਨੁੱਖ ਦੀ ਠੀਕ ਹੈ, ਪੂਰਤੀ ਦੇ ਸਾਧਨ ਗ਼ਲਤ ਨੇ। ਤੇ ਜੇ ਕਿਧਰੇ ਸਾਧਨ ਜੁਟਾ ਵੀ ਲੈਂਦਾ ਹੈ ਤਾਂ ਸਾਵਧਾਨੀ ਨਹੀਂ ਵਰਤਦਾ ਔਰ ਖ਼ਾਲੀ ਦਾ ਖ਼ਾਲੀ ਰਹਿੰਦਾ ਹੈ। ਇਸ ਦੇ ਕੋਲ ਕੋਈ ਰੱਬੀ ਗੁਣ ਹੋਵਣ ਐਸਾ ਦਿਖਾਈ ਨਹੀਂ ਦਿੰਦਾ। ਭਾਰਤ ਵਿਚ ਜਨਮ-ਮਰਨ ਨੂੰ ਸਭ ਤੋਂ ਵੱਡਾ ਦੁਖ ਮੰਨਿਆ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਸਾਨੂੰ ਅਰਦਾਸ ਕਰਨ ਦਾ ਤਰੀਕਾ ਦੱਸਦੇ ਹਨ :

**ਪ੍ਰਭ ਜਨਮ ਮਰਨ ਨਿਵਾਰਿ ॥**
**ਹਾਰਿ ਪਰਿਓ ਦੁਆਰਿ ॥** *(ਬਿਲਾਵਲੁ ਮ: ੫, ਪੰਨਾ 837)*

ਸਭ ਤੋਂ ਵੱਡਾ ਦੁਖ ਜਨਮ ਤੇ ਮਰਨ ਦਾ ਹੈ। ਧਰਮ ਦੀ ਪਿਆਸ ਉਸ ਦਿਨ ਦਿਲ ਵਿਚ ਆਉਂਦੀ ਹੈ, ਜਿਸ ਦਿਨ ਮਰਨ ਯਾਦ ਆਵੇ। ਹਰ ਸੁਖ, ਦੁਖ ਵਿਚ ਬਦਲ ਜਾਂਦਾ ਹੈ। ਹਰ ਦਿਨ, ਰਾਤ ਵਿਚ ਬਦਲ ਜਾਂਦਾ ਹੈ। ਧਰਮ ਦੀ ਚਾਹਤ ਇਥੋਂ ਪੈਦਾ ਹੁੰਦੀ ਹੈ। ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥**

*(ਮਾਰੂ ਕੀ ਵਾਰ, ਮ: ੫, ਪੰਨਾ 1102)*

ਸਾਧਨਾ ਦਾ, ਜਪ-ਤਪ ਦਾ ਫਲ ਕੀ ਹੈ ? ਜਨਮ-ਮਰਨ ਤੋਂ ਰਹਿਤ ਹੋ ਜਾਣਾ : "ਪ੍ਰਭ ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ ॥"

ਇਸ ਨੂੰ ਵੱਡਾ ਦੁਖ ਕਿਉਂ ਮੰਨਿਆ ਗਿਆ ਹੈ ? ਇਕ ਮਾਸੂਮ ਬੱਚੇ ਦਾ ਜਨਮ ਹੋਇਆ ਹੈ। ਪੰਘੂੜੇ ਵਿਚ ਹੈ, ਮਾਂ-ਬਾਪ ਦੇ ਹੱਥਾਂ ਵਿਚ ਹੈ, ਖਿਡਾਇਆ ਜਾ ਰਿਹਾ ਹੈ, ਫਿਰ ਖਿਡਾਉਣਿਆਂ ਨਾਲ ਖੇਡਦਾ ਹੈ। ਵੱਡਾ ਹੋਇਆ, ਪੜ੍ਹਨੇ ਪਿਆ; ਸਕੂਲ, ਫਿਰ ਹਾਈ ਸਕੂਲ, ਫਿਰ ਕਾਲਜ, ਯੂਨੀਵਰਸਿਟੀ ਵਿੱਚੋਂ ਵੱਡੀਆਂ ਡਿਗਰੀਆਂ ਲੈ ਕੇ ਆਇਆ। ਫਿਰ ਵਿਆਹਿਆ ਗਿਆ, ਬੱਚੇ ਹੋਏ, ਕਾਰੋਬਾਰ ਵਿਚ ਪਰਵਿਰਤ ਹੋਇਆ। ਸਹਿਜੇ ਸਹਿਜੇ ਜਵਾਨ ਹੁੰਦਾ ਹੈ, ਬੁੱਢਾ ਹੁੰਦਾ ਹੈ ਤੇ ਮਰਨ ਲੱਗਿਆਂ ਇਸ ਨੂੰ ਆਖਿਆ ਜਾਏ ਕਿ ਜੋ ਕੁਛ ਤੂੰ ਕਰ ਚੁੱਕਿਆ ਹੈਂ, ਇਸ ਨੂੰ ਤੂੰ ਫਿਰ ਕਰੇਂਗਾ ? ਇਹ ਤਾਂ ਇੰਜ ਹੋਇਆ ਜਿਵੇਂ ਅੱਜ ਕੋਈ ਸਕੂਲ ਗਿਆ, ਪਹਿਲੀ, ਦੂਜੀ, ਤੀਜੀ, ਚੌਥੀ ਕਲਾਸ, ਫਿਰ ਕਾਲਜ— ਜੈਸੇ ਕਾਲਜ ਵਿਚ ਜਾਣ ਲੱਗੇ ਤਾਂ ਉਸ ਨੂੰ ਕਹਿ ਦਿੱਤਾ ਜਾਏ ਕਿ ਨਹੀਂ, ਤੂੰ ਅੱਜ ਤੋਂ ਫਿਰ ਸਕੂਲ ਦੀ ਪਹਿਲੀ ਕਲਾਸ ਵਿਚ ਬੈਠਣਾ ਹੈ। ਜਿਨ੍ਹਾਂ ਕਲਾਸਾਂ ਵਿੱਚੋਂ ਲੰਘ ਚੁੱਕਿਆ ਹੈਂ, ਫਿਰ ਲੰਘ। ਜਿਹੜੀਆਂ ਕਿਤਾਬਾਂ ਪੜ੍ਹ ਚੁੱਕਿਆ ਹੈਂ, ਫਿਰ ਨਵੇਂ ਸਿਰਿਉਂ ਪੜ੍ਹ। ਤੁਸੀਂ ਦੱਸੋ, ਕਿਤਨਾ ਕੁ ਵੱਡਾ ਦੁਖ ਹੋਵੇਗਾ। ਇਸ ਨੂੰ ਭਾਰਤ ਦੇ ਰਿਸ਼ੀਆਂ-ਮੁਨੀਆਂ ਨੇ ਬੜਾ ਵੱਡਾ ਦੁਖ ਮੰਨਿਆ ਹੈ :

**ਜਮਿ ਜਮਿ ਮਰੈ, ਮਰੈ ਫਿਰਿ ਜੰਮੈ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ॥** *(ਮਾਰੂ ਮ: ੫, ਪੰਨਾ 1020)*

ਜੰਮਦਾ ਏ ਮਰਦਾ ਏ, ਜੰਮਦਾ ਏ ਮਰਦਾ ਏ, ਜੰਮਦਾ ਏ ਮਰਦਾ ਏ। ਕਬੀਰ ਜੀ ਕਹਿੰਦੇ ਨੇ:

**ਐਸੇ ਘਰ ਹਮ ਬਹੁਤੁ ਬਸਾਏ॥**
**ਜਬ ਹਮ ਰਾਮ ਗਰਭ ਹੋਇ ਆਏ॥** *(ਗਉੜੀ ਕਬੀਰ ਜੀ, ਪੰਨਾ 326)*

ਹੇ ਪ੍ਰਭੂ! ਇਹੋ ਜਿਹੇ ਘਰ ਅਸੀਂ ਕਈ ਦਫ਼ਾ ਵਸਾਏ, ਹੁਣ ਮੈਂ ਫੇਰ ਇਹੋ ਜਿਹਾ ਘਰ ਨਹੀਂ ਵਸਾਉਣਾ:

**ਬਹੁਰਿ ਹਮ ਕਾਹੇ ਆਵਹਿਗੇ॥**
**ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ॥**
*(ਮਾਰੂ ਕਬੀਰ ਜੀ, ਪੰਨਾ 1103)*

ਜਿਸ ਨੇ ਕਰਮਾਂ ਅਨੁਸਾਰ ਆਉਣਾ ਜਾਣਾ ਬਣਾਇਆ ਹੈ, ਮੈਂ ਉਸਦੇ ਵਿਚ ਲੀਨ ਹੋ ਗਿਆ ਹਾਂ, ਮੇਰੇ ਆਉਣੇ ਜਾਣੇ ਮਿਟ ਗਏ ਨੇ।

ਲੇਕਿਨ ਅਹਿਲੇ ਇਸਲਾਮ ਹੈਰਾਨ ਹੋ ਜਾਂਦਾ ਹੈ। ਉਹ ਕਹਿੰਦਾ ਹੈ— ਨਿਮਾਜ਼ ਪੜ੍ਹੋ, ਜੱਨਤ ਮਿਲੇਗੀ। ਜੱਨਤ ਵਿਚ ਕੀ ਹੈ? ਅੰਗੂਰੀ ਸ਼ਰਾਬ ਤੇ ਹੂਰਾਂ ਨੇ, ਸੋਨੇ ਦੇ ਮਹਿਲ ਨੇ। ਤੇ ਜਿਨ੍ਹਾਂ ਕੋਲ ਇਥੇ ਸਭ ਕੁਛ ਹੈ, ਉਨ੍ਹਾਂ ਨੂੰ ਨਿਮਾਜ਼ ਪੜ੍ਹਨ ਦੀ ਤੇ ਰੋਜ਼ੇ ਰੱਖਣ ਦੀ ਕੀ ਲੋੜ ਹੈ! ਦੂਰ ਕਿਉਂ ਜਾਉ, ਸਵੈਮ ਡਾਕਟਰ ਮੁਹੰਮਦ ਇਕਬਾਲ ਤੇ ਮਿਰਜ਼ਾ ਗ਼ਾਲਿਬ ਤਨਜ਼ ਕਰਦੇ ਨੇ ਕਿ ਇਸ ਤਰੀਕੇ ਨਾਲ ਤੁਸੀਂ ਮਜ਼ਹਬ ਨੂੰ ਮਲੀਨ ਕਰੋਗੇ, ਬਦਨਾਮ ਕਰੋਗੇ। ਇਕਬਾਲ ਕਹਿੰਦਾ ਹੈ:

*ਬਹਿਸ਼ਤੋ ਹੂਰੋ ਗ਼ਿਲਮਾਂ ਇਵਜ਼ੇ ਤਾਇਤ ਮੈਂ ਨ ਮਾਨੂੰਗਾ,*
*ਇਨਹੀ ਬਾਤੋਂ ਸੇ ਐ ਵਾਇਜ਼ ਜ਼ਈਫ਼ ਈਮਾਨ ਹੋਤਾ ਹੈ।*

ਇਹ ਤਾਂ ਧਰਮ ਨੂੰ ਕਮਜ਼ੋਰ ਕਰਦੇ ਹਨ ਕਿ ਹੂਰਾਂ ਮਿਲਣਗੀਆਂ, ਅੰਗੂਰੀ ਸ਼ਰਾਬ ਮਿਲੇਗੀ। ਜਿਸ ਦਲਦਲ ਤੋਂ ਬਚਣਾ ਏ, ਉਸੇ ਵਿਚ ਫਿਰ ਫਸਣਾ ਏ। ਸ਼ਰਾਬ ਇਥੇ ਪੀਣੀ ਹਰਾਮ ਏ ਤੇ ਬਹਿਸ਼ਤ ਵਿਚ ਪੀਣੀ ਸਵਾਬ ਹੋ ਜਾਏਗਾ? ਬੱਚਿਆਂ ਵਾਲੀ ਗੱਲ ਹੋ ਗਈ। ਇਕਬਾਲ ਕਹਿੰਦਾ ਹੈ ਕਿ ਕੁਛ ਤਾਂ ਦਿਮਾਗ਼ ਤੋਂ ਕੰਮ ਲਵੋ। ਲੇਕਿਨ ਇਸੇ ਲਾਲਚ ਨਾਲ ਗੱਲ ਚੱਲ ਰਹੀ ਹੈ। ਡਾਕਟਰ ਇਕਬਾਲ ਕਹਿੰਦਾ ਹੈ:

*ਇਬਾਦਤ ਕਰਤੇ ਹੈਂ ਜੋ ਲੋਗ ਜੰਨਤ ਕੀ ਤਮੰਨਾ ਮੇਂ,*
*ਇਬਾਦਤ ਨਹੀ ਯਿਹ ਇਕ ਤਰਹਾ ਕੀ ਤਿਜਾਰਤ ਹੈ।*

ਲੋਕੀਂ ਕਾਰੋਬਾਰ ਕਰਦੇ ਨੇ, ਧੰਧਾ ਕਰਦੇ ਨੇ। ਕੋਈ ਬੰਦਗੀ ਨਹੀਂ ਕਰਦੇ, ਜੱਨਤ ਚਾਹੀਦੀ ਹੈ:

*ਇਬਾਦਤ ਕਰਤੇ ਹੈਂ ਜੋ ਲੋਗ ਜੱਨਤ ਕੀ ਤਮੰਨਾ ਮੇਂ,*
*ਇਬਾਦਤ ਨਹੀ ਯਿਹ ਇਕ ਤਰਹਾ ਕੀ ਤਿਜਾਰਤ ਹੈ।*
*ਮਗਰ ਜੋ ਡਰ ਕੇ ਮਾਰੇ ਦੋਜ਼ਖ਼ ਕੇ, ਖ਼ੁਦਾ ਕਾ ਨਾਮ ਲੇਤੇ ਹੈਂ,*
*ਯਹ ਸੱਚੀ ਬੰਦਗੀ ਨਹੀਂ ਬੁਜ਼ਦਿਲਾਨਾ ਏਕ ਤਾਇਤ ਹੈ।*

ਤੇ ਜਿਹੜੇ ਦੋਜ਼ਖ਼ ਤੋਂ ਡਰ ਕੇ ਨਾਮ ਲੈਂਦੇ ਨੇ, ਬੰਦਗੀ ਕਰਦੇ ਨੇ, ਉਹ ਕੋਈ ਸੱਚੀ ਬੰਦਗੀ ਨਹੀਂ ਹੈ। ਮਨੁੱਖ ਯਾ ਤਾਂ ਲੋਭ ਦਾ ਮਾਰਿਆ ਹੋਇਆ ਝੁਕਦਾ ਹੈ, ਯਾ ਭੈਅ ਦਾ ਮਾਰਿਆ ਹੋਇਆ ਝੁਕਦਾ ਹੈ। ਭਾਰਤ ਵਿਚ ਤਿੰਨ ਵੱਡੇ ਦੇਵਤੇ ਨੇ—ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ। ਸਭ ਤੋਂ ਵੱਡਾ ਗਿਆਨੀ ਬ੍ਰਹਮਾ ਹੈ। ਉਸਦੀ ਕਥਾ ਸੁਣਨ ਲਈ ਵਿਸ਼ਨੂੰ ਵੀ ਆਉਂਦਾ ਹੈ ਤੇ ਸ਼ਿਵਜੀ ਵੀ ਆਉਂਦਾ ਹੈ। ਸਾਰੇ ਦੇਵਤੇ ਗਿਆਨ ਬ੍ਰਹਮਾ ਕੋਲੋਂ ਹੀ ਲੈਂਦੇ ਹਨ। ਬ੍ਰਹਮਾ ਸਾਰਿਆਂ ਦਾ ਪਿਤਾਮਾ ਹੈ; ਇਤਨਾ ਵੱਡਾ ਗਿਆਨੀ ਹੈ, ਦਾਰਸ਼ਨਿਕ ਤੇ ਫ਼ਿਲਾਸਫ਼ਰ ਹੈ, ਬਹੁਤ ਗਹਿਰਾ ਚਿੰਤਕ ਹੈ। ਸਾਰੇ ਭਾਰਤ- ਵਰਸ਼ ਵਿਚ ਇਕ ਨਿੱਕਾ ਜਿਹਾ ਮੰਦਿਰ ਸਿਰਫ਼ ਆਸਾਮ ਵਿਚ ਹੈ। ਹੋਰ ਕਿਧਰੇ ਬ੍ਰਹਮਾ ਦਾ ਕੋਈ ਵੀ ਮੰਦਿਰ ਨਹੀਂ। ਸਭ ਮੰਦਿਰ ਵਿਸ਼ਨੂੰ ਤੇ ਸ਼ਿਵਜੀ ਦੇ ਨੇ। ਸਾਰੇ ਅਵਤਾਰ ਵਿਸ਼ਨੂੰ ਦੇ ਨੇ, ਸ਼ਿਵਜੀ ਦੇ ਮੰਦਿਰ ਗਲੀ ਗਲੀ ਵਿਚ ਨੇ। ਪਰ ਜਿਹੜਾ ਬ੍ਰਹਮਾ ਨਿਰੰਕਾਰ ਦਾ ਸਾਰਾ ਗਿਆਨ ਦਿੰਦਾ ਹੈ, ਉਸਦੇ ਮੰਦਿਰ ਨਹੀਂ, ਹਾਲਾਂਕਿ ਸਾਰੇ ਦੇਵੀ ਦੇਵਤੇ ਉਸ ਨੂੰ ਸੁਣਦੇ ਨੇ। ਦਰਅਸਲ ਬ੍ਰਹਮਾ ਨਾਲ ਕੋਈ ਸੰਬੰਧ ਨਹੀਂ ਬਣਦਾ। ਵਿਸ਼ਨੂੰ ਨਾਲ ਸੰਬੰਧ ਬਣਦਾ ਹੈ ਲੋਭ ਕਰਕੇ ਤੇ ਸ਼ਿਵਜੀ ਨਾਲ ਬਣਦਾ ਹੈ ਭੈਅ ਕਰਕੇ। ਵਿਸ਼ਨੂੰ ਕੋਲ ਹੈ ਲਕਸ਼ਮੀ (ਦੌਲਤ), ਉਸ ਦੀ ਪੂਜਾ ਇਸ ਕਰਕੇ ਕਰਦੇ ਹਨ ਕਿ ਤੂੰ ਆਵੇਂਗਾ ਤਾਂ ਤੇਰੇ ਨਾਲ ਲਕਸ਼ਮੀ ਵੀ ਆਵੇਗੀ। ਤੂੰ ਸਾਡੇ ਘਰ ਆ। ਲਕਸ਼ਮੀ ਕਰਕੇ ਵਿਸ਼ਨੂੰ ਦੀ ਪੂਜਾ ਹੁੰਦੀ ਹੈ ਤੇ ਸ਼ੰਕਰ (ਸ਼ਿਵਜੀ) ਦੇ ਗਲੇ ਵਿਚ ਸੱਪ ਨੇ, ਮੁਰਦਿਆਂ ਦੀਆਂ ਖੋਪਰੀਆਂ ਹਨ, ਜਿਸਦੇ ਘਰ ਜਾਂਦਾ ਹੈ, ਕਿਸੇ ਨਾ ਕਿਸੇ ਨੂੰ ਚੁੱਕ ਲਿਆਉਂਦਾ ਹੈ। ਉਸਦੀ ਪੂਜਾ ਇਸ ਵਾਸਤੇ ਹੈ ਕਿ ਹੇ ਬਾਬਾ ਸ਼ਿਵਜੀ! ਤੂੰ ਜਿਥੇ ਜਾਣੈ, ਜਾਹ, ਪਰ ਸਾਡੇ ਘਰ ਨਾ ਆਵੀਂ, ਤੇਰੀ ਪੂਜਾ ਕਰਦੇ ਹਾਂ। ਤੂੰ ਜਿਥੇ ਵੀ ਜਾਵੇਂਗਾ, ਕਿਸੇ ਨਾ ਕਿਸੇ ਨੂੰ ਤੇਰਾ ਸੱਪ ਡੰਗ ਮਾਰੇਗਾ, ਤੂੰ ਕਿਸੇ ਨੂੰ ਲੈ ਜਾਏਂਗਾ। ਡਰਦੇ ਮਾਰੇਂ ਹੋਏ ਲੋਕੀਂ ਸ਼ਿਵਜੀ ਦੀ ਪੂਜਾ ਕਰਦੇ ਨੇ ਤੇ ਲੋਭ ਦੇ ਮਾਰੇ ਵਿਸ਼ਨੂੰ ਦੀ ਪੂਜਾ ਕਰਦੇ ਨੇ। ਲੋਕ ਯਾ ਤਾਂ ਲੋਭ ਦੇ ਮਾਰੇ ਪੂਜਾ ਕਰਦੇ ਨੇ ਯਾ ਫਿਰ ਭੈਅ ਦੇ ਮਾਰੇ ਹੋਏ ਪੂਜਾ ਕਰਦੇ ਨੇ। ਸੰਬੰਧ ਲੋਭ ਦੇ ਨੇ। ਇਸ ਤਰ੍ਹਾਂ ਦਾ ਸੰਬੰਧ ਪਰਿਪੂਰਨ

ਪਰਮਾਤਮਾ ਨਾਲ ਨਹੀਂ ਬਣਾਇਆ ਜਾ ਸਕਦਾ। ਇਕਬਾਲ ਕਹਿੰਦਾ ਹੈ:

*ਮਗਰ ਜੋ ਡਰ ਕੇ ਮਾਰੇ ਦੋਜ਼ਖ਼ ਕੇ, ਖ਼ੁਦਾ ਕਾ ਨਾਮ ਲੇਤੇ ਹੈਂ।*
*ਯਹ ਸੱਚੀ ਬੰਦਗੀ ਨਹੀ, ਬੁਜ਼ਦਿਲਾਨਾ ਏਕ ਤਾਇਤ ਹੈ।*

ਇਹ ਤਾਂ ਬੁਜ਼ਦਿਲੀ ਹੈ। ਇਹ ਜਿਹੜੇ ਦੋਜ਼ਖ਼ ਦੇ ਨਕਸ਼ੇ ਖਿੱਚੇ ਨੇ, ਇਸ ਤਰ੍ਹਾਂ ਦਾ ਕੋਈ ਦੋਜ਼ਖ਼ ਨਹੀਂ ਹੈ, ਇਸ ਚੱਕਰ ਵਿਚ ਨਾ ਪੈਣਾ। ਦੋਜ਼ਖ਼ ਕੋਈ ਭੂਗੋਲਿਕ ਦਸ਼ਾ ਨਹੀਂ ਹੈ। ਦੁਖ ਨਰਕ ਹੈ, ਸੁਖ ਸਵਰਗ ਹੈ। ਪ੍ਰਭੂ ਦਾ ਨਾਮ ਜਪ ਕੇ ਮਨੁੱਖ ਨਰਕ ਸਵਰਗ ਤੋਂ ਪਰੇ ਹੋ ਜਾਂਦਾ ਹੈ:

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥**

*(ਸਲੋਕ ਕਬੀਰ ਜੀ, ਪੰਨਾ 1370)*

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥**

*(ਸੋਰਠਿ ਮ: ੯, ਪੰਨਾ 633)*

ਦੁਖ ਵਧਦਾ ਜਾ ਰਿਹਾ ਹੈ, ਨਰਕ ਵਧਦਾ ਜਾ ਰਿਹਾ ਹੈ। ਸੁਖ ਵਧਦਾ ਜਾ ਰਿਹਾ ਹੈ, ਸਵਰਗ ਵੱਡਾ ਹੁੰਦਾ ਜਾ ਰਿਹਾ ਹੈ। ਸੁਖ ਦੁਖ ਦੋਵੇਂ ਮਾਨਸਿਕ ਅਵਸਥਾਵਾਂ ਹਨ। ਨਕਸ਼ਾ ਖੋਲ੍ਹ ਕੇ ਨਾ ਬੈਠ ਜਾਣਾ ਕਿ ਦੇਖੀਏ ਸਵਰਗ ਤੇ ਨਰਕ ਕਿਹੜੀ ਜਗ੍ਹਾ ਹਨ। ਦੀਵਾਲੀ ਦੇ ਦਿਨਾਂ ਵਿਚ ਸਵਰਗ ਤੇ ਨਰਕ ਦੇ ਬਣੇ ਹੋਏ ਨਕਸ਼ੇ ਕੈਲੰਡਰਾਂ 'ਤੇ ਬਣੇ ਹੋਏ ਵਿਕਦੇ ਨੇ। ਨਰਕ ਬਣਾਇਆ ਹੋਇਆ ਹੁੰਦਾ ਹੈ, ਸਵਰਗ ਬਣਾਇਆ ਹੋਇਆ ਹੁੰਦਾ ਹੈ। ਚੀਨੀਆਂ ਨੇ ਸਿੰਘਾਪੁਰ ਤੇ ਹਾਂਗਕਾਂਗ ਵਿਚ ਜ਼ਮੀਨ 'ਤੇ ਨਰਕ ਬਣਾਇਆ ਹੋਇਆ ਹੈ। ਦਸ ਡਾਲਰ ਟਿਕਟ ਰੱਖੀ ਹੋਈ ਹੈ; ਨਰਕ ਦੇ ਆ ਕੇ ਦਰਸ਼ਨ ਕਰੋ। ਕੈਸੇ ਕੈਸੇ ਬੰਦਿਆਂ ਨੂੰ ਕੜਾਹਿਆਂ ਵਿਚ ਤਲਿਆ ਜਾ ਰਿਹਾ ਹੈ। ਕਿਧਰੇ ਜ਼ਬਾਨ ਕੱਟੀ ਜਾ ਰਹੀ ਹੈ। ਕਿਸੇ ਦੇ ਬੰਦ ਬੰਦ ਕੱਟੇ ਜਾ ਰਹੇ ਨੇ। ਇਹ ਮਿਊਜ਼ੀਅਮ ਚੀਨੀਆਂ ਨੇ ਬਣਾਇਆ ਹੋਇਆ ਹੈ।

ਨੀਤਸ਼ੇ ਜੈਸਾ ਦਾਰਸ਼ਨਿਕ ਬੰਦਾ ਕਹਿੰਦਾ ਹੈ ਕਿ ਜੀਵਨ ਭਰ ਜੋ ਮੈਂ ਗੁਨਾਹ ਕੀਤੇ ਨੇ, ਕਿਤੇ ਸਖ਼ਤ ਤੋਂ ਸਖ਼ਤ ਅਦਾਲਤ ਵਿਚ ਵੀ ਦੱਸ ਦਿਆਂ ਕਿ ਮੈਂ ਇਹ ਇਹ ਗੁਨਾਹ ਕੀਤੇ ਨੇ ਤਾਂ ਉਹ ਮੈਨੂੰ ਜ਼ਿਆਦਾ ਤੋਂ ਜ਼ਿਆਦਾ ਚਾਰ ਸਾਲ ਤੋਂ ਵੱਧ ਸਜ਼ਾ ਨਹੀਂ ਦੇ ਸਕਦੇ (ਚਾਰ ਸਾਲ ਦੀ ਜੇਲ੍ਹ)। ਕੀ ਖ਼ੁਦਾ ਮੇਰੀ ਜ਼ਬਾਨ ਕੱਟੇਗਾ, ਮੇਰੇ ਪੈਰ ਕੱਟੇਗਾ, ਮੈਨੂੰ ਦਲਦਲ ਵਿਚ ਸੁੱਟੇਗਾ, ਮੈਨੂੰ ਤੇਲ ਦੇ ਕੜਾਹੇ ਵਿਚ ਤਲੇਗਾ ? ਕਹਿੰਦਾ ਹੈ ਕਿ ਇਹ ਖ਼ੁਦਾ ਏ ਕਿ ਸ਼ੈਤਾਨ ਏ। ਮੈਂ ਐਸੇ ਖ਼ੁਦਾ ਨੂੰ ਨਹੀਂ ਮੰਨਦਾ। ਨਾਸਤਕ ਹੋ ਗਿਆ। ਇਹ ਯਹੂਦੀ ਦਾਰਸ਼ਨਿਕ ਵਿਚਾਰਕ ਨਾਸਤਕ ਹੋ ਗਿਆ। ਕਹਿੰਦਾ ਏ ਕਿ ਹੱਦ ਹੋ ਗਈ! ਇਤਨਾ ਸਖ਼ਤ ਏ ਖ਼ੁਦਾ।

ਤਾਂ ਉਸ ਨੂੰ ਦਿਆਲੂ, ਕਿਰਪਾਲੂ ਤੇ ਰਹੀਮ ਕਹਿਣ ਦੀ ਕੀ ਲੋੜ ਹੈਂ। ਖਿਮਾ ਕਰਨਾ, ਨਰਕ ਤੇ ਸਵਰਗ, ਦੁਖ ਤੇ ਸੁਖ ਦੇ ਬੀਜ ਮਨੁੱਖ ਖ਼ੁਦ ਹੀ ਬੀਜਦਾ ਹੈ। ਮੈਂ ਫਿਰ ਦੁਹਰਾ ਦੇਵਾਂ ਕਿ ਮਨੁੱਖ ਨੂੰ ਐਸਾ ਜੀਵਨ ਚਾਹੀਦਾ ਹੈ, ਜਿਸ ਵਿਚ ਮੌਤ ਨਾ ਹੋਵੇ। ਚਾਹਤ ਤਾਂ ਠੀਕ ਹੈ, ਐਸੇ ਜੀਵਨ ਦਾ ਨਾਮ ਹੀ ਪਰਮਾਤਮਾ ਹੈ। ਐਸਾ ਰਸ ਚਾਹੀਦਾ ਹੈ, ਜੋ ਕਦੇ ਬੇ-ਰਸੀ ਵਿਚ ਨਾ ਬਦਲੇ, ਐਸੇ ਮਹਾਂ-ਰਸ ਦਾ ਨਾਮ ਹੀ ਪਰਮਾਤਮਾ ਹੈ। ਐਸੀ ਸ਼ਕਤੀ ਦਾ ਨਾਮ ਹੀ ਪਰਮਾਤਮਾ ਹੈ ਜੋ ਕਦੀ ਕਮਜ਼ੋਰੀ ਵਿਚ ਨਾ ਬਦਲੇ। ਤੋ ਮਨੁੱਖ ਦੀ ਚਾਹਤ ਠੀਕ ਹੈ, ਪਰ ਸਾਧਨ ਗ਼ਲਤ ਨੇ। ਜਿਤਨੇ ਚਿਰ ਤਕ ਸਾਧਨ ਠੀਕ ਨਹੀਂ ਹੋਣਗੇ, ਚਾਹਤ ਦੀ ਪ੍ਰਾਪਤੀ ਨਹੀਂ ਹੋਵੇਗੀ, ਚਾਹਤ ਨੂੰ ਭਾਗ ਨਹੀਂ ਲੱਗ ਸਕਦੇ। ਚਾਹਤ ਕਿਵੇਂ ਠੀਕ ਹੋਵੇਗੀ, ਇਹ ਪਰਮ-ਜੀਵਨ, ਪਰਮ-ਸੁਖ ਤੇ ਪਰਮ-ਰਸ ਜੋ ਕਦੇ ਬੇ-ਰਸੀ ਵਿਚ ਤਬਦੀਲ ਨਾ ਹੋਣ, ਗੁਰਬਾਣੀ ਇਸ ਕਪਾਟ ਨੂੰ ਚੰਗੀ ਤਰ੍ਹਾਂ ਖੋਲ੍ਹਦੀ ਹੈ।

ਧਾਰਮਿਕ ਗਿਆਨ ਐਸਾ ਕਹਿੰਦਾ ਹੈ ਕਿ ਜੀਵਨ ਮਿਲਿਆ ਹੈ, ਪਰਮ-ਜੀਵਨ ਦੀ ਪ੍ਰਾਪਤੀ ਲਈ। ਪਰਮ-ਜੀਵਨ ਇਸ ਜੀਵਨ ਵਿਚ ਇਸ ਤਰ੍ਹਾਂ ਛੁਪਿਆ ਹੋਇਆ ਹੈ, ਜਿਸ ਤਰ੍ਹਾਂ ਦਰਖ਼ਤ (ਬ੍ਰਿਛ) ਵਿਚ ਫਲ ਛੁਪਿਆ ਹੋਇਆ ਹੁੰਦਾ ਹੈ। ਇਕ ਬਹੁਤ ਵੱਡਾ ਦਰਖ਼ਤ, ਫਲਾਂ ਨਾਲ ਲੱਦਿਆ ਹੋਇਆ ਦਰਖ਼ਤ, ਇਕ ਬੀਜ ਵਿਚ ਛੁਪਿਆ ਹੋਇਆ ਹੈ। ਬੀਜ ਟੁੱਟ ਕੇ, ਮਿਟ ਕੇ ਫਲ ਬਣ ਸਕਦਾ ਹੈ, ਬ੍ਰਿਛ ਬਣ ਸਕਦਾ ਹੈ। ਇਵੇਂ ਹੀ ਇਸ ਜੀਵਨ ਦੇ ਮਿਟਦਿਆਂ ਹੀ ਧਰਮ-ਜੀਵਨ ਮਿਲਦਾ ਹੈ। ਕੀ ਸਰੀਰ ਦੀ ਮੌਤ ਤੋਂ ਬਾਦ ? ਨਹੀਂ। ਸਰੀਰ ਤੋਂ ਸੁਰਤਿ ਜਦ ਉੱਚੀ ਉਠ ਜਾਵੇ, ਸਰੀਰ ਤੋਂ ਧਿਆਨ ਜਦ ਉੱਚਾ ਉਠ ਜਾਵੇ। ਜੈਸੇ ਕਿ ਇਸ ਸੰਬੰਧ ਵਿਚ ਧਾਰਮਿਕ ਖੋਜ ਹੈ। ਸਰੀਰ ਦੀ ਪੂਰਨ ਪੜਤਾਲ ਕਰਨ ਵਾਲੇ ਕਹਿੰਦੇ ਨੇ ਕਿ ਸਰੀਰ ਨੂੰ ਧਰਮ ਦੀ ਲੋੜ ਨਹੀਂ ਹੈ। ਕਿਧਰੇ ਵੀ ਦਿਖਾਈ ਨਹੀਂ ਦਿੰਦਾ ਕਿ ਇਸ ਨੂੰ ਧਰਮ ਦੀ ਲੋੜ ਹੈ। ਸਿਰਫ਼ ਧਨ ਦੀ, ਭੋਜਨ ਦੀ ਤੇ ਪਾਣੀ ਦੀ ਲੋੜ ਹੈ। ਪਾਣੀ ਤੋਂ ਬਿਨਾਂ ਇਹ ਰਹਿ ਨਹੀਂ ਸਕਦਾ, ਭੋਜਨ ਤੋਂ ਬਿਨਾਂ ਵੀ ਇਹ ਸਰੀਰ ਨਹੀਂ ਰਹਿ ਸਕਦਾ। ਇਸ ਗੱਲ ਦੀ ਪੜਚੋਲ ਕਰ ਕੇ ਦੇਖ ਲਿਆ ਹੈ ਕਿ ਸਰੀਰ ਦੇ ਕਿਸੇ ਅੰਗ ਨੂੰ ਵੀ ਧਰਮ ਦੀ ਲੋੜ ਨਹੀਂ ਹੈ। ਇਸ ਗੱਲ ਦੀ ਸਾਇੰਟਿਸਟ ਵੀ ਤਸਦੀਕ ਕਰਦੇ ਨੇ। ਐਸਾ ਦਿਖਾਈ ਨਹੀਂ ਦਿੰਦਾ ਕਿ ਕਿਸੇ ਵੀ ਹਿੱਸੇ ਨੂੰ ਧਰਮ ਦੀ ਲੋੜ ਹੋਵੇ।

ਨਾਸਤਿਕ ਤਬੀਅਤ ਦੇ ਵਿਚਾਰਕ ਤੇ ਵਿਗਿਆਨਕ ਐਸਾ ਵੀ ਕਹਿ ਦਿੰਦੇ ਨੇ ਕਿ ਮੂਰਖ ਲੋਕ ਧਰਮ ਦੇ ਰਸਤੇ 'ਤੇ ਚੱਲਦੇ ਨੇ। ਨਾ-ਸਮਝ, ਡਰਪੋਕ ਤੇ ਨਿਰਾਸ਼ ਮਨੁੱਖ ਹੀ ਧਰਮ ਦੇ ਰਸਤੇ 'ਤੇ ਚੱਲਦੇ ਨੇ ਤੇ ਪਰਮਾਤਮਾ ਦਾ ਦਾਮਨ ਪਕੜਨ ਲਈ ਦੌੜ-ਭੱਜ ਕਰਦੇ ਨੇ। ਜਿਨ੍ਹਾਂ ਦੀ ਆਪਣੀ ਸ਼ਕਤੀ ਕੰਮ ਨਹੀਂ

ਕਰਦੀ, ਗ਼ੈਬੀ ਸ਼ਕਤੀ ਨੂੰ ਪਕੜਨ ਦੀ ਕੋਸ਼ਿਸ਼ ਕਰਦੇ ਹਨ। ਪਰ ਚੋਟੀ ਦੇ ਮਹਾਂ-ਪੁਰਖ ਤੇ ਸੰਤ ਕਹਿੰਦੇ ਨੇ ਕਿ ਉਹ ਮਹਾਂ-ਮੂਰਖ ਨੇ ਜਿਹੜੇ ਸਰੀਰ ਦੇ ਤਲ 'ਤੇ ਰੁਕ ਗਏ ਤੇ ਜਿਨ੍ਹਾਂ ਦੇ ਅੰਦਰ ਧਰਮ ਦੀ ਤੜਪ ਪੈਦਾ ਨਹੀਂ ਹੋਈ। ਇਹ ਸਾਇੰਟਿਸਟ, ਤਾਰਕਿਕ, ਚਿੰਤਕ ਜੋ ਕਹਿੰਦੇ ਨੇ ਕਿ ਧਾਰਮਿਕ ਲੋਕ ਮੂਰਖ ਨੇ। ਧਰਮ ਦਾ ਜਨਮ ਨਿਰਾਸ਼ਾ ਤੇ ਡਰ ਤੋਂ ਹੋਇਐ। ਜਦ ਮਨੁੱਖ ਦੀ ਆਪਣੀ ਸ਼ਕਤੀ ਨਾਲ ਖੇਡ ਨਹੀਂ ਬਣਦੀ, ਜੋ ਕੁਛ ਇਹ ਚਾਹੁੰਦਾ ਸੀ, ਤਾਂ ਗ਼ੈਬੀ ਸ਼ਕਤੀ ਨੂੰ ਪੁਕਾਰਦਾ ਹੈ। ਜਦਕਿ ਕੋਈ ਗ਼ੈਬੀ ਸ਼ਕਤੀ ਨਹੀਂ ਹੈ। ਤੋ ਤਾਰਕਿਕ, ਨਾਸਤਿਕ ਤੇ ਚੋਟੀ ਦੇ ਸਾਇੰਟਿਸਟ ਐਸਾ ਕਹਿੰਦੇ ਨੇ—ਸਰੀਰ ਦੇ ਅੰਦਰ ਕਿਧਰੇ ਜਪ ਦੀ ਲੋੜ ਹੋਵੇ ਤੇ ਸਤਿਸੰਗ ਦੀ ਕੋਈ ਲੋੜ ਹੋਵੇ, ਐਸਾ ਕੋਈ ਦਿਖਾਈ ਨਹੀਂ ਦਿੰਦਾ। ਹਾਂ, ਪਾਣੀ ਦੀ ਲੋੜ ਹੈ, ਗੁਰੂਆਂ ਦੀ ਬਾਣੀ ਦੀ ਲੋੜ ਨਹੀਂ। ਭੋਜਨ ਦੀ ਲੋੜ ਹੈ, ਭਜਨ ਦੀ ਕੋਈ ਲੋੜ ਨਹੀਂ ਹੈ। ਪਦਾਰਥਾਂ ਦੀ ਲੋੜ ਹੈ, ਪਰਮਾਤਮਾ ਦੀ ਲੋੜ ਨਹੀਂ ਹੈ। ਕਹਿੰਦੇ ਨੇ—ਸਾਡਾ ਇਹ ਤਰਕ ਹੈ ਕਿ ਪਾਣੀ ਤੇ ਭੋਜਨ ਤੋਂ ਬਗ਼ੈਰ ਮਨੁੱਖ ਨਹੀਂ ਰਹਿ ਸਕਦਾ। ਪਾਣੀ ਦੀ ਪਿਆਸ ਤੇ ਭੋਜਨ ਦੀ ਭੁੱਖ ਨੇ ਮਨੁੱਖ ਕੋਲੋਂ ਬਹੁਤ ਵਿਕਾਸ ਕਰਾਇਆ ਹੈ। ਸੰਸਾਰ ਵਿਚ ਜਿਤਨੀ ਤਰੱਕੀ ਹੈ, ਮਨੁੱਖ ਦੀਆਂ ਲੋੜਾਂ ਨੇ ਕਰਾਈ ਹੈ। ਭੋਜਨ ਦੀ ਭੁੱਖ ਨੇ ਵਿਕਾਸ ਕਰਾਇਆ ਹੈ ਤੇ ਪਾਣੀ ਦੀ ਪਿਆਸ ਨੇ ਉੱਨਤੀ ਕਰਾਈ ਹੈ।

ਆਦਿ ਮਨੁੱਖ ਪਹਾੜਾਂ ਦੀਆਂ ਕੰਦਰਾਂ ਵਿਚ ਤੇ ਰੁੱਖਾਂ ਥੱਲੇ ਰਹਿੰਦਾ ਸੀ। ਭਿਅੰਕਰ ਗਰਮੀ ਦੇ ਦਿਨਾਂ ਵਿਚ ਪਹਾੜਾਂ ਦੀਆਂ ਕੰਦਰਾਂ ਵਿਚ ਰਹਿਣਾ ਔਖਾ ਹੋ ਜਾਂਦਾ ਸੀ ਤਾਂ ਫਿਰ ਰੁੱਖਾਂ ਥੱਲੇ ਰਹਿ ਲੈਂਦਾ ਸੀ। ਬਾਰਸ਼ ਦੇ ਦਿਨਾਂ ਵਿਚ ਰੁੱਖਾਂ ਥੱਲੇ ਰਹਿਣਾ ਮੁਸ਼ਕਿਲ ਸੀ ਤਾਂ ਇਸ ਨੇ ਝੁੱਗੀ ਬਣਾਈ। ਜਿਸ ਨੇ ਪਹਿਲੀ ਦਫ਼ਾ ਝੁੱਗੀ ਬਣਾਈ ਹੋਵੇਗੀ, ਉਹ ਆਪਣੇ ਸਮੇਂ ਦਾ ਸਭ ਤੋਂ ਵੱਡਾ ਇੰਜੀਨੀਅਰ, ਵਿਗਿਆਨਕ ਤੇ ਆਰਕੀਟੈਕਟ ਹੋਵੇਗਾ, ਉਸ ਸਮੇਂ ਦਾ ਪਹਿਲਾ ਸਿਆਣਾ ਮਨੁੱਖ ਹੋਵੇਗਾ।

ਪਹਿਲਾਂ ਪਹਿਲ ਮਨੁੱਖ ਵਿਅਕਤੀਗਤ ਜ਼ਿੰਦਗੀ ਜਿਊਂਦਾ ਸੀ। ਫਿਰ ਲੋੜ ਹੋਰ ਵਧੀ; ਕਬੀਲੇ, ਪਰਿਵਾਰ, ਜਾਤ-ਪਾਤ, ਕਸਬੇ, ਸ਼ਹਿਰ, ਮੁਲਕਾਂ ਦੀ ਬਣਤਰ ਕਿਧਰੇ ਬਾਅਦ ਵਿਚ ਜਾ ਕੇ ਹੋਈ ਹੈ। ਵਿਅਕਤੀਗਤ ਜ਼ਿੰਦਗੀ ਐਸੀ ਸੀ, ਜੈਸੀ ਕਿ ਪਸ਼ੂ ਦੀ ਹੁੰਦੀ ਹੈ। ਲੋੜ ਪੰਛੀ ਨੂੰ ਵੀ ਹੁੰਦੀ ਹੈ, ਉਹ ਘੋਂਸਲਾ ਬਣਾਉਂਦਾ ਹੈ। ਭੋਜਨ ਦੀ ਲੋੜ ਉਸ ਨੂੰ ਵੀ ਪੈਂਦੀ ਹੈ, ਘੋਂਸਲੇ ਵਿੱਚੋਂ ਨਿਕਲ ਕੇ ਸਾਰਾ ਦਿਨ ਭੋਜਨ ਦੀ ਤਲਾਸ਼ ਵਿਚ ਨਿਕਲਦਾ ਹੈ। ਪਾਣੀ ਦੀ ਪਿਆਸ ਪਸ਼ੂ-ਪੰਛੀ ਨੂੰ ਵੀ ਮਜਬੂਰ ਕਰ ਦਿੰਦੀ ਹੈ। ਉਸ ਦੀਆਂ ਵੀ ਸਰੀਰਕ ਲੋੜਾਂ ਹਨ। ਮਨੁੱਖ ਵੀ ਪਹਿਲਾਂ ਪਹਿਲ ਸਰੀਰਕ ਲੋੜਾਂ ਤਕ ਹੀ ਰੁਕਿਆ ਹੋਇਆ ਸੀ।

ਸਰੀਰਕ ਲੋੜਾਂ ਨੇ ਮਨੁੱਖ ਨੂੰ ਪਹਾੜਾਂ ਦੀਆਂ ਕੰਦਰਾਂ ਵਿੱਚੋਂ ਕੱਢਿਆ। ਉਹ ਰੁੱਖਾਂ ਥੱਲੇ ਆ ਗਿਆ। ਪਰ ਜੇ ਸਾਰੀ ਰਾਤ ਮੀਂਹ ਪੈਂਦਾ ਤਾਂ ਰੁੱਖ ਥੱਲੇ ਬਚਾਉ ਕਰਨਾ ਔਖਾ ਹੋ ਜਾਂਦਾ ਹੈ, ਤੇ ਫਿਰ ਇਸ ਨੇ ਝੁੱਗੀ ਬਣਾਈ ਤੇ ਫਿਰ ਮਿੱਟੀ ਦੇ ਕੋਠੇ ਬਣਾਏ। ਫਿਰ ਮਿੱਟੀ ਦੀਆਂ ਇੱਟਾਂ ਬਣਾ ਕੇ ਸੋਹਣੇ ਢੰਗ ਨਾਲ ਮਕਾਨ ਬਣਾਏ। ਚੱਲਿਆ ਤਾਂ ਪਹਾੜਾਂ ਦੀਆਂ ਕੰਦਰਾਂ ਤੋਂ ਸੀ, ਅੱਜ ਸੌ ਮੰਜ਼ਿਲਾ ਉੱਚੀਆਂ ਉੱਚੀਆਂ ਇਮਾਰਤਾਂ ਦਾ ਮਾਲਕ ਹੈ। ਲੋੜਾਂ ਨੇ ਹੀ ਸਾਰਾ ਵਿਕਾਸ ਕਰਾਇਆ ਹੈ। ਪਹਾੜਾਂ ਦੀਆਂ ਕੰਦਰਾਂ ਤੇ ਰੁੱਖਾਂ ਥੱਲੇ ਤਾਂ ਆਦਿ ਮਨੁੱਖ ਨੰਗਾ ਹੀ ਰਹਿੰਦਾ ਸੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਨੇ:

**ਵਿਸਮਾਦੁ ਨਾਗੇ ਫਿਰਹਿ ਜੰਤ॥** *(ਆਸਾ ਕੀ ਵਾਰ, ਪੰਨਾ 463)*

ਮਹਾਰਾਜ ਕਹਿੰਦੇ ਨੇ ਕਿ ਮੈਂ ਹੈਰਾਨ ਹੋ ਜਾਂਦਾ ਹਾਂ ਕਿ ਨਗਨਤਾ ਦਾ ਬੋਧ ਪਸ਼ੂਆਂ ਨੂੰ ਨਹੀਂ ਹੈ, ਕਿਸੇ ਵੀ ਪਸ਼ੂ ਨੂੰ ਸਮਝ ਨਹੀਂ ਹੈ। ਸਮਝ ਦੇ ਨਾਲ ਹੀ ਸਮਾਜ ਦਾ ਜਨਮ ਹੁੰਦਾ ਹੈ, ਲੱਜਾ ਦਾ ਜਨਮ ਹੁੰਦਾ ਹੈ, ਸ਼ਰਮੋ-ਹਯਾ ਦਾ ਜਨਮ ਹੁੰਦਾ ਹੈ। ਇਸਲਾਮ ਐਸਾ ਕਹਿੰਦਾ ਹੈ ਕਿ ਜਿਸ ਦਿਨ ਮਨੁੱਖਤਾ ਦਾ ਜਨਮ ਹੋਇਆ, ਉਸੇ ਦਿਨ ਇਨਸਾਨੀਅਤ ਦਾ ਜਨਮ ਹੋਇਆ। ਜਿਸ ਦਿਨ ਬਾਬੇ ਆਦਮ ਨੂੰ ਮਹਿਸੂਸ ਹੋਇਆ ਕਿ ਮੈਂ ਨੰਗਾ ਹਾਂ, ਉਸਨੇ ਦਰਖ਼ਤਾਂ ਦੇ ਪੱਤਿਆਂ ਨਾਲ ਆਪਣਾ ਤਨ ਢੱਕਿਆ। ਇਨਸਾਨੀਅਤ ਦਾ ਮਨੁੱਖਤਾ ਦਾ ਜਨਮ ਉਸ ਦਿਨ ਤੋਂ ਹੋਇਆ, ਜਿਸ ਦਿਨ ਨਗਨਤਾ ਦਾ ਬੋਧ ਹੋ ਗਿਆ। ਭਾਰਤ ਦੇ ਆਦਿ ਮਨੁੱਖ ਨੇ ਵੀ ਕੇਲੇ ਦੇ ਪੱਤਿਆਂ, ਦਰਖ਼ਤਾਂ ਦੀਆਂ ਛਿੱਲੜਾਂ ਨਾਲ ਆਪਣੀ ਨਗਨਤਾ ਢੱਕੀ, ਆਪਣਾ ਤਨ ਢੱਕਿਆ। ਇਨ੍ਹਾਂ ਦੀ ਮਿਆਦ ਥੋੜ੍ਹੀ ਹੁੰਦੀ ਸੀ; ਪੱਤੇ ਤੇ ਦਰਖ਼ਤਾਂ ਦੀਆਂ ਛਿੱਲੜਾਂ ਸੁੱਕ ਜਾਂਦੀਆਂ ਸਨ। ਫਿਰ ਜਾਨਵਰਾਂ ਤੇ ਪਸ਼ੂਆਂ ਦੀ ਖੱਲ ਨਾਲ ਤਨ ਢੱਕਿਆ। ਹਿਰਨ ਦੀ ਖੱਲ, ਚਿਤਰੇ ਦੀ ਖੱਲ, ਸਾਂਬਰ ਦੀ ਖੱਲ, ਇਸ ਤਰ੍ਹਾਂ ਵੱਡੇ ਵੱਡੇ ਪਸ਼ੂਆਂ ਦੀ ਖੱਲ ਨਾਲ ਇਸ ਨੇ ਆਪਣਾ ਤਨ ਢੱਕਿਆ। ਇਹ ਜਾਨਵਰ ਹਰ ਥਾਂ ਨਹੀਂ ਸੀ ਪਾਏ ਜਾਂਦੇ, ਲੰਬਾ ਚੌੜਾ ਸ਼ਿਕਾਰ ਕਰ ਕੇ ਲੱਭਣਾ ਪੈਂਦਾ ਸੀ। ਫਿਰ ਇਸ ਨੂੰ ਬਨਸਪਤੀ ਵਿਚ ਕਪਾਹ ਦੇ ਬੂਟੇ ਦਿਸੇ। ਪ੍ਰਕਿਰਤੀ ਨੇ ਮਨੁੱਖ ਲਈ ਸਭ ਕੁਛ ਪੈਦਾ ਕੀਤਾ ਹੋਇਆ ਹੈ। ਜਿਹੜੀ ਜਿਹੜੀ ਚੀਜ਼ ਮਨੁੱਖ ਦੇ ਕੰਮ ਆਉਣੀ ਹੈ, ਉਨ੍ਹਾਂ ਦੀ ਖੇਤੀਬਾੜੀ ਹੋਣ ਲੱਗ ਪਈ; ਕਪਾਹ ਤੋਂ ਇਸ ਨੇ ਸੂਤ ਬਣਾਇਆ ਤੇ ਫਿਰ ਇਸ ਨੇ ਆਪਣਾ ਤਨ ਢੱਕਿਆ। ਅੱਜ ਖੱਦਰ ਦੇ ਕਪੜੇ, ਹਜ਼ਾਰਾਂ ਤਰ੍ਹਾਂ ਦੇ ਰੇਸ਼ਮੀ, ਸੂਤੀ ਤੇ ਉੱਨ ਦੇ ਗਰਮ ਕਪੜਿਆਂ ਦਾ ਮਨੁੱਖ ਜਨਮ-ਦਾਤਾ ਹੈ; ਚੱਲਿਆ ਤਾਂ ਨੰਗਾ ਸੀ।

ਇਸੇ ਤਰੀਕੇ ਨਾਲ ਜੰਗਲ ਦੇ ਫਲ ਫੁੱਲ ਹੀ ਇਸ ਦੀ ਖ਼ੁਰਾਕ ਸਨ ਤੇ

ਇਨ੍ਹਾਂ ਨਾਲ ਹੀ ਆਪਣਾ ਪੇਟ ਭਰਦਾ ਸੀ। ਫਲ ਹਰ ਵਕਤ ਦਰਖ਼ਤਾਂ 'ਤੇ ਨਹੀਂ ਸੀ ਹੁੰਦੇ। ਫਿਰ ਜੰਗਲੀ ਜਾਨਵਰਾਂ ਨੂੰ ਮਾਰ ਕੇ, ਉਨ੍ਹਾਂ ਦਾ ਮਾਸ ਖਾ ਕੇ ਆਪਣਾ ਗੁਜ਼ਾਰਾ ਕਰਦਾ ਸੀ। ਅੱਜ ਹਜ਼ਾਰਾਂ ਤਰ੍ਹਾਂ ਦੇ ਪਕਵਾਨਾਂ ਦਾ ਜਨਮ-ਦਾਤਾ ਹੈ। ਦੂਰ ਕਿਉਂ ਜਾਈਏ, ਹਜ਼ਾਰਾਂ ਤਰ੍ਹਾਂ ਦੇ ਖਾਣੇ ਤਾਂ ਭਾਰਤ ਵਿਚ ਹੀ ਹਨ—ਬੰਗਾਲੀਆਂ ਦਾ ਖਾਣਾ, ਸਾਊਥ ਇੰਡੀਅਨ ਖਾਣਾ, ਤਾਮਿਲ, ਕੇਰਲਾ ਦਾ ਖਾਣਾ, ਫਿਰ ਗੁਜਰਾਤੀਆਂ ਦਾ ਖਾਣਾ, ਪੰਜਾਬੀਆਂ ਦਾ ਖਾਣਾ, ਕਸ਼ਮੀਰੀਆਂ ਦਾ ਖਾਣਾ, ਈਰਾਨੀਆਂ ਦਾ ਖਾਣਾ, ਅਰਬ ਲੋਕਾਂ ਦਾ ਖਾਣਾ, ਚੀਨੀਆਂ, ਜਾਪਾਨੀਆਂ ਦਾ ਖਾਣਾ, ਯੂਰਪ ਦੇ ਖਾਣੇ, ਇਟੈਲੀਅਨ, ਇੰਗਲਿਸ਼ ਖਾਣਾ; ਮਨੁੱਖ ਅੱਜ ਹਜ਼ਾਰਾਂ ਤਰ੍ਹਾਂ ਦੇ ਖਾਣਿਆਂ ਦਾ ਜਨਮ-ਦਾਤਾ ਹੈ।

ਇਸੇ ਤਰ੍ਹਾਂ ਇਹ ਆਦਿ ਮਨੁੱਖ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਪੈਦਲ ਹੀ ਜਾਂਦਾ ਸੀ। ਕਈ ਦਫ਼ਾ ਦੂਰ-ਦੁਰਾਡੇ ਥਾਂ ਜਾਣਾ ਪੈਂਦਾ ਸੀ, ਤਾਂ ਜਿਹੜੇ ਜਿਹੜੇ ਜਾਨਵਰ ਇਸਦੀ ਸਵਾਰੀ ਦੇ ਕੰਮ ਆ ਸਕਦੇ ਸਨ—ਬੈਲ, ਘੋੜਾ, ਊਠ ਆਦਿ, ਇਸ ਨੇ ਇਨ੍ਹਾਂ ਤੋਂ ਸਵਾਰੀ ਦਾ ਕੰਮ ਲਿਆ। ਖੱਚਰ, ਖੋਤੇ ਸਨ, ਸਭ ਜੰਗਲੀ ਜਾਨਵਰ ਸਨ। ਪਕੜ ਪਕੜ ਕੇ ਇਨ੍ਹਾਂ ਜਾਨਵਰਾਂ ਨੂੰ ਆਪਣਾ ਵਾਹਨ ਬਣਾਇਆ। ਊਠਾਂ ਤੇ ਘੋੜਿਆਂ ਦੇ ਆਸਰੇ ਮਨੁੱਖ ਲੰਬਾ ਪੈਂਡਾ ਤੈਅ ਕਰ ਲੈਂਦਾ ਸੀ। ਸਿਕੰਦਰ ਵੀ ਯੂਨਾਨ ਤੋਂ ਚੱਲ ਕੇ ਭਾਰਤ ਘੋੜਿਆਂ 'ਤੇ ਹੀ ਆਇਆ ਸੀ। ਹਜ਼ਾਰਾਂ ਮੀਲ ਦੀ ਯਾਤਰਾ ਕਰ ਕੇ ਆਇਆ ਸੀ। ਢਾਈ ਸੌ ਮੀਲ ਤਕ ਹਜ਼ਰਤ ਈਸਾ ਖੱਚਰ 'ਤੇ ਚੜ੍ਹ ਕੇ ਹੀ ਪ੍ਰਚਾਰ ਕਰਦਾ ਰਿਹਾ। ਸ਼ਿਵਜੀ ਬੈਲ ਦੀ ਸਵਾਰੀ ਕਰਦਾ ਸੀ। ਜਿਹੜੇ ਜਿਹੜੇ ਜੰਗਲੀ ਜਾਨਵਰ ਮਨੁੱਖ ਦੇ ਕੰਮ ਆ ਸਕਦੇ ਸਨ, ਮਨੁੱਖ ਉਨ੍ਹਾਂ ਨੂੰ ਵਰਤਦਾ ਰਿਹਾ। ਉਸ ਨੇ ਕੁਛ ਪੈਂਡਾ ਤੈਅ ਕਰਨ ਦੀ ਸਹੂਲਤ ਪੈਦਾ ਕਰ ਲਈ। ਘੋੜੇ ਨਾਲ ਜ਼ਿਆਦਾ ਵਾਟ ਤੈਅ ਹੋ ਸਕਦੀ ਸੀ। ਵਿਕਾਸ ਕਰਦਿਆਂ ਕਰਦਿਆਂ ਫਿਰ ਮਨੁੱਖ ਨੇ ਸਾਈਕਲ ਬਣਾਈ, ਮੋਟਰਕਾਰ ਬਣਾਈ, ਰੇਲ ਗੱਡੀਆਂ ਬਣਾਈਆਂ। ਅੱਜ ਆਵਾਜ਼ ਤੋਂ ਵੀ ਤੇਜ਼ ਚੱਲਣ ਵਾਲੇ ਜਹਾਜ਼ ਬਣਾ ਲਏ ਹਨ। ਅੱਜ ਐਸੇ ਹਵਾਈ ਜਹਾਜ਼ ਮੌਜੂਦ ਨੇ, ਜਿਹੜੇ 24 ਘੰਟਿਆਂ ਵਿਚ ਪ੍ਰਿਥਵੀ ਦੀ ਪਰਿਕਰਮਾ ਕਰ ਆਉਂਦੇ ਨੇ; ਚੱਲਿਆ ਤਾਂ ਪੈਦਲ ਹੀ ਸੀ।

ਮਨੁੱਖ ਕੋਲ ਆਪਣੇ ਜਜ਼ਬਾਤ ਪ੍ਰਗਟ ਕਰਨ ਲਈ ਇਸ਼ਾਰੇ ਸਨ। ਸਾਰੀ ਦੁਨੀਆ ਦੇ ਇਸ਼ਾਰੇ ਵੀ ਇਕ ਨੇ। ਪਿਆਸ ਤੇ ਭੁੱਖ ਲੱਗਣ 'ਤੇ ਹੱਥ ਨਾਲ ਇਸ਼ਾਰੇ ਕਰਦਾ ਸੀ, ਇਹ ਇਸ਼ਾਰੇ ਸਾਰੀ ਦੁਨੀਆ ਦੇ ਅੱਜ ਵੀ ਇੱਕੋ ਨੇ। ਕੋਈ ਚੀਜ਼ ਨਾ ਲੈਣੀ ਹੋਵੇ, ਸਿਰ ਹਿਲਾ ਕੇ ਦੱਸਦਾ ਸੀ। ਆਪਣੇ ਜਜ਼ਬਾਤਾਂ ਨੂੰ ਤੇ ਲੋੜਾਂ ਨੂੰ ਸਿਰ ਤੇ ਹੱਥਾਂ ਦੇ ਇਸ਼ਾਰਿਆਂ ਨਾਲ ਪ੍ਰਗਟ ਕਰਨ ਦੀ ਕੋਸ਼ਿਸ਼ ਕਰਦਾ ਸੀ।

ਜਨਮ ਤੋਂ ਜਿਹੜੀ ਭਾਸ਼ਾ ਮਨੁੱਖ ਲੈ ਕੇ ਆਇਆ ਸੀ, ਉਹ ਹੈ ਹੱਸਣਾ ਤੇ ਰੋਣਾ; ਬੱਚਾ ਪੰਘੂੜੇ ਵਿਚ ਵੀ ਹੱਸ ਪੈਂਦਾ ਹੈ, ਇਹ ਜਨਮ ਤੋਂ ਲੈ ਕੇ ਆਇਆ ਹੈ। ਕਿਉਂਕਿ ਇਹ ਜਨਮ ਤੋਂ ਰੋਣਾ ਵੀ ਲੈ ਕੇ ਆਇਆ ਹੈ, ਇਸ ਕਰਕੇ ਦੁਨੀਆ ਭਰ ਦੇ ਬੱਚਿਆਂ ਦਾ ਰੋਣਾ ਇਕ ਹੈ। ਅਸੀਂ ਇੰਜ ਨਹੀਂ ਕਹਿੰਦੇ ਕਿ ਪੰਜਾਬੀ ਵਿਚ ਰੋ ਰਿਹਾ ਹੈ, ਫ਼੍ਰੈਂਚ ਵਿਚ ਯਾ ਇੰਗਲਿਸ਼ ਵਿਚ ਰੋ ਰਿਹਾ ਹੈ। ਰੋਣਾ ਸਾਰੀ ਦੁਨੀਆ ਵਿਚ ਸਮਝਿਆ ਜਾ ਰਿਹਾ ਹੈ, ਪ੍ਰਾਕ੍ਰਿਤਕ ਹੈ, ਜਨਮ ਤੋਂ ਹੈ। ਕੋਈ ਮਨੁੱਖ ਹੱਸ ਰਿਹਾ ਹੈ, ਅਸੀਂ ਇੰਜ ਨਹੀਂ ਕਹਿੰਦੇ ਕਿ ਇਹ ਪੰਜਾਬੀ ਵਿਚ ਹੱਸ ਰਿਹਾ ਹੈ ਯਾ ਇੰਗਲਿਸ਼ ਵਿਚ ਹੱਸ ਰਿਹਾ ਹੈ ਯਾ ਫ਼ਾਰਸੀ ਵਿਚ ਹੱਸ ਰਿਹਾ ਹੈ। ਹਾਸਾ, ਰੋਣਾ ਪ੍ਰਾਕ੍ਰਿਤਕ ਹੈ ਤੇ ਬੱਚਾ ਜਨਮ ਤੋਂ ਹੀ ਲੈ ਕੇ ਆਇਆ ਹੈ, ਸਾਰੀ ਦੁਨੀਆ ਦਾ ਇੱਕੋ ਹੈ। ਸਮਝ ਵਿਚ ਆ ਜਾਂਦਾ ਹੈ। ਕੋਈ ਰੋ ਰਿਹਾ ਹੈ ਤਾਂ ਪਤਾ ਲੱਗਦਾ ਹੈ ਕਿ ਦੁਖੀ ਹੋਵੇਗਾ, ਬੇਚੈਨ ਹੋਵੇਗਾ; ਹੱਸ ਰਿਹਾ ਹੈ ਤਾਂ ਖ਼ੁਸ਼ ਹੋਵੇਗਾ। ਹਾਸੇ ਨਾਲ ਸੀਮਿਤ ਜਿਹੀ ਖ਼ੁਸ਼ੀ ਨੂੰ ਪ੍ਰਗਟ ਕੀਤਾ ਜਾ ਸਕਦਾ ਹੈ। ਸੀਮਿਤ ਜਿਹੇ ਦੁਖ ਨੂੰ ਪ੍ਰਗਟ ਕੀਤਾ ਜਾ ਸਕਦਾ ਹੈ ਰੋਣੇ ਨਾਲ। ਇਸ਼ਾਰਿਆਂ ਨਾਲ ਲੋੜਾਂ ਨੂੰ ਪ੍ਰਗਟ ਕੀਤਾ ਜਾ ਸਕਦਾ ਹੈ। ਤੇ ਮਨੁੱਖ ਦੇ ਅੰਦਰ ਕਹਿਣ ਦੇ ਹਾਵ-ਭਾਵ ਬਹੁਤ ਸਨ, ਇਸ ਤਰ੍ਹਾਂ ਭਾਸ਼ਾਵਾਂ ਦਾ ਜਨਮ ਹੋਇਆ। ਮਨੁੱਖ ਦੀ ਜ਼ਬਾਨ ਵਿੱਚੋਂ ਅੱਖਰ ਨਿਕਲੇ, ਅੱਜ ਮਨੁੱਖ ਹਜ਼ਾਰਾਂ ਤਰ੍ਹਾਂ ਦੀਆਂ ਭਾਸ਼ਾਵਾਂ ਦਾ ਜਨਮ-ਦਾਤਾ ਹੈ। ਦੂਰ ਕਿਉਂ ਜਾਈਏ, ਪੰਜਾਬੀ ਵੀ ਇਕ ਤਰ੍ਹਾਂ ਦੀ ਨਹੀਂ ਹੈ; ਮਾਲਵੇ ਦੀ ਪੰਜਾਬੀ ਅਲੱਗ, ਮਾਝੇ ਦੀ ਪੰਜਾਬੀ ਅਲੱਗ, ਚੜ੍ਹਦੀ ਪੰਜਾਬੀ, ਲਹਿੰਦੀ ਪੰਜਾਬੀ ਅਲੱਗ। ਲਾਹੌਰ ਤੋਂ ਪਰੇ ਦੀ ਪੰਜਾਬੀ ਅਲੱਗ ਹੈ, ਸਰਗੋਧੇ ਦੀ ਪੰਜਾਬੀ, ਮੀਆਂਵਾਲੀ ਦੀ ਪੰਜਾਬੀ, ਗੁਜਰਾਤ, ਮੁਲਤਾਨ ਦੀ ਪੰਜਾਬੀ, ਫ਼ਰੰਟੀਅਰ ਦੀ ਪੰਜਾਬੀ, ਸਭ ਅਲੱਗ ਅਲੱਗ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ, ਦਾਸ ਦੀ, ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਤੇ ਨਨਕਾਣਾ ਸਾਹਿਬ ਜਾ ਕੇ ਗੁਰਪੁਰਬ 'ਤੇ ਕਥਾ ਕਰਨ ਦੀ ਡਿਊਟੀ ਲਾਈ ਸੀ ਕਿ ਉਥੇ ਦਾ ਪ੍ਰੋਗਰਾਮ ਰੇਡੀਓ ਤੋਂ ਟੈਲੀਕਾਸਟ ਕੀਤਾ ਜਾਣਾ ਹੈ ਤੇ ਸਾਰਾ ਪ੍ਰੋਗਰਾਮ ਉਰਦੂ ਵਿਚ ਹੋਵੇਗਾ। ਦਾਸ ਉਰਦੂ ਵਿਚ ਕਥਾ ਕਰਦਾ ਰਿਹਾ; ਗੁਰਬਾਣੀ ਵਿਚਾਰ ਸ੍ਰਵਣ ਕਰਾਉਂਦਾ ਰਿਹਾ। ਗੁਰਪੁਰਬ ਵਾਲੇ ਦਿਨ ਸੰਗਤਾਂ ਦੀ ਮੰਗ ਸੀ ਕਿ ਪੰਜਾਬੀ ਵਿਚ ਵੀ ਕਥਾ ਸ੍ਰਵਣ ਕਰਾਈ ਜਾਵੇ। ਤੇ ਪੰਜਾਬੀ ਵਿਚ ਕਥਾ ਕੀਤੀ। ਬਾਹਰ ਆਇਆ ਤਾਂ ਪਾਕਿਸਤਾਨੀ ਪੰਜਾਬੀ ਕਹਿਣ ਲੱਗੇ ਕਿ ਤੁਸੀਂ ਪੰਜਾਬੀ ਵਿਚ ਬੋਲਦੇ ਤਾਂ ਸਾਡੀ ਸਮਝ ਵਿਚ ਆਉਂਦੀ। ਮੈਂ ਕਿਹਾ ਕਿ ਮੈਂ ਤਾਂ ਪੰਜਾਬੀ ਵਿਚ ਹੀ ਬੋਲਿਆ ਹਾਂ। ਕਹਿਣ ਲੱਗੇ ਕਿ ਇਹ ਕਿਹੜੀ ਪੰਜਾਬੀ ਹੈ, ਸਾਨੂੰ ਪੂਰੀ ਗੱਲ ਸਮਝ ਵਿਚ ਨਹੀਂ ਆਈ।

ਇਕ ਤਰ੍ਹਾਂ ਦੀ ਕੋਈ ਪੰਜਾਬੀ ਨਹੀਂ; ਇਕ ਤਰ੍ਹਾਂ ਦੀ ਇੰਗਲਿਸ਼ ਵੀ ਨਹੀਂ ਹੈ। ਇਵੇਂ ਹੀ ਹਿੰਦੀ ਵੀ—ਯੂ.ਪੀ. ਦੀ ਹਿੰਦੀ ਅਲੱਗ, ਬਿਹਾਰ ਦੀ ਅਲੱਗ, ਮੱਧ ਪ੍ਰਦੇਸ਼ ਦੀ ਅਲੱਗ, ਮਹਾਰਾਸ਼ਟਰ ਦੀ ਅਲੱਗ। ਇਸ ਤਰ੍ਹਾਂ ਅੰਦਰੂਨੀ ਭਾਵਨਾਵਾਂ ਨੂੰ ਪ੍ਰਗਟ ਕਰਨ ਲਈ ਅਨੰਤ ਭਾਸ਼ਾਵਾਂ ਦਾ ਜਨਮ ਹੋਇਆ। ਭਾਸ਼ਾਵਾਂ ਦੇ ਜਨਮ ਦੇ ਨਾਲ ਨਾਲ ਲੋੜਾਂ ਦਾ ਜਨਮ ਹੋਇਆ ਤਾਂ ਵਿਕਾਸ ਹੋਇਆ। ਇਵੇਂ ਮਨੁੱਖ ਵਿਗਸਤ ਹੁੰਦਾ ਗਿਆ।

ਵਿਕਾਸ ਦੇ ਨਾਲ.ਨਾਲ ਖ਼ਤਰੇ ਵੀ ਵਧਦੇ ਗਏ। ਮਨੁੱਖ ਦਾ ਲੋਭ ਛੀਨਾ ਝਪਟੀ ਕਰਾ ਦਿੰਦਾ ਸੀ। ਮਨੁੱਖ ਦਾ ਹੰਕਾਰ ਜ਼ੁਲਮ ਕਰਾ ਦਿੰਦਾ ਸੀ। ਮਨੁੱਖ ਦੀ ਸੀਮਾ ਤੋਂ ਵਧੀ ਹੋਈ ਕਾਮ-ਵਾਸ਼ਨਾ ਕਿਸੇ ਦੀ ਇੱਜ਼ਤ ਲੁੱਟ ਲੈਂਦੀ ਸੀ। ਪਹਿਲੇ ਪਹਿਲ ਜੇ ਮਨੁੱਖ ਲੜ ਪਏ ਤਾਂ ਨਾਖ਼ੁਨਾਂ ਦਾ, ਦੰਦਾਂ ਦਾ ਪ੍ਰਯੋਗ ਕਰ ਲੈਂਦਾ ਸੀ, ਇਹੀ ਮਨੁੱਖ ਕੋਲ ਹਥਿਆਰ ਸੀ ਯਾ ਫਿਰ ਮੂੰਹ ਨਾਲ ਕੱਟ ਲੈਂਦਾ ਸੀ। ਪਸ਼ੂਆਂ ਤੇ ਜੰਗਲੀ ਜਾਨਵਰਾਂ ਕੋਲੋਂ ਮਨੁੱਖ ਡਰਦਾ ਸੀ, ਕਿਉਂਕਿ ਉਨ੍ਹਾਂ ਦੇ ਨਾਖ਼ੁਨਾਂ ਦੇ ਮੁਕਾਬਲੇ ਮਨੁੱਖ ਦੇ ਨਾਖ਼ੁਨ ਕਮਜ਼ੋਰ ਸਨ। ਉਨ੍ਹਾਂ ਦੇ ਦੰਦਾਂ ਦੇ ਸਾਹਮਣੇ ਮਨੁੱਖ ਦੇ ਦੰਦ ਕਮਜ਼ੋਰ ਸਨ। ਫਿਰ ਹੱਥ ਵਿਚ ਲਾਠੀ ਆਈ। ਲਾਠੀ ਨਾਲ ਕਿੱਲ ਜੁੜਿਆ, ਬਰਛਾ ਬਣਿਆ; ਤਲਵਾਰ ਆਈ, ਤੀਰ-ਕਮਾਨ ਆਏ। ਸਹਿਜੇ ਸਹਿਜੇ ਬੰਦੂਕ ਆਈ। ਭਾਰਤ ਬਾਬਰ ਤੋਂ ਹਾਰ ਗਿਆ, ਕਿਉਂਕਿ ਉਹ ਤੋਪ (ਗੰਨ) ਲੈ ਆਇਆ ਸੀ। ਤੋਪ ਨਾਲ ਹੀ ਮਨੁੱਖ ਉਡਾਈ ਗਿਆ, ਭਾਵੇਂ ਕਿ ਅਜੇ ਹਲਕੀ ਤੋਪ ਸੀ। ਫਿਰ ਟੈਂਕ ਆਏ। ਫਿਰ ਤਰ੍ਹਾਂ ਤਰ੍ਹਾਂ ਦੇ ਖ਼ਤਰਨਾਕ ਹਥਿਆਰ ਆਉਂਦੇ ਆਉਂਦੇ ਐਟਮ ਬੰਬ, ਹਾਈਡਰੋਜਨ ਬੰਬ ਆਇਆ। ਮਨੁੱਖ ਦਾ ਖ਼ਤਰਾ ਜਿਤਨਾ ਵਧਦਾ ਗਿਆ, ਉਤਨੇ ਹੀ ਖ਼ਤਰਨਾਕ ਹਥਿਆਰ ਪੈਦਾ ਹੁੰਦੇ ਗਏ। ਚੱਲਿਆ ਤਾਂ ਨਾਖ਼ੁਨਾਂ ਤੋਂ ਸੀ, ਚੱਲਿਆ ਤਾਂ ਦੰਦਾਂ ਤੋਂ ਸੀ, ਅੱਜ ਹਾਈਡਰੋਜਨ ਬੰਬ ਤਕ ਪੁੱਜ ਗਿਐ।

ਇਸੇ ਤਰੀਕੇ ਨਾਲ ਮਨੁੱਖ ਦੇ ਅੰਦਰ ਖ਼ਿਆਲ ਆਇਆ ਕਿ ਜੋ ਮੈਂ ਸਮਝਿਆ ਹੈ, ਜੋ ਮੈਂ ਜਾਣਿਆ ਹੈ, ਮੇਰੀ ਇਹ ਜਾਣਕਾਰੀ ਬਹੁਤ ਲੰਬੇ ਸਮੇਂ ਤਕ ਕਿਵੇਂ ਰਹੇ। ਤੇ ਇਥੋਂ ਲਿਖਣ ਦੀ ਸ਼ੈਲੀ ਦਾ ਜਨਮ ਹੋਇਆ। ਪਹਿਲੇ ਪਹਿਲ ਮਨੁੱਖ ਨੇ ਪੱਥਰਾਂ 'ਤੇ ਲਿਖਣਾ ਸ਼ੁਰੂ ਕੀਤਾ। ਭਾਰਤ ਵਿਚ ਭੋਜ-ਪੱਤਰਾਂ 'ਤੇ ਵੀ ਲਿਖਦੇ ਰਹੇ। ਭੋਜ-ਪੱਤਰਾਂ 'ਤੇ ਲਿਖੇ ਹੋਏ ਵੇਦ, ਉਪਨਿਸ਼ਦ ਅੱਜ ਵੀ ਤੁਸੀਂ ਲਖਨਊ ਦੇ ਮਿਊਜ਼ੀਅਮਾਂ ਵਿਚ ਦੇਖ ਸਕਦੇ ਹੋ। ਭੋਜ-ਪੱਤਰ ਦੀ ਉਮਰ ਕਾਗ਼ਜ਼ ਤੋਂ ਜ਼ਿਆਦਾ ਹੁੰਦੀ ਹੈ। ਇਹ ਹਿਮਾਲਿਆ ਦੀਆਂ ਉੱਚੀਆਂ ਚੋਟੀਆਂ (ਬਦਰੀ ਨਾਰਾਇਣ) ਦੇ ਇਲਾਕੇ ਵਿਚ ਪਾਇਆ ਜਾਂਦਾ ਹੈ। ਛੋਟਾ ਜਿਹਾ ਬੂਟਾ ਹੁੰਦਾ ਹੈ, ਲੰਬੇ ਲੰਬੇ ਪਤੇਲ, ਕਾਗ਼ਜ਼ ਦੀ ਤਰ੍ਹਾਂ। ਇਸ ਦੀ ਉਮਰ ਤਿੰਨ ਤਿੰਨ

ਹਜ਼ਾਰ ਸਾਲ ਤਕ ਹੁੰਦੀ ਹੈ। ਇਸਦਾ ਪੱਤਾ ਖ਼ਰਾਬ ਨਹੀਂ ਹੁੰਦਾ, ਕੋਈ ਕੁਦਰਤੀ ਗੱਲ ਹੈ। ਮਨੁੱਖ ਨੇ ਉਸ ਤੋਂ ਕਾਗ਼ਜ਼ ਦਾ ਕੰਮ ਲਿਆ। ਮਨੁੱਖ ਨੇ ਲਿਖਿਆ ਪੱਥਰਾਂ 'ਤੇ, ਭੋਜ-ਪੱਤਰਾਂ 'ਤੇ। ਫਿਰ ਇਸ (ਮਨੁੱਖ) ਨੇ ਹੱਥਾਂ ਨਾਲ ਤਾੜੀ ਦੇ ਦਰਖ਼ਤ ਦਾ ਕਾਗ਼ਜ਼ ਬਣਾਇਆ। ਮੋਟਾ ਕਾਗ਼ਜ਼ ਬਣਾਇਆ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬੀੜ ਤਾੜੀ ਦੇ ਦਰਖ਼ਤ ਤੋਂ ਬਣੇ ਹੋਏ ਕਾਗ਼ਜ਼ 'ਤੇ ਹੀ ਲਿਖੀ ਹੋਈ ਹੈ। ਬਹੁਤ ਭਾਰੀ ਹੈ, ਚਾਰ ਪੰਜ ਮਨੁੱਖ ਇਸ ਨੂੰ ਪ੍ਰਕਾਸ਼ ਕਰਦੇ ਹਨ, ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ। ਇਸ ਬੀੜ ਦਾ ਬਹੁਤ ਭਾਰੀ ਵਜ਼ਨ ਹੈ। ਅੱਜ ਮਨੁੱਖ ਹਜ਼ਾਰਾਂ ਤਰ੍ਹਾਂ ਦੇ ਕਾਗ਼ਜ਼ਾਂ ਦਾ ਅਤੇ ਛਾਪੇਖ਼ਾਨਿਆਂ ਦਾ ਮਾਲਕ ਹੈ। ਵਧੀਆ ਤੋਂ ਵਧੀਆ ਕਾਗ਼ਜ਼ ਤੇ ਰੰਗਦਾਰ ਪ੍ਰਿੰਟਿੰਗ ਕਾਰਖ਼ਾਨਿਆਂ ਦਾ ਜਨਮ-ਦਾਤਾ ਹੈ; ਚੱਲਿਆ ਸੀ ਪੱਥਰਾਂ ਤੇ ਭੋਜ-ਪੱਤਰਾਂ ਤੋਂ।

ਜ਼ਿੰਦਗੀ ਦੇ ਹਰ ਸ਼ੋਬਹ 'ਤੇ ਜੋ ਵਿਕਾਸ ਹੋਇਆ, ਮਨੁੱਖ ਦੀ ਲੋੜ ਨੇ ਅਤੇ ਭੁੱਖ ਨੇ ਕਰਾਇਆ। ਕੋਈ ਇੰਜੀਨੀਅਰ ਹੈ, ਕੋਈ ਡਾਕਟਰ ਹੈ, ਕੋਈ ਵਕੀਲ ਹੈ, ਕੋਈ ਚੋਟੀ ਦਾ ਵਿਗਿਆਨਕ ਹੈ, ਸਾਇੰਟਿਸਟ ਹੈ। ਅਗਰ ਦੇਖਿਆ ਜਾਏ ਤਾਂ ਮਨੁੱਖ ਨੂੰ ਦੋ ਰੋਟੀਆਂ ਨੇ ਧੱਕਾ ਮਾਰਿਆ ਤੇ ਵਿਕਾਸ ਕਰਾ ਕੇ ਇਥੋਂ ਤਕ ਪਹੁੰਚਾਇਆ। ਪਦਾਰਥਾਂ ਦੀ ਲੋੜ ਨੇ ਮਨੁੱਖ ਨੂੰ ਬਹੁਤ ਵੱਡਾ ਵਾਪਾਰੀ ਬਣਾ ਦਿੱਤਾ। ਬਹੁਤ ਵੱਡਾ ਜ਼ਿਮੀਂਦਾਰ ਬਣਾ ਦਿੱਤਾ। ਜਿਤਨਾ ਵਿਕਾਸ ਤੁਸੀਂ ਦੇਖਦੇ ਹੋ, ਭੋਜਨ ਦੀ ਭੁੱਖ ਨੇ ਹੀ ਕਰਾਇਆ ਹੈ। ਇਨ੍ਹਾਂ ਲੋੜਾਂ ਨੇ ਹੀ ਸੜਕਾਂ, ਗੱਡੀਆਂ, ਮੋਟਰਾਂ, ਰੇਲ ਗੱਡੀਆਂ, ਹਵਾਈ ਜਹਾਜ਼ਾਂ ਨੂੰ ਜਨਮ ਦਿੱਤਾ। ਜਿਤਨਾ ਵੀ ਬਾਹਰ ਦਾ ਵਿਕਾਸ ਹੈ, ਇਸ ਸਭ ਦਾ ਮੂਲ ਅੰਨ-ਪਾਣੀ ਹੈ।

ਪਰਮਾਤਮਾ ਦਾ ਨਾਮ ਪ੍ਰਕ੍ਰਿਤਕ ਲੋੜ ਨਹੀਂ ਹੈ। ਸਾਇੰਟਿਸਟ ਠੀਕ ਕਹਿੰਦੇ ਨੇ ਕਿ ਅਸੀਂ ਸਰੀਰ ਦੀ ਹਰ ਪੱਖ ਤੋਂ ਪੜਚੋਲ ਕਰ ਕੇ ਦੇਖ ਲਿਆ ਹੈ, ਕੋਈ 'ਰਾਮ ਰਾਮ, ਅੱਲਾ ਹੂ ਅੱਲਾ ਹੂ' ਜਪਣ ਦੀ ਲੋੜ ਨਹੀਂ ਹੈ, 'ਵਾਹਿਗੁਰੂ ਵਾਹਿਗੁਰੂ' ਜਪਣ ਦੀ ਲੋੜ ਨਹੀਂ ਹੈ। ਕਹਿੰਦੇ ਹਨ ਕਿ ਕੋਈ ਧਰਮ ਗ੍ਰੰਥਾਂ ਦਾ ਪਾਠ ਕਰਨ ਦੀ ਵੀ ਲੋੜ ਨਹੀਂ ਹੈ। ਜਨਮ ਤੋਂ ਮਨੁੱਖ ਨੂੰ ਭੋਜਨ ਦੀ ਲੋੜ ਹੈ, ਭਜਨ ਦੀ ਲੋੜ ਨਹੀਂ ਹੈ। ਜਨਮ ਤੋਂ ਪਾਣੀ ਦੀ ਪਿਆਸ ਹੈ, ਬਾਣੀ ਦੀ ਪਿਆਸ ਨਹੀਂ ਹੈ। ਮਨੁੱਖ ਸਾਰੀ ਜ਼ਿੰਦਗੀ ਗੁਰਬਾਣੀ ਦੀ ਪਿਆਸ ਤੋਂ ਬਿਨਾਂ ਰਹਿ ਸਕਦਾ ਹੈ, ਪਰ ਪਾਣੀ ਦੀ ਪਿਆਸ ਤੋਂ ਬਿਨਾਂ ਨਹੀਂ ਰਹਿ ਸਕਦਾ, ਸਾਰੀ ਦੁਨੀਆ ਨਹੀਂ ਰਹਿ ਸਕਦੀ। ਮੰਦਿਰ, ਮਸਜਿਦ, ਗੁਰਦੁਆਰਿਆਂ ਵਿਚ ਦਸ ਫ਼ੀਸਦੀ ਤੋਂ ਜ਼ਿਆਦਾ ਨਹੀਂ ਆਉਂਦੇ। ਇਸ ਤਰ੍ਹਾਂ ਤਰਕ ਨੂੰ ਬੜਾ ਜ਼ੋਰ ਮਿਲ ਜਾਂਦਾ ਹੈ ਕਿ ਮਨੁੱਖ ਨੂੰ ਭੋਜਨ ਦੀ ਲੋੜ ਹੈ, ਭਜਨ ਦੀ ਲੋੜ ਨਹੀਂ ਹੈ, ਪਾਣੀ

ਦੀ ਲੋੜ ਹੈ, ਗੁਰਬਾਣੀ ਦੀ ਲੋੜ ਨਹੀਂ ਹੈ; ਪਦਾਰਥਾਂ ਦੀ ਲੋੜ ਹੈ, ਪਰਮਾਤਮਾ ਦੀ ਲੋੜ ਨਹੀਂ ਹੈ।

ਜਰਮਨੀ ਦਾ ਪ੍ਰਸਿੱਧ ਡਾਕਟਰ ਫ਼ਰਾਇਡ ਕਹਿੰਦਾ ਹੈ ਕਿ ਭਾਰਤ ਦੇ ਸੰਤ ਗ਼ਲਤ ਕਹਿੰਦੇ ਨੇ ਕਿ ਮਨ ਦੇ ਵਿਚ ਰਾਮ ਹੈ। ਫ਼ਰਾਇਡ ਕਹਿੰਦਾ ਹੈ ਕਿ ਕਤਈ ਨਹੀਂ, ਮਨ ਦੇ ਵਿਚ ਕਾਮ ਹੈ। ਸੰਤ ਬਿਲਕੁਲ ਗ਼ਲਤ ਕਹਿੰਦੇ ਨੇ। ਮਨ ਵਿਚ ਸਬਰ, ਸੰਤੋਖ, ਰੱਬੀ ਗੁਣ ਕਤਈ ਹੀ ਨਹੀਂ ਹਨ, ਸਿਵਾਏ ਲੋਭ ਤੋਂ ਹੋਰ ਕੁਛ ਨਹੀਂ ਹੈ। ਇਹ ਬਹੁਤ ਵੱਡਾ ਡਾਕਟਰ ਸੀ। ਇਸ ਨੇ ਜਰਮਨ ਭਾਸ਼ਾ ਵਿਚ ਮਨ ਦੇ ਸੰਬੰਧ ਵਿਚ ਬਹੁਤ ਵੱਡਾ ਗ੍ਰੰਥ ਲਿਖਿਆ ਹੈ।

ਧੰਨ ਗੁਰੂ ਨਾਨਕ ਦੇਵ ਜੀ ਨੇ ਮਾਝ ਰਾਗ ਵਿਚ ਦਸ ਹਾਲਤਾਂ ਲਿਖੀਆਂ ਹਨ। ਪਰ ਮਨੁੱਖ ਤਿੰਨਾਂ ਹਾਲਤਾਂ ਵਿੱਚੋਂ ਲੰਘਦਾ ਹੈ—ਬਾਲ, ਜੁਆਨੀ ਔਰ ਬਿਰਧ ਅਵਸਥਾ। ਉਂਜ ਮਨ ਦੀਆਂ ਹਾਲਤਾਂ ਦਸ ਲਿਖਦੇ ਹਨ :

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**
**ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥**

*(ਸਲੋਕ ਮ: ੯, ਪੰਨਾ 1428)*

ਫ਼ਰਾਇਡ ਨੇ ਮਨ ਦੀਆਂ ਹਾਲਤਾਂ ਅੱਠ ਲਿਖੀਆਂ ਹਨ। ਉਹ ਮਨੋ-ਵਿਸ਼ਲੇਸ਼ਣ ਬਾਰੇ ਕਿਤਾਬ ਵਿਚ ਅੱਠਾਂ ਦੀ ਵਿਆਖਿਆ ਕਰਦਾ ਹੈ, ਜੋ ਕਿ ਧੰਨ ਗੁਰੂ ਨਾਨਕ ਦੇਵ ਜੀ ਮਾਝ ਰਾਗ ਵਿਚ ਦਸ ਹਾਲਤਾਂ ਵਿੱਚੋਂ ਅੱਠਾਂ ਨਾਲ ਮੇਲ ਖਾਂਦੀਆਂ ਹਨ।

ਇਕ ਦਫ਼ਾ ਮੈਂ ਜੰਮੂ ਵਿਖੇ ਸਿੰਘ ਸਭਾ ਵਿਚ ਫ਼ਰਾਇਡ ਦੁਆਰਾ ਦਰਸਾਈਆਂ ਅੱਠ ਹਾਲਤਾਂ ਦੇ ਤੇ ਧੰਨ ਗੁਰੂ ਨਾਨਕ ਦੇਵ ਜੀ ਦੇ ਮਾਝ ਰਾਗ ਦੇ ਸ਼ਬਦ ਵਿਚਾਰ ਸੁਣਾ ਰਿਹਾ ਸੀ। ਮੈਂ ਇਸ ਤਰ੍ਹਾਂ ਕਿਹਾ ਕਿ ਜੋ ਧੰਨ ਗੁਰੂ ਨਾਨਕ ਦੇਵ ਜੀ ਨੇ 500 ਸਾਲ ਪਹਿਲੋਂ ਆਖਿਆ ਸੀ, ਇਸੇ ਸਦੀ ਦਾ ਇਕ ਬਹੁਤ ਵੱਡਾ ਮਨੋਵਿਗਿਆਨਕ, ਚਿੰਤਕ (ਫ਼ਰਾਇਡ) ਗੁਰੂ ਨਾਨਕ ਦੇਵ ਜੀ ਦੇ ਖ਼ਿਆਲਾਂ ਨਾਲ ਸਹਿਮਤ ਹੈ।

ਕਥਾ ਦੀ ਸਮਾਪਤੀ ਤੋਂ ਬਾਦ ਮੇਰੇ ਕਮਰੇ ਵਿਚ ਇਕ ਰੀਟਾਇਰਡ ਫ਼ੌਜੀ ਕਰਨਲ ਆ ਗਿਆ ਤੇ ਕਹਿਣ ਲੱਗਾ ਕਿ ਵਿਸ਼ਵ ਯੁੱਧ ਸਮੇਂ ਮੈਂ ਜਰਮਨੀ ਲੜਾਈ ਵਿਚ ਗਿਆ ਸੀ। ਫਿਰ ਕਹਿਣ ਲੱਗਾ ਕਿ ਗਿਆਨੀ ਜੀ, ਡਾਕਟਰ ਫ਼ਰਾਇਡ ਗੁਰੂ ਨਾਨਕ ਦੇਵ ਜੀ ਨਾਲ ਸਹਿਮਤ ਹੈ, ਐਸਾ ਨਹੀਂ ਕਹਿਣਾ ਚਾਹੀਦਾ, ਕਿਉਂਕਿ ਫ਼ਰਾਇਡ ਨੇ ਖ਼ਿਆਲ ਹੀ ਗੁਰੂ ਨਾਨਕ ਤੋਂ ਲਿਆ ਹੈ, ਉਸਦਾ ਆਪਣਾ ਨਹੀਂ ਹੈ। ਮੈਂ ਕਿਹਾ ਕਿ ਉਹ ਕਿਸ ਤਰ੍ਹਾਂ ? ਕਹਿਣ ਲੱਗੇ ਕਿ ਜਰਮਨੀ ਵਿਚ ਡਾਕਟਰ ਟ੍ਰੰਪ (Dr. Trump) ਹੋਇਆ ਹੈ ਔਰ ਫ਼ਰਾਇਡ ਦੇ

ਸਮੇਂ ਹੀ ਹੋਇਆ ਹੈ। ਉਸ ਨੇ ਜਰਮਨ ਭਾਸ਼ਾ ਵਿਚ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕੀਤਾ, ਪਰ ਕੇਵਲ ਮਾਝ ਰਾਗ ਤਕ ਹੀ ਟੀਕਾ ਕਰ ਸਕਿਆ। ਉਸ ਤੋਂ ਬਾਦ ਉਸ ਡਾਕਟਰ (Dr. Trump) ਦੀ ਮੌਤ ਹੋ ਗਈ, ਸਰੀਰ ਨੇ ਸਾਥ ਨਹੀਂ ਦਿੱਤਾ, ਟੀਕਾ ਵਿਚੇ ਹੀ ਰਹਿ ਗਿਆ। ਉਹ ਕਰਨਲ ਕਹਿਣ ਲੱਗਾ ਕਿ ਮੇਰੇ ਦੇਖਣ ਵਿਚ ਆਇਆ, ਮੈਂ ਜਰਮਨ ਲੋਕਾਂ ਕੋਲੋਂ ਸੁਣ ਕੇ ਹੈਰਾਨ ਹੋਇਆ ਕਿ ਡਾਕਟਰ ਟ੍ਰੰਪ ਨੇ ਇਤਨੀ ਮਿਹਨਤ ਕੀਤੀ। ਮਨ ਦੀਆਂ ਇਹ ਹਾਲਤਾਂ ਡਾਕਟਰ ਫ਼ਰਾਇਡ ਨੇ ਡਾਕਟਰ ਟ੍ਰੰਪ ਦੇ ਟੀਕੇ ਵਿੱਚੋਂ ਲਈਆਂ। ਸੋ, ਐਸਾ ਕਹਿਣਾ ਹੀ ਨਹੀਂ ਚਾਹੀਦਾ ਕਿ ਡਾਕਟਰ ਫ਼ਰਾਇਡ ਗੁਰੂ ਨਾਨਕ ਦੇਵ ਨਾਲ ਸਹਿਮਤ ਹੈ ਬਲਕਿ ਫ਼ਰਾਇਡ ਨੇ ਗੁਰੂ ਨਾਨਕ ਦੇਵ ਜੀ ਦੀ ਨਕਲ ਕੀਤੀ ਹੈ। ਉਸਨੇ ਵਿਚਾਰ ਲਏ ਹੀ ਉਥੋਂ ਨੇ। ਲੇਕਿਨ ਇਕ ਖ਼ਿਆਲ ਉਸਦਾ ਆਪਣਾ ਕਹਿ ਸਕਦੇ ਹਾਂ; ਉਹ (ਡਾਕਟਰ ਫ਼ਰਾਇਡ) ਕਹਿੰਦਾ ਹੈ ਕਿ ਭਾਰਤ ਦੇ ਸਾਰੇ ਸੰਤ ਤੇ ਅਵਤਾਰ ਗ਼ਲਤ ਕਹਿੰਦੇ ਨੇ ਕਿ ਮਨ ਵਿਚ ਪ੍ਰਾਰਥਨਾ ਹੈ, ਨਹੀਂ, ਮਨ ਦੇ ਵਿਚ ਵਾਸ਼ਨਾ ਹੈ। ਮਨ ਦੇ ਵਿਚ ਰਾਮ ਕਤਈ ਨਹੀਂ ਹੈ, ਮਨ ਦੇ ਵਿਚ ਸ਼ੈਤਾਨ ਹੈ। ਮਨ ਦੇ ਵਿਚ ਰੱਬੀ ਗੁਣ ਨਹੀਂ ਹਨ, ਮਨ ਵਿਚ ਪ੍ਰਬਲ ਹੰਕਾਰ (Ego) ਹੈ। ਮਨ ਦੇ ਵਿਚ ਸਬਰ-ਸੰਤੋਖ ਹੈ, ਉਹ ਕਹਿੰਦਾ ਹੈ ਕਿ ਫ਼ਜ਼ੂਲ ਦੀ ਗੱਲ ਹੈ, ਐਵੇਂ ਕਿਲ੍ਹੇ-ਬਾਜ਼ੀਆਂ ਹਨ। ਮਨ ਦੇ ਵਿਚ ਸਿਵਾਏ ਲੋਭ ਦੇ ਹੋਰ ਕੁਛ ਵੀ ਨਹੀਂ ਹੈ, ਕਿਉਂਕਿ ਇਹ ਡਾਕਟਰ ਪਾਗਲਾਂ ਦਾ ਇਲਾਜ ਕਰਦਾ ਸੀ। ਸੀਮਾ ਤੋਂ ਵਧਿਆ ਹੋਇਆ ਹੰਕਾਰ ਮਨੁੱਖ ਨੂੰ ਪਾਗਲ ਕਰ ਦਿੰਦਾ ਹੈ; ਸੀਮਾ ਤੋਂ ਵਧਿਆ ਹੋਇਆ ਲੋਭ ਵੀ ਮਨੁੱਖ ਨੂੰ ਪਾਗਲ ਕਰ ਦਿੰਦਾ ਹੈ। ਗੁਰਬਾਣੀ ਵੀ ਕਹਿੰਦੀ ਹੈ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥**

*(ਸਿਰੀਰਾਗੁ ਮ: ੫, ਪੰਨਾ 50)*

ਲੋਭੀ ਮਨੁੱਖ ਕੇਵਲ ਪਾਗਲ ਹੀ ਨਹੀਂ, ਬਲਕਿ ਪਾਗਲ ਕੁੱਤੇ ਦੀ ਤਰ੍ਹਾਂ ਹੈ। ਪਾਗਲ ਕੁੱਤੇ ਨੂੰ ਜਿਸ ਨੇ ਪਾਲਿਆ ਹੋਇਆ ਹੁੰਦਾ ਹੈ, ਉਸ ਨੂੰ ਵੀ, ਭਾਵ ਆਪਣੇ ਮਾਲਕ ਨੂੰ ਵੀ ਵੱਢਣ ਲੱਗ ਪੈਂਦਾ ਹੈ। ਜਿਸਦਾ ਲੋਭ ਸੀਮਾ ਤੋਂ ਵਧ ਗਿਆ, ਐਸਾ ਮਨੁੱਖ ਆਪਣੇ ਭਰਾ ਨੂੰ ਤੇ ਪਿਉ ਨੂੰ ਵੀ ਧੋਖਾ ਦੇ ਸਕਦਾ ਹੈ। ਲੋਭ ਜੋ ਵਧ ਗਿਆ, ਉਸਦੇ ਸਾਹਮਣੇ ਭਾਈਚਾਰਾ ਕੋਈ ਵੈਲਿਯੂ (Value) ਨਹੀਂ ਰੱਖਦਾ। ਉਸਦੇ ਸਾਹਮਣੇ ਕੋਈ ਰਿਸ਼ਤੇਦਾਰੀ ਨਹੀਂ ਰਹਿੰਦੀ। ਐਸਾ ਮਨੁੱਖ ਗੁਰੂ ਨੂੰ ਵੀ ਧੋਖਾ ਦੇਣੋਂ ਨਹੀਂ ਹਟਦਾ। ਪਤਾ ਨਹੀਂ ਕਿਤਨੇ ਲੋਕ ਮੰਦਿਰਾਂ, ਗੁਰਦੁਆਰਿਆਂ ਦੀ ਗੋਲਕ ਦਾ ਗ਼ਲਤ ਇਸਤੇਮਾਲ ਕਰਦੇ ਹਨ, ਬਲਕਿ ਖਾਈ ਜਾਂਦੇ ਹਨ, ਜੋ ਕਿ ਸਿਰਫ਼ ਧਰਮ-ਪ੍ਰਚਾਰ ਲਈ ਹੁੰਦੀ ਹੈ। ਗੁਰੂ ਨੂੰ ਵੀ ਧੋਖਾ

ਦਿੰਦੇ ਹਨ, ਪਰਮਾਤਮਾ ਨੂੰ ਵੀ ਧੋਖਾ ਦਿੰਦੇ ਹਨ। ਇਹ ਬਿਰਤੀ ਵਧੇ ਹੋਏ ਲੋਭ ਕਾਰਨ ਹੈ। ਤੋ ਸੀਮਾ ਤੋਂ ਵਧਿਆ ਹੋਇਆ ਲੋਭੀ ਮਨੁੱਖ ਪਾਗਲ ਕੁੱਤੇ ਦੀ ਤਰ੍ਹਾਂ ਹਰ ਇਕ ਨੂੰ ਵੱਢਦਾ ਹੈ, ਬਲਕਿ ਆਪਣੇ ਮਾਲਕ ਨੂੰ ਵੀ ਵੱਢਦਾ ਹੈ। ਲੋਭ ਮਨੁੱਖ ਨੂੰ ਪਾਗਲ ਕਰ ਦਿੰਦਾ ਹੈ। ਇਵੇਂ ਹੀ ਸੀਮਾ ਤੋਂ ਵਧਿਆ ਹੋਇਆ ਕਾਮ ਵੀ ਮਨੁੱਖ ਨੂੰ ਕਾਮ-ਵਾਸ਼ਨਾ ਦੇ ਕਾਰਨ ਪਾਗਲ ਬਣਾ ਦਿੰਦਾ ਹੈ। ਜਿਨ੍ਹਾਂ ਪਾਗਲਾਂ ਦਾ ਉਹ (ਡਾਕਟਰ ਫ਼ਰਾਇਡ) ਇਲਾਜ ਕਰਦਾ ਸੀ, ਦਸ ਦਿੰਦਾ ਸੀ ਕਿ ਇਸ ਪਾਗਲ ਦਾ ਦਿਮਾਗ਼ ਵਧੀ ਹੋਈ ਕਾਮ-ਵਾਸ਼ਨਾ ਦੀ ਸੀਮਾ ਦੇ ਕਾਰਨ ਹੈ। ਮਰੀਜ਼ ਨਾਲ ਦੋ ਚਾਰ ਦਿਨ ਗੱਲਾਂ ਕਰ ਕੇ ਅੰਦਾਜ਼ਾ ਲਗਾ ਲੈਂਦਾ ਸੀ ਕਿ ਇਸ ਮਨੁੱਖ ਦਾ ਸੀਮਾ ਤੋਂ ਵਧੇ ਹੋਏ ਅਹੰਕਾਰ ਦੇ ਕਾਰਨ ਦਿਮਾਗ਼ ਦਾ ਸੰਤੁਲਨ ਵਿਗੜਿਆ ਹੋਇਆ ਹੈ। ਇਸ ਮਨੁੱਖ ਦਾ ਸੰਤੁਲਨ ਡਾਵਾਂਡੋਲ ਹੋਇਆ ਹੈ, ਲੋਭ ਨਾਲ। ਬੜਾ ਸਿਆਣਾ ਸੀ, ਆਪਣੇ ਢੰਗ ਨਾਲ ਇਲਾਜ ਕਰਦਾ ਸੀ। ਚਾਰ ਪੰਜ ਦਿਨ ਉਸ ਨਾਲ ਗੱਲਾਂ ਕਰਦਾ ਸੀ; ਗਹੁ ਨਾਲ ਗੱਲਾਂ ਸੁਣਨੀਆਂ ਤੇ ਇਲਾਜ ਕਰਦਿਆਂ ਕਰਦਿਆਂ ਅੰਦਰ ਦਾ ਪਾਗਲਪਨ ਬਿਆਨ ਕਰ ਦਿੰਦਾ ਸੀ। ਮਰੀਜ਼ ਦਾ ਸੰਤੁਲਨ ਕਿਉਂ ਵਿਗੜਿਆ ? ਇਸ ਦਾ ਪਤਾ ਉਸਦੀਆਂ ਗੱਲਾਂ ਵਿੱਚੋਂ ਜਾਣ ਲੈਂਦਾ ਸੀ ਕਿ ਇਹ ਕਾਮ ਕਰਕੇ, ਲੋਭ ਕਰਕੇ ਯਾ ਹੰਕਾਰ ਕਰਕੇ ਵਿਗੜਿਆ ਹੈ।

ਮੈਂ ਕ੍ਰੋਧ ਤੇ ਮੋਹ ਦਾ ਜ਼ਿਕਰ ਨਹੀਂ ਕਰ ਰਿਹਾ। ਕਿਉਂ ? ਕਿਉਂਕਿ ਧਾਰਮਿਕ ਗਿਆਨੀ ਇਨ੍ਹਾਂ ਦੀ ਹੋਂਦ ਨਹੀਂ ਮੰਨਦੇ। ਇਹ ਦੋਵੇਂ (ਕ੍ਰੋਧ ਤੇ ਮੋਹ) ਛਾਯਾ ਦੀ ਤਰ੍ਹਾਂ ਬਾਕੀ ਤਿੰਨਾਂ—ਕਾਮ, ਲੋਭ, ਹੰਕਾਰ ਦੇ ਨਾਲ ਰਹਿੰਦੇ ਹਨ। ਜਿਵੇਂ ਇਕ ਦਰਖ਼ਤ ਹੈ, ਉਸਦੀ ਤਾਂ ਹੋਂਦ ਹੈ, ਪਰ ਦਰਖ਼ਤ ਕਰਕੇ ਹੈ। ਦਰਖ਼ਤ ਹੈ ਤਾਂ ਛਾਯਾ ਹੈ। ਮੋਹ ਤੇ ਕ੍ਰੋਧ ਦੀ ਕੋਈ ਆਪਣੀ ਹੋਂਦ ਨਹੀਂ ਹੈ, ਉਹ ਕਾਮ ਕਰਕੇ, ਲੋਭ ਕਰਕੇ, ਹੰਕਾਰ ਕਰਕੇ ਹੈ। ਜਿਹੜਾ ਹੰਕਾਰ ਦੀ ਪੂਰਤੀ ਕਰ ਦੇਵੇ, ਉਸਨੂੰ ਪੱਠੇ ਪਾ ਦੇਵੇ, ਉਸ ਨਾਲ ਮੋਹ ਹੋ ਜਾਂਦਾ ਹੈ ਤੇ ਜਿਹੜਾ ਕਹਿ ਦੇਵੇ ਕਿ ਤੇਰੇ ਵਰਗਾ ਕੋਈ ਗਿਆਨੀ ਨਹੀਂ, ਤੇਰੇ ਵਰਗਾ ਕੋਈ ਦਾਨੀ ਨਹੀਂ, ਤੇਰੇ ਵਰਗਾ ਕੋਈ ਸ਼ਰੀਫ਼ ਨਹੀਂ; ਕੁਦਰਤੀ ਹੈ ਉਸ ਨਾਲ ਮੋਹ ਹੋ ਜਾਂਦਾ ਹੈ। ਜੋ ਪੱਠੇ ਪਾਉਂਦਾ ਰਹੇ, ਉਹ ਪਿਆਰਾ ਲੱਗਦਾ ਹੈ, ਉਸ 'ਤੇ ਮੋਹ ਆ ਜਾਂਦਾ ਹੈ। ਔਰ ਜਿਹੜਾ ਰੋਕ ਖੜ੍ਹੀ ਕਰ ਦੇਵੇ, ਉਸ 'ਤੇ ਕ੍ਰੋਧ ਆ ਜਾਂਦਾ ਹੈ। ਕ੍ਰੋਧ ਹਰ ਵਕਤ ਨਹੀਂ ਹੁੰਦਾ, ਹੰਕਾਰ ਹਰ ਵਕਤ ਹੁੰਦਾ ਹੈ। ਮੋਹ ਹਰ ਵਕਤ ਨਹੀਂ ਹੁੰਦਾ, ਪਰ ਹੰਕਾਰ ਹਰ ਵਕਤ ਹੁੰਦਾ ਹੈ। ਤੋ ਜਿਹੜਾ ਲੋਭ ਦੀ ਪੂਰਤੀ ਕਰ ਦੇਵੇ, ਚੰਗਾ ਲੱਗਦਾ ਹੈ ਤੇ ਜਿਹੜਾ ਰੋਕ ਖੜ੍ਹੀ ਕਰ ਦੇਵੇ, ਉਸ 'ਤੇ ਕ੍ਰੋਧ ਆ ਜਾਂਦਾ ਹੈ। ਕ੍ਰੋਧ ਦਾ ਮਤਲਬ ਕੀ ਹੈ ? ਕਿਸੇ ਨੇ ਰੁਕਾਵਟ ਖੜ੍ਹੀ ਕੀਤੀ ਹੈ, ਹੰਕਾਰ

ਦੀ ਪੂਰਤੀ ਲਈ, ਲੋਭ ਦੀ ਪੂਰਤੀ ਲਈ, ਕਾਮ-ਵਾਸ਼ਨਾ ਦੀ ਪੂਰਤੀ ਲਈ। ਹੋਰ ਤਾਂ ਕੋਈ ਮਤਲਬ ਨਹੀਂ ਹੈ। ਜੈਸੇ ਪਾਣੀ ਵਿਚ ਮਨੁੱਖ ਪੰਜ ਸੱਤ ਮਿੰਟ ਡੁਬਕੀ ਲਾ ਸਕਦਾ ਹੈ, ਜ਼ਿਆਦਾ ਨਹੀਂ, ਭਾਵੇਂ ਕਿਤਨਾ ਵੀ ਵੱਡਾ ਤੈਰਾਕ ਹੋਵੇ, ਬਾਹਰ ਨਿਕਲਣਾ ਹੀ ਪਵੇਗਾ। ਦਰਿਆਵਾਂ ਦੇ ਕੰਢੇ ਰਹਿਣ ਵਾਲੇ ਔਰ ਤੈਰਾਕ ਲੋਕ ਇਸ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਕ੍ਰੋਧ ਦੋ ਚਾਰ ਯਾ ਸੱਤ ਅੱਠ ਮਿੰਟ ਹੀ ਰਹੇਗਾ, ਇਸ ਤੋਂ ਜ਼ਿਆਦਾ ਨਹੀਂ।

ਤੇ ਸਾਰਾ ਵਿਕਾਸ ਹੋਇਆ ਹੈ ਮਨੁੱਖ ਤੋਂ ਭੋਜਨ ਕਰਕੇ। ਸਾਰਾ ਵਿਕਾਸ ਮਨੁੱਖ ਤੋਂ ਹੋਇਆ ਹੈ ਮਨੁੱਖ ਦੀਆਂ ਲੋੜਾਂ ਕਰਕੇ। ਫ਼ਰਾਇਡ ਜੈਸੇ ਵੀ ਕਹਿ ਉਠੇ ਕਿ ਪਰਮਾਤਮਾ ਮਨੁੱਖ ਦੀ ਲੋੜ ਹੋਵੇ, ਐਸਾ ਮੈਨੂੰ ਕੁਝ ਦਿਖਾਈ ਨਹੀਂ ਦਿੰਦਾ। ਬੜੇ ਬੜੇ ਦਾਰਸ਼ਨਿਕ, ਚਿੰਤਕ ਤੇ ਬੜੇ ਬੜੇ ਸਾਇੰਟਿਸਟ ਪਰਮਾਤਮਾ ਦੀ ਹੋਂਦ ਨੂੰ ਨਹੀਂ ਮੰਨ ਸਕੇ। ਇਹ ਵੀ ਕਹਿੰਦੇ ਹਨ ਕਿ ਸਰੀਰ ਦੇ ਕਿਸੇ ਭਾਗ ਨੂੰ ਵੀ ਪਰਮਾਤਮਾ ਦੀ ਲੋੜ ਹੋਵੇ, ਐਸਾ ਵੀ ਦਿਖਾਈ ਨਹੀਂ ਦਿੰਦਾ। ਇਸ ਸਰੀਰ ਨੂੰ ਅੰਨ-ਪਾਣੀ ਦੀ ਲੋੜ ਹੈ, ਪਦਾਰਥਾਂ ਦੀ ਲੋੜ ਹੈ। ਤਨ ਨੂੰ ਸਰਦੀ-ਗਰਮੀ ਤੋਂ ਬਚਾਉਣਾ ਹੈ। ਭੁੱਖ ਪਿਆਸ ਲੱਗੀ ਹੈ, ਭੋਜਨ ਤੇ ਪਾਣੀ ਦੇਣਾ ਹੈ। ਇਹ ਕਹਿੰਦੇ ਹਨ ਕਿ ਬਚਪਨ ਤੋਂ ਮਨੁੱਖ ਨੂੰ ਭੋਜਨ, ਅੰਨ, ਪਾਣੀ ਦੀ ਭੁੱਖ ਹੁੰਦੀ ਹੈ, ਪਰਮਾਤਮਾ ਦੀ ਭੁੱਖ ਕਤਈ ਨਹੀਂ ਹੁੰਦੀ। ਹਾਂ, ਪਰਮਾਤਮਾ ਦੀ ਭੁੱਖ ਉਸ ਦਿਨ ਮਨੁੱਖ ਨੂੰ ਹੁੰਦੀ ਹੈ, ਜਿਸ ਦਿਨ ਮਨੁੱਖ ਪਦਾਰਥਾਂ ਤੋਂ ਉਦਾਸ ਹੋ ਜਾਂਦਾ ਹੈ, ਬੇਚੈਨ ਹੋ ਜਾਂਦਾ ਹੈ, ਜਿਸ ਦਿਨ ਪਰਿਵਾਰ ਤੋਂ ਨਿਰਾਸ਼ ਹੋ ਜਾਂਦਾ ਹੈ, ਜਿਸ ਦਿਨ ਸੰਸਾਰ ਤੋਂ ਉਤਾਵਲਾ ਹੋ ਜਾਂਦਾ ਹੈ, ਬੋਰ ਹੋ ਜਾਂਦਾ ਹੈ, ਉਸ ਤੋਂ ਪਹਿਲਾਂ ਨਹੀਂ।

ਇਸ ਚੱਕਰ ਵਿਚ ਨਹੀਂ ਪੈਣਾ ਕਿ ਮੰਦਿਰ, ਮਸਜਿਦ, ਚਰਚ ਤੇ ਗੁਰਦੁਆਰੇ ਜਾਣ ਵਾਲੇ ਪਰਮਾਤਮਾ ਦੀ ਭੁੱਖ ਪਿਆਸ ਕਰਕੇ ਜਾਂਦੇ ਨੇ। ਨਹੀਂ, ਇਹ ਵੀ ਪਦਾਰਥਾਂ ਦੀ ਭੁੱਖ ਕਰਕੇ ਹੀ ਜਾਂਦੇ ਨੇ। ਇਹ ਵੀ ਗੁਰੂ ਕੋਲੋਂ ਕੁਛ ਮੰਗਣ ਹੀ ਜਾਂਦੇ ਨੇ। ਇਹ ਨਾ ਸਮਝਣਾ ਕਿ ਇਹ ਸੰਸਾਰ ਤੋਂ ਉਪਰਾਮ ਹੋ ਕੇ ਮੰਦਿਰਾਂ ਆਦਿ ਵਿਚ ਜਾਂਦੇ ਨੇ। ਪਰਮਾਤਮਾ ਦੀ ਭੁੱਖ ਨੇ ਬੜੇ ਬੜੇ ਧਰਮ ਮੰਦਿਰਾਂ ਤੇ ਤੀਰਥਾਂ ਨੂੰ ਜਨਮ ਦਿੱਤਾ; ਭਾਰਤ ਵਿਚ 108 ਉਪਨਿਸ਼ਦਾਂ, 27 ਸਿਮ੍ਰਿਤੀਆਂ, 18 ਪੁਰਾਣ, 6 ਸ਼ਾਸਤਰ, 4 ਵੇਦਾਂ ਨੂੰ ਜਨਮ ਦਿੱਤਾ। ਇਸੇ ਭੁੱਖ ਤੇ ਤੜਪ ਨੇ ਰੱਬੀ ਬਾਣੀ ਨੂੰ ਜਨਮ ਦਿੱਤਾ, ਜਿਸ ਵਿਚ ਪਰਮਾਤਮਾ ਦੀ ਝਲਕ ਮਿਲਦੀ ਹੈ--ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ। ਇਸੇ ਭੁੱਖ ਤੇ ਪਿਆਸ ਨੇ 'ਗੀਤਾ' ਨੂੰ ਜਨਮ ਦਿੱਤਾ—ਭਗਵਤ ਗੀਤਾ। ਭਗਤਾਂ ਨੇ ਅੰਦਰੋਂ ਤਰ੍ਹਾਂ ਤਰ੍ਹਾਂ ਦੇ ਅੰਮ੍ਰਿਤ-ਭਰਪੂਰ ਬੋਲ ਅਤੇ ਬਾਣੀਆਂ ਨੂੰ ਜਨਮ ਦਿੱਤਾ। ਗ੍ਰੰਥਾਂ ਨੂੰ, ਭਗਤ ਮਾਲਾ ਨੂੰ, ਰਾਗ ਰਾਗਣੀਆਂ ਨੂੰ ਜਨਮ ਦਿੱਤਾ। ਇਸੇ ਹੀ ਭੁੱਖ ਨੇ

ਕੁਰਾਨ ਨੂੰ, ਅੰਜੀਲ ਨੂੰ, ਤੌਰੇਤ ਨੂੰ ਜਨਮ ਦਿੱਤਾ। ਮਿਡਲ ਈਸਟ ਵਿਚ ਮੂਸਾ ਤੋਂ ਤਾਲ ਮੁਦ, ਤੌਰੇਤ ਨਾਮੀ ਗ੍ਰੰਥਾਂ ਦਾ ਜਨਮ ਹੋਇਆ। ਜ਼ਰਦੁਸ਼ਤ ਤੋਂ ਅਵਸਤਾ ਆ ਗਈ; ਈਸਾ ਤੋਂ ਇੰਜੀਲ ਤੇ ਮੁਹੰਮਦ ਸਾਹਿਬ ਤੋਂ ਕੁਰਾਨ ਆਈ। ਇਹ ਸਭ ਕੁਝ ਮਨੁੱਖ ਦੇ ਅੰਦਰ ਪਰਮਾਤਮਾ ਦੀ ਭੁੱਖ ਨੇ ਹੀ ਪੈਦਾ ਕੀਤਾ।

ਪਰਮਾਤਮਾ ਦਾ ਇਤਨਾ ਮਹਾਨ ਗਿਆਨ, ਪਰਮਾਤਮਾ ਦੀ ਭੁੱਖ ਨੇ ਹੀ ਤਾਂ ਪੈਦਾ ਕੀਤਾ। ਮਸਜਿਦਾਂ, ਧਰਮ ਮੰਦਿਰ ਆਦਿ ਬਣੇ; ਪਦਾਰਥਾਂ ਦੀ ਖੋਜ ਨੇ ਕਾਰਖ਼ਾਨੇ ਬਣਾਏ, ਰੋਜ਼ਗਾਰ ਦੇ ਸਾਧਨ ਮੁਹੱਈਆ ਕੀਤੇ, ਇਹ ਸਭ ਕੁਝ ਮਨੁੱਖ ਦੀ ਭੁੱਖ ਨੇ ਹੀ ਕੀਤਾ। ਤਰ੍ਹਾਂ ਤਰ੍ਹਾਂ ਦੀ ਖੇਤੀਬਾੜੀ, ਬਿਜ਼ਨਿਸ, ਵਾਪਾਰ, ਪੈਦਾ ਕੀਤੇ; ਪਰ ਧਰਮ ਮੰਦਿਰ, ਮਸਜਿਦ, ਗੁਰਦੁਆਰੇ, ਚਰਚ, ਬੋਧ ਮੱਠ ਆਦਿ ਸਭ ਪਰਮਾਤਮਾ ਦੀ ਭੁੱਖ ਨੇ ਹੀ ਪੈਦਾ ਕੀਤੇ; ਸਤਿਸੰਗ ਨੂੰ, ਕਥਾ-ਕੀਰਤਨ ਨੂੰ ਜਨਮ ਦਿੱਤਾ; ਪ੍ਰਾਰਥਨਾ, ਧਿਆਨ-ਸਾਧਨਾ, ਨਿਮਾਜ਼ ਆਦਿ ਨੂੰ ਜਨਮ ਦਿੱਤਾ। ਪਤਾ ਨਹੀਂ ਕਿਤਨੇ ਧਰਮ ਗ੍ਰੰਥਾਂ ਨੂੰ ਜਨਮ ਦਿੱਤਾ।

ਸੰਸਾਰ ਵਿਚ ਮਨੁੱਖ ਨੇ ਬੜੀ ਮਿਹਨਤ ਕੀਤੀ। ਪਰ ਅਗਰ ਪਦਾਰਥ ਮਿਲ ਵੀ ਗਿਆ, ਤਾਂ ਸਮਝੋ ਕੁਛ ਵੀ ਨਹੀਂ ਮਿਲਿਆ। ਚੰਗੇ ਤੋਂ ਚੰਗਾ ਪਰਿਵਾਰ, ਚੰਗੇ ਤੋਂ ਚੰਗਾ ਮਕਾਨ ਮਿਲ ਗਿਆ, ਕੁਛ ਵੀ ਨਹੀਂ ਮਿਲਿਆ। ਦੂਸਰੀ ਤਰਫ਼, ਪਰਮਾਤਮਾ ਦੀ ਖੋਜ ਕੀਤੀ, ਪਰਮਾਤਮਾ ਭਾਵੇਂ ਨਹੀਂ ਵੀ ਮਿਲਿਆ, ਤਾਂ ਵੀ ਬਹੁਤ ਕੁਛ ਮਿਲ ਗਿਆ। ਬਹੁਤ ਕੁਛ ਮਿਲ ਜਾਂਦਾ ਹੈ, ਅਗਰ ਨਹੀਂ ਵੀ ਪਰਮਾਤਮਾ ਮਿਲਿਆ। ਉਸਦੇ ਵਿਛੋੜੇ ਦੀ ਤੜਪ ਵੀ ਬਹੁਤ ਕੁਛ ਦੇ ਜਾਂਦੀ ਹੈ; ਉਸ ਦੀ ਭੁੱਖ ਤੇ ਪਿਆਸ ਵੀ ਬਹੁਤ ਕੁਛ ਦੇ ਜਾਂਦੀ ਹੈ। ਕੁਛ ਭਗਤਾਂ ਨੇ ਤਾਂ ਕਹਿ ਦਿੱਤਾ ਕਿ ਹੇ ਪਰਮਾਤਮਾ! ਤੂੰ ਨਹੀਂ ਮਿਲਦਾ ਤਾਂ ਨਾ ਮਿਲ, ਆਪਣੇ ਮਿਲਾਪ ਦੀ ਤੜਪ, ਭੁੱਖ ਹੀ ਰਹਿਣ ਦੇ। ਅਮੀਰ ਖ਼ੁਸਰੋ ਜੈਸੇ ਸੂਫ਼ੀ ਫ਼ਕੀਰ ਨੇ ਤਾਂ ਇਥੋਂ ਤਕ ਕਹਿ ਦਿੱਤਾ:

*ਯਾ ਰਬ ਦੁਆਏ ਵਸਲ ਨ ਹਰਗਿਜ਼ ਕਬੂਲ ਹੋ।*

ਇਹ ਜੋ ਤੇਰੇ ਵਿਛੋੜੇ ਵਿਚ ਮੈਂ ਤੜਪਦਾ ਤੇ ਰੋਂਦਾ ਹਾਂ, ਨਿਮਾਜ਼ ਪੜ੍ਹਦਾ ਹਾਂ ਕਿ ਤੂੰ ਮਿਲ, ਤੂੰ ਮਿਲ, ਤੇਰੇ ਅੱਗੇ ਤੇਰੇ ਮਿਲਾਪ ਲਈ ਫ਼ਰਿਆਦ ਕਰਦਾ ਹਾਂ, ਪਰ ਹੇ ਰੱਬ, ਕਿਧਰੇ ਭੁਲੇਖੇ ਵਿਚ ਵੀ ਮੇਰੀ ਫ਼ਰਿਆਦ ਸੁਣ ਨਾ ਲਈਂ, ਨਾ ਸੁਣੀਂ, ਨਾ ਮਿਲੀਂ।

*ਫਿਰ ਦਿਲ ਮੇਂ ਕਿਆ ਰਹੇਗਾ ਜਬ ਹਸਰਤ ਨਿਕਲ ਗਈ।*

*(ਸੂਫ਼ੀ ਸੰਤ ਅਮੀਰ ਖ਼ੁਸਰੋ)*

ਮੈਨੂੰ ਤੇਰੀ ਤੜਪ ਵਿਚ ਵੀ ਕੋਈ ਆਨੰਦ ਆਉਣ ਲੱਗ ਪਿਐ। ਮੈਨੂੰ ਤੇਰੀ

ਭੁੱਖ ਵਿਚ ਵੀ ਕੋਈ ਆਨੰਦ ਆਉਣ ਲੱਗ ਪਿਐ। ਮੈਨੂੰ ਤੇਰੀ ਪਿਆਸ ਵਿੱਚੋਂ ਵੀ ਆਨੰਦ ਮਿਲਣ ਲੱਗ ਪਿਐ। ਮੈਂ ਤੇਰੇ ਵਿਛੋੜੇ ਦੇ ਆਨੰਦ ਨੂੰ ਅਜੇ ਜਰ ਨਹੀਂ ਸਕਿਆ। ਤੇ ਜੇ ਤੂੰ ਮਿਲ ਗਿਆ ਤਾਂ ਮੈਂ ਤੇਰੇ ਮਿਲਾਪ ਦੇ ਆਨੰਦ ਨੂੰ ਕਿਸ ਤਰ੍ਹਾਂ ਜਰ ਸਕਾਂਗਾ। ਹੇ ਪਰਮਾਤਮਾ! ਤੂੰ ਨਾ ਹੀ ਮਿਲੇਂ ਤਾਂ ਠੀਕ ਹੈ। ਤੇ ਚੰਗੇ ਤੋਂ ਚੰਗਾ ਪਦਾਰਥ ਵੀ ਮਿਲ ਜਾਏ ਤਾਂ ਸਮਝੋ ਕੁਛ ਵੀ ਨਹੀਂ ਮਿਲਿਆ। ਅਗਰ ਦਿਲ ਵਿਚ ਪਰਮਾਤਮਾ ਦੀ ਭੁੱਖ ਤੇ ਪਿਆਸ ਹੈ, ਫਿਰ ਜੇਕਰ ਪਰਮਾਤਮਾ ਨਹੀਂ ਵੀ ਮਿਲਿਆ ਤਾਂ ਸਮਝੋ ਫਿਰ ਬਹੁਤ ਕੁਛ ਮਿਲ ਗਿਆ।

ਤੇ ਸੰਸਾਰ ਵਿਚ ਜਿਤਨਾ ਵੀ ਵਿਕਾਸ ਹੋਇਆ ਹੈ, ਮਨੁੱਖ ਦੇ ਰਾਹੀਂ ਹੀ ਹੋਇਆ ਹੈ। ਧਾਰਮਿਕ ਵਿਗਿਆਨ ਐਸਾ ਕਹਿੰਦਾ ਹੈ ਕਿ ਪਸ਼ੂ ਕੋਲ ਤਨ ਹੈ, ਮਨ ਨਹੀਂ ਹੈ। ਦੇਵਤੇ ਕੋਲ ਵਿਗਸਤ ਮਨ ਹੈ, ਤਨ ਨਹੀਂ ਹੈ। ਸਿਰਫ਼ ਮਨੁੱਖ ਹੀ ਹੈ, ਜਿਸ ਕੋਲ ਮਨ ਵੀ ਹੈ ਤੇ ਤਨ ਵੀ ਹੈ। ਪਸ਼ੂ ਕੋਲ ਭਾਰੀ ਭਰਕਮ ਸ਼ਕਤੀਸ਼ਾਲੀ ਤਨ ਹੈ, ਵਿਗਸਤ ਮਨ ਨਹੀਂ ਹੈ। ਬਹੁਤ ਥੋੜ੍ਹਾ ਜਿਹਾ ਜਾਗਿਆ ਹੋਇਆ ਹੈ, ਸਿਰਫ਼ ਭੁੱਖ ਮਹਿਸੂਸ ਕਰਦਾ ਹੈ, ਪਿਆਸ ਮਹਿਸੂਸ ਹੁੰਦੀ ਹੈ। ਸ਼ਕਤੀ ਅਗਰ ਅਧਿਕ ਹੋ ਜਾਏ ਤਾਂ ਨਿਕਾਸ ਕਰਨ ਦਾ ਬੋਧ ਉਸ ਨੂੰ ਹੋ ਜਾਂਦਾ ਹੈ; ਇਸ ਤੋਂ ਇਲਾਵਾ ਵੀ ਜਗਤ ਵਿਚ ਕੁਛ ਹੋ ਸਕਦਾ ਹੈ, ਇਸ ਦਾ ਪਸ਼ੂ ਨੂੰ ਬੋਧ ਨਹੀਂ ਹੈ। ਤਨ ਤਾਂ ਹੈ, ਮਨ ਨਹੀਂ ਹੈ। ਇਸ ਵਾਸਤੇ ਪਸ਼ੂਆਂ ਦੀ ਦੁਨੀਆ ਵਿਚ ਕੋਈ ਵਿਕਾਸ ਨਹੀਂ ਹੈ। ਪੰਛੀ ਹਜ਼ਾਰਾਂ ਸਾਲ ਪਹਿਲਾਂ ਜੋ ਆਲ੍ਹਣਿਆਂ ਵਿਚ ਰਹਿੰਦੇ ਸਨ, ਅੱਜ ਵੀ ਉਥੇ ਹੀ ਰਹਿੰਦੇ ਹਨ। ਹਜ਼ਾਰਾਂ ਸਾਲ ਪਹਿਲਾਂ ਜੋ ਪਸ਼ੂ ਜੰਗਲਾਂ ਵਿਚ ਘਾਸ-ਫੂਸ ਯਾ ਮਾਸ ਖਾ ਕੇ ਗੁਜ਼ਾਰਾ ਕਰਦੇ ਸਨ, ਅੱਜ ਵੀ ਉਹੋ ਹੀ ਕੁਛ ਹੈ। ਹਜ਼ਾਰਾਂ ਸਾਲ ਪਹਿਲਾਂ ਵੀ ਘੁਰਨਿਆਂ ਖੁੱਡਾਂ ਵਿਚ ਰਹਿੰਦੇ ਸਨ, ਅੱਜ ਵੀ ਘੁਰਨਿਆਂ, ਖੁੱਡਾਂ ਵਿਚ ਰਹਿੰਦੇ ਹਨ। ਉਨ੍ਹਾਂ ਦੇ ਰਾਹੀਂ ਕੋਈ ਉਨਤੀ ਯਾ ਵਿਕਾਸ ਨਹੀਂ ਹੋਇਆ। ਜੇ ਹਜ਼ਾਰਾਂ ਸਾਲ ਪਹਿਲਾਂ ਗਊ ਘਾਹ ਖਾਂਦੀ ਸੀ, ਅੱਜ ਵੀ ਘਾਹ ਹੀ ਖਾਂਦੀ ਹੈ। ਜੇ ਹਜ਼ਾਰਾਂ ਸਾਲ ਪਹਿਲਾਂ ਸ਼ੇਰ ਕੱਚਾ ਮਾਸ ਖਾਂਦਾ ਸੀ, ਅੱਜ ਵੀ ਕੱਚਾ ਮਾਸ ਹੀ ਖਾਂਦਾ ਹੈ। ਪਸ਼ੂ-ਪੰਛੀਆਂ ਦੀ ਦੁਨੀਆ ਵਿਚ ਕੋਈ ਖ਼ਾਸ ਪਰਿਵਰਤਨ ਯਾ ਉਨਤੀ ਨਹੀਂ ਹੋਈ। ਕਿਉਂਕਿ ਤਨ ਤਾਂ ਹੈ, ਪਰ ਮਨ ਨਹੀਂ ਹੈ ਔਰ ਵਿਕਾਸ ਮਨ ਕਰਕੇ ਹੁੰਦਾ ਹੈ। ਦੇਵਤੇ ਕੋਲ ਬੜਾ ਵਿਗਸਤ ਮਨ ਹੈ, ਗਿਆਨ ਨਾਲ ਭਰਿਆ ਹੋਇਆ ਹੈ ਔਰ ਸਾਰਾ ਵਿਕਾਸ ਮਨ ਦੇ ਰਾਹੀਂ ਹੀ ਹੁੰਦਾ ਹੈ। ਦੇਵਤਾ ਰਸ ਨਾਲ ਤੇ ਵਿਚਾਰ ਨਾਲ ਭਰਿਆ ਹੋਇਆ ਹੈ, ਆਨੰਦ ਨਾਲ ਭਰਿਆ ਹੋਇਆ ਹੈ, ਪਰ ਉਸ ਕੋਲ ਤਨ ਨਹੀਂ ਹੈ। ਰੂਹਾਨੀ ਮੰਡਲਾਂ ਵਿਚ ਦੋ ਕਿਸਮ ਦੀਆਂ ਰੂਹਾਂ ਨੇ। ਉਨ੍ਹਾਂ ਰੂਹਾਂ ਵਿੱਚੋਂ ਜਿਹੜੀਆਂ ਨੇਕ ਰੂਹਾਂ ਨੇ, ਉਹ ਦੇਵਤੇ ਹਨ ਤੇ ਜੋ ਭੈੜੀਆਂ ਰੂਹਾਂ ਨੇ, ਉਨ੍ਹਾਂ

ਨੂੰ ਭੂਤ ਪ੍ਰੇਤ ਕਹਿੰਦੇ ਨੇ। ਗੁਰੂ ਅਰਜਨ ਦੇਵ ਜੀ ਮਹਾਰਾਜ ਸੁਖਮਨੀ ਸਾਹਿਬ ਜੀ ਵਿਚ ਇਸ ਦਾ ਜ਼ਿਕਰ ਕਰਦੇ ਨੇ:

**ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥**

*(ਗਉੜੀ ਸੁਖਮਨੀ ਮ: ੫, ਪੰਨਾ 276)*

ਕਲਗ਼ੀਧਰ ਪਾਤਸ਼ਾਹ ਫ਼ੁਰਮਾਉਂਦੇ ਨੇ:

**ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿਦਿਆਧਰ,**
**ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ॥੨॥੧੨॥** *(ਅਕਾਲ ਉਸਤਤਿ)*

ਹੇ ਪ੍ਰਭੂ! ਤੇਰੀ ਭੂਤਾਂ ਪ੍ਰੇਤਾਂ ਦੀ ਦੁਨੀਆ ਵੀ ਹੈ, ਪਿਸਾਚਾਂ ਦੀ ਦੁਨੀਆ ਵੀ ਹੈ। ਅੱਜ ਜ਼ਮੀਨ ਦੇ ਉੱਤੇ ਨਵੀਂ ਗਣਨਾ ਦੇ ਮੁਤਾਬਿਕ ਕੋਈ 6 ਅਰਬ ਦੇ ਕਰੀਬ ਮਨੁੱਖ ਹੋ ਚੁੱਕੇ ਹਨ। ਖ਼ਲਾਅ ਵਿਚ, ਵਾਯੂਮੰਡਲ ਵਿਚ ਅਰਬਾਂ-ਖ਼ਰਬਾਂ ਸੂਕਸ਼ਮ ਰੂਹਾਂ ਵਸਦੀਆਂ ਨੇ। ਜਿਵੇਂ 6 ਅਰਬ ਵਿਚ ਕੁਛ ਮਨੁੱਖ ਚੰਗੇ ਨੇ, ਕੁਛ ਮਾੜੇ ਨੇ, ਇਵੇਂ ਹੀ ਉਨ੍ਹਾਂ ਰੂਹਾਂ ਵਿਚ ਵੀ ਕੁਛ ਚੰਗੀਆਂ, ਕੁਛ ਮਾੜੀਆਂ ਨੇ। ਜੋ ਚੰਗੀਆਂ ਰੂਹਾਂ ਨੇ, ਉਨ੍ਹਾਂ ਨੂੰ ਦੇਵਤੇ ਕਹਿੰਦੇ ਨੇ; ਜੋ ਭੈੜੀਆਂ ਨੇ, ਉਨ੍ਹਾਂ ਨੂੰ ਭੂਤ ਪ੍ਰੇਤ ਕਹਿੰਦੇ ਨੇ। ਜੋ ਚੰਗੀਆਂ ਨੇ, ਉਨ੍ਹਾਂ ਦਾ ਵਾਸਾ ਵੀ ਚੰਗੀ ਜਗ੍ਹਾ ਸਤਿਸੰਗ ਵਿਚ ਹੁੰਦਾ ਹੈ। ਹਿੰਦੂ ਤਾਂ ਐਸਾ ਕਹਿੰਦੇ ਨੇ ਕਿ ਜਿਥੇ ਰਾਮਾਇਣ ਦੀ ਕਥਾ ਹੋਵੇ, ਉਥੇ ਹਨੂਮਾਨ ਦੀ ਰੂਹ ਹਾਜ਼ਰ ਹੁੰਦੀ ਹੈ। ਸਤਿਸੰਗੀ ਆਤਮ-ਦਰਸ਼ੀ ਮੰਨਦੇ ਨੇ ਕਿ ਚੰਗੀਆਂ ਰੂਹਾਂ ਦਾ ਵਾਸਾ ਸਤਿਸੰਗ ਵਿਚ ਹੁੰਦਾ ਹੈ ਔਰ ਭੂਤ ਪ੍ਰੇਤਾਂ ਦਾ ਵਾਸਾ ਮਾੜੀ ਥਾਂ 'ਤੇ ਹੁੰਦਾ ਹੈ।

ਦੇਵਤਾ—ਜਿਸਦਾ ਦੀਵਾ ਜਲਿਆ ਹੋਇਆ ਹੈ, ਗਿਆਨ ਹੈ। ਦੇਵਤੇ ਕੋਲ ਮਨ ਹੈ, ਤਨ ਨਹੀਂ ਹੈ। ਪਸ਼ੂ ਕੋਲ ਭਾਰੀ ਤੇ ਵਿਗਸਤ ਤਨ ਹੈ, ਮਨ ਨਹੀਂ ਹੈ। ਘੋੜੇ ਦਾ ਤਨ ਬੜਾ ਸ਼ਕਤੀਸ਼ਾਲੀ ਤਨ ਹੈ। ਜਿਤਨਾ ਤੇਜ਼ ਹਿਰਨ ਦੌੜ ਸਕਦਾ ਹੈ, ਮਨੁੱਖ ਨਹੀਂ ਦੌੜ ਸਕਦਾ। ਪਸ਼ੂ ਰੁਕਿਆ ਹੋਇਆ ਹੈ ਤੇ ਸੁਖ ਵਿਚ ਜੀਅ ਰਿਹਾ ਹੈ। ਦੇਵਤਾ ਅਧਿਆਤਮਿਕ ਰਸ ਤਕ ਪਹੁੰਚਿਆ ਹੋਇਆ ਹੈ, ਆਨੰਦ ਤਕ ਪਹੁੰਚਿਆ ਹੋਇਆ ਹੈ। ਮੁਕਤ ਹੋਣ ਲਈ ਉਸ ਨੂੰ ਹੋਰ ਤਨ ਚਾਹੀਦਾ ਹੈ। ਪਸ਼ੂ ਰੁਕਿਆ ਹੋਇਆ ਹੈ, ਸੰਤ ਬ੍ਰਹਮ-ਗਿਆਨੀ ਪਹੁੰਚਿਆ ਹੋਇਆ ਹੈ, ਪਰ ਮਨੁੱਖ ਰਸਤੇ ਵਿਚ ਹੈ। ਤੋ ਪੀੜਾ, ਸਾਰਾ ਦੁਖ ਕੇਵਲ ਮਨੁੱਖ ਨੂੰ ਹੈ, ਰਸਤੇ ਵਿਚ ਜੁ ਹੋਇਆ। ਰਸਤੇ ਵਿਚ ਉਤਾਰ-ਚੜ੍ਹਾਉ ਨੇ, ਰਸਤੇ ਵਿਚ ਧੂੜ ਹੈ, ਰਸਤੇ ਦੀ ਥਕਾਵਟ ਹੈ।

ਪਸ਼ੂਆਂ ਵਿੱਚੋਂ ਵੀ ਕੁਛ ਪਸ਼ੂ ਐਸੇ ਨੇ, ਜੋ ਦੁਖ ਸੁਖ ਮਹਿਸੂਸ ਕਰਦੇ ਨੇ, ਯਾ ਕਰ ਸਕਦੇ ਨੇ। ਐਸੇ ਪਸ਼ੂਆਂ ਵਿਚ ਜੈਸੇ ਹਾਥੀ ਹੈ, ਗਊ ਹੈ, ਘੋੜਾ, ਕੁੱਤਾ,

ਮੋਰ ਅਤੇ ਹੰਸ ਆਦਿ, ਇਹ ਦੁਖ ਸੁਖ ਨੂੰ ਮਹਿਸੂਸ ਕਰਦੇ ਹਨ। ਇਹ ਨਹੀਂ ਕਿਹਾ ਜਾ ਸਕਦਾ ਕਿ ਸਾਰੇ ਘੋੜੇ ਸਿਆਣੇ ਹੁੰਦੇ ਹਨ, ਸਾਰੇ ਮਨੁੱਖ ਵੀ ਤਾਂ ਸਿਆਣੇ ਨਹੀਂ ਹੁੰਦੇ। ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਸਾਰੇ ਹਾਥੀ ਸੋਚਦੇ ਨੇ, ਸਾਰੇ ਤਾਂ ਮਨੁੱਖ ਵੀ ਨਹੀਂ ਸੋਚਦੇ। ਹਾਥੀਆਂ ਵਿਚ ਦੋ ਫ਼ੀਸਦੀ ਹਾਥੀ ਬਹੁਤ ਸਿਆਣੇ ਹੁੰਦੇ ਨੇ; ਘੋੜਿਆਂ ਵਿਚ ਵੀ ਦੋ ਫ਼ੀਸਦੀ ਘੋੜੇ ਬਹੁਤ ਸਿਆਣੇ ਹੁੰਦੇ ਨੇ; ਗਊਆਂ ਬਹੁਤ ਸਿਆਣੀਆਂ ਹੁੰਦੀਆਂ ਹਨ, ਹੰਸ ਵੀ ਬਹੁਤ ਸਿਆਣੇ ਹੁੰਦੇ ਹਨ, ਦੁਖ ਸੁਖ ਬਹੁਤ ਮਹਿਸੂਸ ਕਰਦੇ ਹਨ। ਇਕ ਦੋ ਉਦਾਹਰਣਾਂ ਆਪ ਜੀ ਦੇ ਸਾਹਮਣੇ ਰੱਖ ਰਿਹਾ ਹਾਂ—ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਮਾਲਵੇ ਦੀ ਧਰਤੀ ਵਿਚ ਵਿਚਰ ਰਹੇ ਸਨ। ਘੋੜੇ 'ਤੇ ਅਸਵਾਰ ਨੇ, ਨਾਲ 20-25 ਸਿੰਘ ਘੋੜਿਆਂ 'ਤੇ ਨੇ। ਅਚਾਨਕ ਸਤਿਗੁਰੂ ਜੀ ਦਾ ਘੋੜਾ ਰੁਕ ਗਿਆ। ਸਤਿਗੁਰੂ ਲਗਾਮ ਖਿੱਚਦੇ ਨੇ, ਘੋੜਾ ਅੱਗੇ ਨਹੀਂ ਚੱਲਦਾ। ਐਸਾ ਪਹਿਲੀ ਦਫ਼ਾ ਹੋਇਆ ਕਿ ਘੋੜਾ ਆਗਿਆ ਨਹੀਂ ਮੰਨਦਾ। ਸਤਿਗੁਰੂ ਇਸ਼ਾਰਾ ਕਰਦੇ ਨੇ, ਫਿਰ ਵੀ ਨਹੀਂ ਚੱਲਦਾ। ਸਤਿਗੁਰੂ ਜੀ ਨੇ ਕਦੀ ਮਾਰਿਆ ਹੀ ਨਹੀਂ ਸੀ, ਲੋੜ ਵੀ ਨਹੀਂ ਸੀ। ਇਸ਼ਾਰਿਆਂ ਨਾਲ ਚੱਲਣ ਵਾਲਾ ਅੱਜ ਨਹੀਂ ਚੱਲਦਾ। ਲਗਾਮ ਖਿੱਚਦੇ ਨੇ, ਪਰ ਨਹੀਂ ਚੱਲਦਾ। ਮਹਾਰਾਜ ਕਾਠੀ ਤੋਂ ਥੱਲੇ ਉਤਰੇ ਕਿ ਸ਼ਾਇਦ ਪੈਰ ਵਿਚ ਕੁਛ ਲੱਗ ਨਾ ਗਿਆ ਹੋਵੇ। ਥੱਲੇ ਉਤਰਦਿਆਂ ਸਾਰ ਫਿਰ ਪਲਾਕੀ ਮਾਰ ਘੋੜੇ 'ਤੇ ਜਾ ਬੈਠੇ। ਔਰ ਜਿਉਂ ਹੀ ਘੋੜੇ ਨੂੰ ਮੋੜਿਆ, ਉਹ ਮੁੜ ਪਿਆ, ਜਿਉਂ ਹੀ ਚਲਾਇਆ ਤਾਂ ਚੱਲ ਪਿਆ। ਸਿੰਘ ਕਹਿਣ ਲੱਗੇ ਕਿ ਇੱਕੋ ਹੀ ਤਾਂ ਪੈਲੀ ਹੈ, ਜਿਥੋਂ ਦੀ ਲੰਘ ਕੇ ਸਾਹਮਣੇ ਹਵੇਲੀ ਵਿਚ ਪਹੁੰਚਣਾ ਹੈ। ਐਹ ਲੰਬਾ ਵਲਾ ਬਹੁਤ ਦੂਰ ਪੈ ਜਾਣਾ ਹੈ, ਵਾਟ ਬਹੁਤ ਲੰਬੀ ਹੋ ਜਾਏਗੀ। ਸਤਿਗੁਰੂ ਜੀ ਕਹਿਣ ਲੱਗੇ ਕਿ ਇਸ ਲੰਬੀ ਵਾਟ ਨੂੰ ਤੈਅ ਕਰ ਕੇ ਹੀ ਹਵੇਲੀ ਪਹੁੰਚਣਾ ਹੈ, ਸਾਡਾ ਘੋੜਾ ਇਸ ਪੈਲੀ ਵਿੱਚੋਂ ਨਹੀਂ ਲੰਘਦਾ, ਕਿਉਂਕਿ ਦੋ ਸਾਲ ਪਹਿਲਾਂ ਇਸ ਖੇਤ (ਪੈਲੀ) ਵਿਚ ਤੰਬਾਕੂ ਬੀਜਿਆ ਹੋਇਆ ਸੀ, ਇਸ ਵਾਸਤੇ ਨਹੀਂ ਲੰਘਦਾ। ਤੇ ਇਤਨੀ ਸੂਝ ਘੋੜੇ ਨੂੰ ਵੀ ਹੈ। ਭਾਈ ਸੰਤੋਖ ਸਿੰਘ ਜੀ ਨੇ *ਗੁਰਪ੍ਰਤਾਪ ਗ੍ਰੰਥ* (ਸੂਰਜ ਪ੍ਰਕਾਸ਼) ਵਿਚ ਸਾਰੀ ਕਥਾ ਲਿਖੀ ਹੈ। ਤੇ ਇਤਨੀ ਸਮਝ ਘੋੜੇ ਨੂੰ ਵੀ ਹੈ। ਮਨੁੱਖ ਨੂੰ ਤਾਂ ਇਨ੍ਹਾਂ 10-20 ਸਾਲਾਂ ਵਿਚ ਸਮਝ ਆਈ ਹੈ ਕਿ ਤਮਾਕੂ ਕਿਤਨਾ ਹਾਨੀਕਾਰਕ ਹੈ, ਔਰ ਮਨੁੱਖ ਲਈ ਕਿਤਨਾ ਨੁਕਸਾਨਦਾਇਕ ਹੈ। ਫੇਫੜਿਆਂ ਦੇ ਤੇ ਗਲੇ ਦੇ ਕੈਂਸਰ ਦਾ ਜਨਮਦਾਤਾ ਹੈ, ਇਹ ਤਾਂ ਹੁਣ ਸਮਝ ਪਈ। 350 ਸਾਲ ਪਹਿਲਾਂ ਸਤਿਗੁਰੂ ਜੀ ਸਾਨੂੰ ਰੋਕਦੇ ਨੇ। ਘੋੜੇ ਸਮਝ ਰੱਖਦੇ ਨੇ। ਸਾਰੇ ਘੋੜੇ ਤਾਂ ਨਹੀਂ, ਕੁਛ ਪਸ਼ੂ ਸਮਝ ਰੱਖਦੇ ਨੇ। ਔਰ ਇਹ ਪਸ਼ੂ ਨਹੀਂ ਨੇ, ਬਲਕਿ ਮਨੁੱਖ ਨੇ। ਤੇ ਮਨੁੱਖਾਂ ਵਿੱਚੋਂ ਵੀ ਕਈ ਮਨੁੱਖ ਐਸੇ ਨੇ ਜੋ ਮਨੁੱਖ ਨਹੀਂ ਨੇ:

**ਕਰਤੂਤਿ ਪਸੂ ਕੀ ਮਾਨਸ ਜਾਤਿ॥**
**ਲੋਕ ਪਚਾਰਾ ਕਰੈ ਦਿਨੁ ਰਾਤਿ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਚਾਰ ਪੈਰਾਂ ਵਾਲੇ ਪਸ਼ੂਆਂ ਵਿਚ ਵੀ ਕਈ ਮਨੁੱਖ ਨੇ ਤੇ ਦੋ ਪੈਰਾਂ ਵਾਲੇ ਮਨੁੱਖਾਂ ਵਿਚ ਵੀ ਕਈ ਪਸ਼ੂ ਨੇ। ਪਸ਼ੂਆਂ ਵਿੱਚੋਂ ਕੋਈ ਮਨੁੱਖ ਹੋਵਣ, ਤਾਦਾਦ ਬਹੁਤ ਥੋੜ੍ਹੀ ਹੈ, ਪਰ ਮਨੁੱਖਾਂ ਵਿੱਚੋਂ ਪਸ਼ੂ ਹੋਵਣ, ਤਾਦਾਦ ਬਹੁਤ ਜ਼ਿਆਦਾ ਹੈ। ਅਸੀਂ ਕਦੀ ਘੋੜੇ ਨੂੰ ਨਹੀਂ ਕਹਿੰਦੇ ਕਿ ਤੂੰ ਘੋੜਾ ਬਣ ਜਾ। ਗਊ ਨੂੰ ਨਹੀਂ ਕਹਿੰਦੇ ਕਿ ਐ ਗਊ! ਤੂੰ ਗਊ ਬਣ ਜਾ। ਹੈ ਹੀ ਅੰਦਰੋਂ ਬਾਹਰੋਂ ਗਊ। ਕਦੀ ਕਿਸੇ ਖੋਤੇ ਨੂੰ ਨਹੀਂ ਕਿਹਾ ਕਿ ਐ ਖੋਤੇ! ਤੂੰ ਖੋਤਾ ਬਣ ਜਾ। ਪਰ ਮਨੁੱਖ ਨੂੰ ਹੀ ਬਾਰ ਬਾਰ ਕਹਿਣਾ ਪੈਂਦਾ ਹੈ ਕਿ ਐ ਬੰਦੇ! ਤੂੰ ਬੰਦਾ ਬਣ ਜਾ; ਐ ਮਨੁੱਖ! ਤੂੰ ਮਨੁੱਖ ਬਣ ਜਾ। ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਨੇ :

*ਇਨਸਾਨ ਰਾ ਇਨਸਾਨੀਅਤ ਲਾਜ਼ਮ ਅਸਤ।*
*ਊਦ ਗਰ ਬੂ ਨ ਦਾਰਦ ਹੈਜ਼ਮ ਅਸਤ।*

ਅਰਬੀ, ਫ਼ਾਰਸੀ ਵਿਚ ਮਨੁੱਖ ਨੂੰ ਇਨਸਾਨ ਕਹਿੰਦੇ ਹਨ, ਪਸ਼ੂ ਨੂੰ ਹੈਵਾਨ ਕਹਿੰਦੇ ਹਨ ਤੇ ਦੇਵਤੇ ਨੂੰ ਫ਼ਰਿਸ਼ਤਾ ਕਹਿੰਦੇ ਹਨ। ਮਨੁੱਖ ਦੇ ਅੰਦਰ ਮਨੁੱਖਤਾ ਲਾਜ਼ਮੀ ਹੈ। ਅਗਰ ਚੰਦਨ ਅੰਦਰ ਖ਼ੁਸ਼ਬੂ ਨਹੀਂ ਹੈ, ਉਸ ਨੂੰ ਚੰਦਨ ਕਹਿਣ ਦੀ ਜ਼ਰੂਰਤ ਨਹੀਂ ਹੈ। ਇਵੇਂ ਹੀ ਅਗਰ ਮਨੁੱਖ ਦੇ ਅੰਦਰ ਮਨੁੱਖਤਾ ਨਹੀਂ ਹੈ, ਤਾਂ ਉਸ ਨੂੰ ਮਨੁੱਖ ਕਹਿਣ ਦੀ ਲੋੜ ਨਹੀਂ ਹੈ।

ਕਈ ਘੋੜੇ ਐਸੇ ਨੇ, ਜਿਨ੍ਹਾਂ ਦਾ ਮਨ ਕੰਮ ਕਰਦਾ ਹੈ। ਇਕ ਹਾਥੀ, ਜੋ ਮਹਾਤਮਾ ਬੁੱਧ ਦੇ ਕਾਲ ਵਿਚ ਹੋਇਆ ਹੈ, ਜਦ ਮਹਾਤਮਾ ਬੁੱਧ ਜੰਗਲ ਵਿਚ ਸਾਧਨਾ ਕਰਦੇ ਸਨ ਤਾਂ ਇਹ ਹਾਥੀ ਕਮੰਡਲ ਚੁੱਕ ਕੇ, ਜੋ ਕਿ ਮਹਾਤਮਾ ਜੀ ਪਾਸ ਹੀ ਹੁੰਦਾ ਸੀ, ਨਿਰੰਜਨਾ ਨਦੀ ਤੋਂ ਪਾਣੀ ਦਾ ਭਰ ਕੇ, ਸੁੰਡ ਨਾਲ ਚੁੱਕ ਕੇ, ਮਹਾਤਮਾ ਜੀ ਦੇ ਅੱਗੇ ਰੱਖ ਦਿੰਦਾ ਸੀ। ਬਿਹਾਰ ਦੇ ਜੰਗਲ ਵਿੱਚੋਂ ਉੱਚੇ ਉੱਚੇ ਦਰਖ਼ਤਾਂ ਨਾਲੋਂ ਫਲ਼ ਤੋੜ ਕੇ ਮਹਾਤਮਾ ਬੁੱਧ ਦੇ ਅੱਗੇ ਰੱਖਦਾ ਸੀ। ਰਾਤ ਨੂੰ ਜਦ ਮਹਾਤਮਾ ਜੀ ਧਿਆਨ-ਸਾਧਨਾ ਵਿਚ ਬੈਠਦੇ ਸਨ ਤਾਂ ਇਹ ਸਾਰੀ ਰਾਤ ਮਹਾਤਮਾ ਜੀ ਦੇ ਚਾਰੋਂ ਤਰਫ਼ ਘੁੰਮ ਕੇ ਪਹਿਰਾ ਦਿੰਦਾ ਸੀ। ਜਿਸ ਦਿਨ ਮਹਾਤਮਾ ਜੀ ਉਸ ਜੰਗਲ ਨੂੰ ਛੱਡ ਕੇ ਜਾਣ ਲੱਗੇ ਤਾਂ ਇਸ ਹਾਥੀ ਨੇ ਚੀਖ ਚੀਖ ਕੇ, ਤੜਪ ਤੜਪ ਕੇ ਆਪਣੇ ਪ੍ਰਾਣ ਤਿਆਗ ਦਿੱਤੇ। ਉਸਨੂੰ ਇਤਨੀ ਸਮਝ ਸੀ ਕਿ ਉਹ ਮਨੁੱਖਾਂ ਵਿਚ ਨਹੀਂ ਰਹਿ ਸਕੇਗਾ। ਤੇ ਜੰਗਲ ਵਿਚ ਇਹ ਸੰਤ ਰਹਿੰਦਾ ਹੈ। ਤੜਪ ਤੜਪ ਕੇ ਪ੍ਰਾਣ ਤਿਆਗ ਦਿੱਤੇ। ਇਕ ਹਾਥੀ ਦੀ ਕਥਾ ਧੰਨ ਗੁਰੂ ਤੇਗ਼ ਬਹਾਦਰ ਸਾਹਿਬ, ਹਰ ਦੂਜੇ ਤੀਜੇ ਸ਼ਬਦ ਵਿਚ ਦੁਹਰਾਉਂਦੇ ਨੇ :

**ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥੨॥**
*(ਸੋਰਠਿ ਮ: ੯, ਪੰਨਾ 632)*

ਮੈਂ ਨਾਮ ਦੀ ਮਹਿਮਾ ਕਿਥੋਂ ਤਕ ਵਰਣਨ ਕਰਾਂ। ਹਾਥੀ, ਰਾਮ ਦੀ ਆਰਾਧਨਾ ਕਰ ਕੇ, ਬੰਧਨਾਂ ਤੋਂ ਮੁਕਤ ਹੋ ਗਿਆ। 'ਗਜ' ਹਾਥੀ ਨੂੰ ਕਹਿੰਦੇ ਨੇ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਨੇ:

**ਦੁਖਿਤ ਗਜਿੰਦ ਅਰਬਿੰਦ ਗਹਿ ਭੇਟ ਰਾਖੈ,**
**ਤਾਂ ਕੈ ਕਾਜੈ ਚਕ੍ਰਪਾਨਿ ਆਨਿ ਗ੍ਰਸੇ ਗ੍ਰਾਹ ਜੀ॥੪੩੫॥** *(ਕਬਿੱਤ ਸਵੱਯੇ)*

ਹਾਥੀਆਂ ਵਿਚ ਵੀ ਕੁਛ ਹਾਥੀ ਨੇ, ਜਿਨ੍ਹਾਂ ਦਾ ਮਨ ਕੰਮ ਕਰਦਾ ਹੈ। ਗਊਆਂ ਵਿਚ ਵੀ ਕੁਛ ਗਊਆਂ ਹਨ, ਜਿਨ੍ਹਾਂ ਦਾ ਮਨ ਕੰਮ ਕਰਦਾ ਹੈ, ਦੁਖ ਸੁਖ ਮਹਿਸੂਸ ਕਰਦੀਆਂ ਹਨ। ਇਸ ਵਾਸਤੇ ਭਾਰਤ ਦੇ ਧਾਰਮਿਕ ਜਗਤ ਵਿਚ ਆਦਿ-ਕਾਲ ਤੋਂ ਹੀ ਇਨ੍ਹਾਂ ਪਸ਼ੂਆਂ ਨੂੰ ਮਾਰਨਾ ਮਨੁੱਖ ਨੂੰ ਮਾਰਨ ਵਾਲੀ ਗੱਲ ਹੈ। ਕੀ ਪਤਾ, ਕਿਹੜੀ ਸਿਆਣੀ ਗਊ ਹੈ; ਮਨੁੱਖ ਕਿਸ ਤਰ੍ਹਾਂ ਨਿਰਣਾ ਕਰੇਗਾ ਕਿ ਕਿਹੜਾ ਸਿਆਣਾ ਹਾਥੀ ਹੈ। ਇਸ ਕਰਕੇ ਇਨ੍ਹਾਂ ਨੂੰ ਕਤਲ ਕਰਨਾ, ਜਿਵੇਂ ਮਨੁੱਖ ਨੂੰ ਕਤਲ ਕਰਨਾ ਹੈ; ਉਹਦਾ ਮਾਸ ਖਾਣਾ ਜਿਵੇਂ ਇਨਸਾਨ ਦਾ ਮਾਸ ਖਾਣਾ ਹੈ।

ਸੰਨ 1944 ਦੀ ਗੱਲ ਹੈ। ਬਾਬਾ ਸੁੰਦਰ ਸਿੰਘ ਜੀ ਅਲੀਬੇਗ ਵਾਲੇ ਇਕ ਬ੍ਰਹਮ-ਗਿਆਨੀ ਆਤਮਾ ਸਨ। ਗੁੱਜਰਾਂਵਾਲਾ, ਗੁਜਰਾਤ, ਸਰਗੋਧਾ, ਕਸ਼ਮੀਰ, ਮੀਆਂਵਾਲੀ ਦੀਆਂ ਸੰਗਤਾਂ ਉਨ੍ਹਾਂ ਤੋਂ ਕੁਰਬਾਨ ਜਾਂਦੀਆਂ ਸਨ। ਉਨ੍ਹਾਂ ਦੇ ਡੇਰੇ ਵਿਚ 60 ਗਊਆਂ ਸਨ। ਹਰ ਰੋਜ਼ ਸਵੇਰੇ ਪੱਠੇ ਉਹ ਆਪ ਪਾਉਂਦੇ ਸਨ। ਰਾਤ ਨੂੰ ਲੰਗਰ ਵਿੱਚੋਂ ਰੋਟੀਆਂ ਤੇ ਹੋਰ ਬਚਿਆ ਸਾਮਾਨ ਵੀ ਆਪ ਉਨ੍ਹਾਂ ਗਊਆਂ ਨੂੰ ਖਵਾਉਂਦੇ ਤੇ ਹਰ ਇਕ ਦੀ ਪਿੱਠ 'ਤੇ ਹੱਥ ਫੇਰਦੇ। ਇਕ ਦਿਨ ਦੀ ਗੱਲ ਹੈ, ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪੈਣ ਵਾਲਾ ਸੀ, ਜਲਦੀ ਵਿਚ ਸਨ। ਗਊਆਂ ਨੂੰ ਪੱਠੇ ਪਾਏ, ਦੋ ਦੋ ਰੋਟੀਆਂ ਖਵਾਈਆਂ, ਗਊਆਂ ਦੀ ਪਿੱਠ 'ਤੇ ਹੱਥ ਫੇਰਿਆ। ਜਲਦੀ ਦੇ ਕਾਰਨ ਦੋ ਗਊਆਂ ਦੀ ਪਿੱਠ 'ਤੇ ਹੱਥ ਨਾ ਫੇਰਿਆ। ਉਨ੍ਹਾਂ ਦੋ ਗਊਆਂ ਨੇ ਚਾਰੇ ਨੂੰ ਮੂੰਹ ਨਹੀਂ ਲਾਇਆ, ਪੱਠੇ ਨਹੀਂ ਖਾਧੇ। ਚੌਰ ਕਰ ਰਹੇ ਸਨ। ਪਾਠ ਦੀ ਸਮਾਪਤੀ ਉਪਰੰਤ ਬਾਹਰ ਭੱਜੇ ਆਏ। ਸੰਗਤਾਂ ਹੈਰਾਨ ਕਿ ਅਜੇ ਅਰਦਾਸ ਹੋਣੀ ਹੈ, ਇਸ ਤਰ੍ਹਾਂ ਤਾਂ ਬਾਬਿਆਂ ਕਦੀ ਕੀਤਾ ਨਹੀਂ। ਆ ਕੇ ਦੋਨਾਂ ਗਊਆਂ ਦੀ ਪਿੱਠ 'ਤੇ ਹੱਥ ਫ਼ੇਰਿਆ ਤੇ ਆਖਿਆ ਕਿ ਤੁਹਾਡੀਆਂ ਤਰੰਗਾਂ ਨੇ ਮੈਨੂੰ ਚੌਰ ਦੀ ਸੇਵਾ ਨਹੀਂ ਕਰਨ ਦਿੱਤੀ। ਮੇਰੇ ਕੋਲੋਂ ਭੁੱਲ ਹੋ ਗਈ ਹੈ। ਪਿੱਠ 'ਤੇ ਹੱਥ ਫੇਰਿਆ ਤੇ ਰੋਟੀਆਂ ਚੁੱਕ ਕੇ ਮੂੰਹ ਵਿਚ ਪਾਈਆਂ। ਪਰ ਉਨ੍ਹਾਂ ਗਊਆਂ ਦੀਆਂ ਅੱਖਾਂ ਵਿੱਚੋਂ ਹੰਝੂ ਟਪਕ ਪਏ। ਤੇ ਕੁਛ ਗਊਆਂ ਐਸੀਆਂ ਹਨ, ਜਿਨ੍ਹਾਂ ਦਾ ਮਨ ਕੰਮ ਕਰਦਾ

ਹੈ। 1944 ਵਿਚ ਬਾਬਾ ਸੁੰਦਰ ਸਿੰਘ ਜੀ ਆਪਣੀ ਦੇਹੀ ਛੱਡ ਗਏ। ਜੈਸੇ ਹੀ ਉਨ੍ਹਾਂ ਦੀ ਅਰਥੀ ਡੇਰੇ ਵਿੱਚੋਂ ਨਿਕਲੀ (ਮੈਂ ਮਿਥਿਹਾਸ ਦੀ ਗੱਲ ਨਹੀਂ ਕਰਦਾ), 60 ਦੀਆਂ 60 ਗਊਆਂ ਨੇ ਤੜਪ ਤੜਪ ਕੇ ਆਪਣੇ ਪ੍ਰਾਣ ਤਿਆਗ ਦਿੱਤੇ। ਸਾਰੇ ਗੁਜਰਾਤ ਦੇ ਇਲਾਕੇ ਵਿਚ ਹਾਹਾਕਾਰ ਮਚ ਗਿਆ, ਕਿ ਹੈਂ ! ਇਕ ਨੇ ਨਹੀਂ, ਸਾਰੀਆਂ ਗਊਆਂ ਨੇ ਪ੍ਰਾਣ ਤਿਆਗ ਦਿੱਤੇ ! ਕਾਨਪੁਰ ਵਿਚ ਯਾ ਆਲੇ-ਦੁਆਲੇ ਦੇ ਇਲਾਕਿਆਂ ਵਿਚ ਜਦ ਕੋਈ ਮੈਨੂੰ ਇਹ ਦਾਸਤਾਨ ਸੁਣਾਉਂਦਾ ਸੀ ਤਾਂ ਆਪਣੀ ਤਰਕ ਬੁੱਧੀ ਕਰਕੇ ਮੈਂ ਸੋਚ ਲੈਂਦਾ ਸੀ ਕਿ ਬਾਬਿਆਂ ਵਿਚ ਇਨ੍ਹਾਂ ਦੀ ਸ਼ਰਧਾ ਹੋਵੇਗੀ।

ਕੋਈ 4-5 ਸਾਲ ਦੀ ਘਟਨਾ ਹੈ, ਇਹ ਤਾਮਿਲਨਾਡੂ ਵਿਚ ਘਟਨਾ ਘਟੀ ਹੈ। ਸੰਤ ਕ੍ਰਿਸ਼ਨਾਮੂਰਤੀ ਤਾਮਿਲਨਾਡੂ ਵਿਚ ਹੋਏ ਹਨ। ਭਾਰਤ ਵਿਚ ਲੋਕੀਂ ਗਲੀਆਂ ਬਜ਼ਾਰਾਂ ਵਿਚ ਗਊਆਂ ਖੁੱਲ੍ਹੀਆਂ ਛੱਡ ਦਿੰਦੇ ਹਨ, ਕੁਛ ਮੰਦਿਰਾਂ ਵਿਚ ਚੜ੍ਹਾਅ ਦਿੰਦੇ ਹਨ, ਖੁੱਲ੍ਹੀਆਂ ਫਿਰਦੀਆਂ ਹਨ, ਐਸੀ ਕੋਈ ਪੁਰਾਣੀ ਪਰੰਪਰਾ ਹੈ। ਖ਼ਾਸ ਕਰਕੇ ਤਾਮਿਲਨਾਡੂ ਵਿਚ ਤਾਂ ਜ਼ਿਆਦਾ ਹੈ। ਸਵੇਰੇ ਕ੍ਰਿਸ਼ਨਾਮੂਰਤੀ ਜੀ ਆਪਣੀ ਧਿਆਨ-ਸਾਧਨਾ ਕਰਦੇ ਸਨ, ਸ਼ਾਮ ਨੂੰ ਆਪਣੇ ਆਸ਼੍ਰਮ ਵਿਚ ਕਥਾ ਕਰਿਆ ਕਰਦੇ ਸਨ; ਤਿੰਨ ਦਿਨ ਇੰਗਲਿਸ਼ ਵਿਚ, ਇਕ ਦਿਨ ਹਿੰਦੀ ਵਿਚ, ਫਿਰ ਤਿੰਨ ਦਿਨ ਤਮਿਲ ਵਿਚ। ਉਨ੍ਹਾਂ ਨੂੰ ਭਾਸ਼ਾਵਾਂ ਦਾ ਬੜਾ ਗਿਆਨ ਸੀ। ਇਕ ਗਊ, ਜੋ ਸਾਢੇ ਚਾਰ ਤੋਂ ਸਾਢੇ ਪੰਜ ਤਕ ਕਥਾ ਹੁੰਦੀ ਸੀ, ਕਥਾ ਸ਼ੁਰੂ ਹੋਣ ਤੋਂ 4-5 ਮਿੰਟ ਪਹਿਲੋਂ ਆ ਜਾਂਦੀ ਸੀ ਔਰ ਆਸ਼੍ਰਮ ਦੇ ਗੇਟ ਦੇ ਬਾਹਰ ਖੜ੍ਹੀ ਰਹਿੰਦੀ ਸੀ। ਖੁੱਲ੍ਹੇ ਲਾਨ (Lawn) ਵਿਚ ਉਹ ਕਥਾ ਕਰਦੇ ਸਨ, ਖੁੱਲ੍ਹੀ ਜਗ੍ਹਾ ਸੀ। ਕੋਈ ਹਜ਼ਾਰ, ਡੇਢ ਹਜ਼ਾਰ ਸਰੋਤੇ ਜਾਂ ਇਸ ਤੋਂ ਵੀ ਜ਼ਿਆਦਾ; ਦੋ ਢਾਈ ਹਜ਼ਾਰ ਸਰੋਤੇ ਸੁਣਨ ਨੂੰ ਆ ਜਾਂਦੇ। ਇਕ ਦਿਨ ਉਸ ਗਊ ਨੇ ਹਿੰਮਤ ਕੀਤੀ ਤੇ ਅੰਦਰ ਆ ਗਈ, ਜਿਥੇ ਸੰਗਤਾਂ ਬੈਠਦੀਆਂ ਸਨ। ਅੰਦਰ ਆ ਕੇ ਖੜ੍ਹੀ ਹੋ ਗਈ। ਇਕ ਸੇਵਾਦਾਰ ਨੇ ਸੋਟੀ ਚੁੱਕੀ ਕਿ ਬਾਹਰ ਕੱਢੀਏ, ਪਸ਼ੂ ਹੈ। ਸੰਤ ਕ੍ਰਿਸ਼ਨਾਮੂਰਤੀ ਨੇ ਕਥਾ ਕਰਦਿਆਂ ਰੋਕਿਆ—ਭਾਈ ! ਇਸ ਨੂੰ ਬਾਹਰ ਨਾ ਕੱਢੋ, ਇਹ ਸਾਡਾ ਪੱਕਾ ਸਰੋਤਾ ਹੈ। ਤੁਹਾਡੇ ਵਿੱਚੋਂ ਤਾਂ ਕਦੀ ਕੋਈ ਆਉਂਦਾ ਹੈ, ਕਦੀ ਨਹੀਂ ਆਉਂਦਾ, ਪਰ ਇਹ ਰੋਜ਼ ਦਾ ਸਰੋਤਾ ਹੈ। ਤੁਹਾਡੇ ਵਿੱਚੋਂ ਤਾਂ ਕੁਛ ਮੇਰੀ ਗੱਲ ਸਮਝਦੇ ਨੇ, ਕੁਝ ਨਹੀਂ ਸਮਝਦੇ; ਪਰ ਇਹ ਸਾਰੀ ਗੱਲ ਸਮਝਦੀ ਹੈ। ਤੁਹਾਡੇ ਵਿੱਚੋਂ ਕੁਛ ਐਸੇ ਹੀ ਰਸਿਕ ਮਨ ਆਉਂਦੇ ਹਨ, ਪਰ ਪਿਆਰ ਕਰਕੇ ਨਹੀਂ ਆਉਂਦੇ; ਪਰ ਇਸਦੇ ਅੰਦਰ ਪਿਆਰ ਹੈ। ਇਸ ਨੂੰ ਮਾਰਨ ਲਈ ਸੋਟੀ ਚੁੱਕੀ ਹੈ, ਇਸਦੇ ਪੈਰੀਂ ਪੈ, ਇਸਦੀ ਤੂੰ ਤੌਹੀਨ ਕੀਤੀ ਹੈ। ਇਹ ਮੇਰੀ ਅਸਲੀ ਸਰੋਤਾ ਹੈ; ਇਹ ਪਰਮਾਤਮਾ ਦੇ ਨਾਮ ਦੀ ਸਰੋਤਾ

ਹੈ। ਉਸ ਸੇਵਾਦਾਰ ਨੇ ਉਸ ਗਊ ਕੋਲੋਂ ਮੁਆਫ਼ੀ ਮੰਗੀ। ਉਨ੍ਹਾਂ ਸੰਤਾਂ ਨੇ ਮੁਆਫ਼ੀ ਮੰਗਵਾਈ। ਉਸ ਦਿਨ ਤੋਂ ਬਾਦ ਉਹ ਗਊ ਅੰਦਰ ਆ ਜਾਂਦੀ ਅਤੇ ਕਥਾ ਸੁਣ ਕੇ ਚਲੀ ਜਾਂਦੀ।

ਸਾਢੇ ਚਾਰ ਸਾਲ ਹੋਏ, ਉਨ੍ਹਾਂ ਸੰਤਾਂ ਦੀ ਦੇਹੀ ਸ਼ਾਂਤ ਹੋ ਗਈ, ਚਲਾਣਾ ਕਰ ਗਈ। ਉਨ੍ਹਾਂ ਦੀ ਅਰਥੀ ਜੈਸੇ ਹੀ ਆਸ਼੍ਰਮ ਵਿੱਚੋਂ ਬਾਹਰ ਨਿਕਲੀ, ਜਿਸ ਗੇਟ 'ਤੇ ਗਊ ਖੜ੍ਹੀ ਹੁੰਦੀ ਸੀ, ਉਸ ਗਊ ਨੇ ਉੱਚੀ ਉੱਚੀ ਬੋਲ ਕੇ, ਤੜਪ ਤੜਪ ਕੇ ਪ੍ਰਾਣ ਤਿਆਗ ਦਿੱਤੇ।

ਤੋ ਗਊਆਂ ਤੇ ਹਾਥੀਆਂ ਵਿਚ ਵੀ ਸਮਝ ਹੁੰਦੀ ਹੈ, ਤਾਂ ਹੀ ਤਾਂ ਤਿਆਗ ਦੀ ਮੂਰਤੀ ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਬਾਰ ਬਾਰ ਉਸ ਹਾਥੀ ਦਾ ਆਪਣੀ ਗੁਰਬਾਣੀ ਵਿਚ ਜ਼ਿਕਰ ਕਰਦੇ ਨੇ। ਔਰ ਸਾਨੂੰ ਸਮਝਾਉਂਦੇ ਨੇ ਕਿ ਦੇਖੋਂ, ਹਾਥੀ ਮੁਕਤ ਹੋ ਗਿਐ ਤੇ ਤੂੰ ਖ਼ਾਹਮਖ਼ਾਹ ਬੰਧਨਾਂ ਵਿਚ ਫਸਿਆ ਪਿਆ ਹੈਂ। ਉਹ ਰਾਮ ਦਾ ਸਹਾਰਾ ਪਕੜਦਾ ਹੈ, ਤੂੰ ਨਹੀਂ ਪਕੜਦਾ; ਸਮਝਾਉਂਦੇ ਨੇ :

**ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥**

*(ਸੋਰਠਿ ਮ: ੯, ਪੰਨਾ 632)*

ਆਮ ਤੌਰ 'ਤੇ ਪਸ਼ੂਆਂ ਕੋਲ ਤਨ ਤਾਂ ਹੈ, ਮਨ ਨਹੀਂ ਹੈ। ਦੇਵਤੇ ਕੋਲ ਵਿਗਸਤ ਮਨ ਹੈ। ਦੇਵਤੇ ਵੀ ਦੋ ਤਰ੍ਹਾਂ ਦੇ ਹੁੰਦੇ ਹਨ; ਪਿਛਲੇ ਜਨਮ ਵਿਚ ਬੜੀ ਬੰਦਗੀ ਕੀਤੀ, ਬੜਾ ਜਪ-ਤਪ ਕੀਤਾ। ਉਦਾਹਰਣ-ਮਾਤਰ, ਜਿਵੇਂ 100 ਮੀਲ ਦੀ ਯਾਤਰਾ ਹੋਵੇ ਤੇ 10 ਮੀਲ ਤੈਅ ਕਰ ਚੁੱਕੇ ਹੋਣ। ਫਿਰ ਸਰੀਰ ਦਾ ਅੰਤ ਹੋ ਗਿਆ, ਵਾਟ ਦਾ ਅੰਤ ਹੋ ਗਿਆ। ਐਸੀ ਰੂਹ ਦਾ ਜਲਦੀ ਜਨਮ ਨਹੀਂ ਹੁੰਦਾ। ਐਸੀ ਪਵਿੱਤਰ ਰੂਹ ਨੂੰ ਪਵਿੱਤਰ ਮਾਂ ਦੀ ਹੀ ਗੋਦ ਚਾਹੀਦੀ ਹੈ, ਸੰਸਾਰ ਵਿਚ ਆਉਣ ਲਈ। ਇਸ ਵਾਸਤੇ ਖ਼ਲਾਅ ਵਿਚ ਬਹੁਤ ਲੰਮੇ ਸਮੇਂ ਲਈ ਦੇਵਤੇ ਭਟਕਦੇ ਨੇ।

ਇਸ ਤਰ੍ਹਾਂ ਦਾ ਇਕ ਦ੍ਰਿਸ਼ ਮੈਂ ਹਜ਼ੂਰ ਸਾਹਿਬ ਦੇਖਿਆ ਔਰ ਜੋ ਮੈਂ ਇਨ੍ਹਾਂ ਅੱਖਾਂ ਰਾਹੀਂ ਰੋਜ਼ ਦੇਖਿਆ। ਉਸ ਵੇਲੇ ਬਾਬਾ ਨਿਧਾਨ ਸਿੰਘ ਜੀ ਤੋਂ ਬਾਅਦ ਗੁਰਦੁਆਰਾ ਸੰਗਤ ਸਾਹਿਬ ਲੰਗਰ ਦੀ ਸੇਵਾ ਬਾਬਾ ਹਰਨਾਮ ਸਿੰਘ ਜੀ ਕਰਦੇ ਸਨ। ਬਾਬਾ ਨਿਧਾਨ ਸਿੰਘ ਜੀ ਸਵੇਰੇ ਲੰਗਰ ਖੋਲ੍ਹਦੇ ਸਨ। ਇਹ ਬਾਬਾ ਨਿਧਾਨ ਸਿੰਘ ਜੀ ਦੇ ਅਕਾਲ ਚਲਾਣੇ ਤੋਂ ਬਾਦ ਦੀ ਗੱਲ ਹੈ, ਲੰਗਰ ਕਿਧਰੇ ਤਿਆਰ ਨਹੀਂ ਸੀ। ਇਕ ਵਜੇ ਲੰਗਰ ਚਾਲੂ ਹੋਣਾ ਸੀ। ਲੰਗਰ ਦੇ ਸਾਰੇ ਭਾਂਡੇ ਵੱਜਣ ਲੱਗ ਪਏ। ਖੜ ਖੜ ਕਰ ਕੇ ਸਾਰੇ ਭਾਂਡੇ 10 ਵਜੇ ਹੀ ਵੱਜਣ ਲੱਗ ਪਏ। ਬੜਾ ਸ਼ੋਰ, ਸੰਗਤਾਂ ਡਰ ਗਈਆਂ। ਬਾਬਾ ਹਰਨਾਮ ਸਿੰਘ ਜੀ ਹੈਰਾਨ ਸਨ ਕਿ

ਇਹ ਕੀ ਹੋਇਐ। ਫਿਰ ਕੀ ਹੋਇਆ, ਕਿ ਘੰਟਾ ਡੇਢ ਘੰਟਾ ਖੜਕਦੇ ਰਹੇ। ਕੁਝ ਸਿਆਣੇ ਮਹਾਂਪੁਰਸ਼ਾਂ ਨੇ ਕਹਿ ਦਿੱਤਾ ਕਿ ਬਾਬਾ ਨਿਧਾਨ ਸਿੰਘ ਜੀ 10 ਵਜੇ ਲੰਗਰ ਖੋਲ੍ਹ ਦਿਆ ਕਰਦੇ ਸਨ, ਤੁਸੀਂ ਵੀ ਉਦੋਂ ਹੀ ਖੋਲ੍ਹੋ, ਲੇਟ ਨਾ ਕਰੋ ਤੇ ਅਖੰਡ ਪਾਠ ਵੀ ਰਖਾ ਲਵੋ। ਅਖੰਡ ਪਾਠ ਰਖਾਇਆ; ਅਰਦਾਸ ਕੀਤੀ ਕਿ ਮਹਾਰਾਜ, ਇਹ ਨਾ ਹੋਵੇ, ਸੰਗਤਾਂ ਡਰ ਜਾਂਦੀਆਂ ਹਨ, ਸਭ ਭੈ-ਭੀਤ ਹੋ ਜਾਂਦੇ ਹਨ, ਸੰਗਤਾਂ ਡਰ ਕੇ ਕਮਰਿਆਂ ਵਿੱਚੋਂ ਬਾਹਰ ਆ ਜਾਂਦੀਆਂ ਹਨ। ਅਰਦਾਸ ਸਫਲ ਹੋਈ। ਹੁਣ ਸਾਰੇ ਭਾਂਡੇ ਤਾਂ ਵੱਜਣੇ ਬੰਦ ਹੋ ਗਏ, ਬਸ ਇਕ ਡਰੱਮ ਵੱਜਦਾ ਸੀ, ਗ਼ਾਲਿਬਨ 15-20 ਸਾਲ ਤਕ ਵੱਜਦਾ ਰਿਹਾ।

ਦਾਸ ਨੂੰ ਹਜ਼ੂਰ ਸਾਹਿਬ ਸਚਖੰਡ ਸਾਹਿਬ ਦੇ ਹੈੱਡ ਪੁਜਾਰੀ ਬਾਬਾ ਮੋਹਨ ਸਿੰਘ ਜੀ ਨੇ ਦੱਸਿਆ ਕਿ ਕੋਈ ਪਵਿੱਤਰ ਆਤਮਾ ਹੈ, ਜਿਸ ਦੀ ਕੁਝ ਵਾਟ ਰਹਿ ਗਈ ਹੋਵੇਗੀ। ਕੋਈ ਡੇਰੇ ਦਾ ਸਿੰਘ ਹੋਵੇਗਾ, ਭਜਨ-ਬੰਦਗੀ ਬਹੁਤ ਕਰਦਾ ਹੋਵੇਗਾ, ਸੇਵਾ ਬਹੁਤ ਕਰਦਾ ਹੋਵੇਗਾ। ਮੁਕਤ ਨਹੀਂ ਹੋਇਆ ਹੋਵੇਗਾ, ਜਨਮ ਲੈਣਾ ਚਾਹੁੰਦਾ ਹੋਵੇਗਾ। ਕੋਈ ਪਵਿੱਤਰ ਗੋਦ ਚਾਹੀਦੀ ਹੈ, ਹਰ ਗੋਦ ਤੋਂ ਨਹੀਂ ਆ ਸਕਦਾ। ਇਹ ਕੰਮ ਉਸਦਾ ਹੈ, ਉਹੋ ਹੀ ਹੈ। ਮੈਂ ਕਿਹਾ—ਪੁਜਾਰੀ ਸਾਹਿਬ, ਤੁਸੀਂ ਗਿਆਨੀ ਹੋ, ਕਈ ਟੀਕੇ ਕੀਤੇ ਨੇ, ਤੁਸੀਂ ਵੀ ਸਵੈਮ ਭਰਮਾਂ ਵਿਚ ਪੈ ਗਏ ਹੋ। ਕਹਿਣ ਲੱਗੇ—ਗਿਆਨੀ ਸਿੰਘਾ, ਤੂੰ ਆਪ ਹੀ ਜਾ ਕੇ ਸੁਣ ਲਈਂ। ਸਾਢੇ ਨੌਂ ਦੇ ਕਰੀਬ ਡਰੱਮ (Drum) ਵੱਜਦਾ ਸੀ, ਤੇ ਮੈਂ ਸਾਢੇ ਸੱਤ ਤੋਂ ਸਾਢੇ ਅੱਠ ਤਕ ਕਥਾ ਕਰਦਾ ਸੀ। ਸਮਾਪਤੀ ਹੁੰਦਿਆਂ ਸਾਢੇ ਦਸ ਵੱਜ ਜਾਂਦੇ ਸਨ। ਮੈਂ ਕਿਹਾ—ਪੁਜਾਰੀ ਸਾਹਿਬ, ਮੈਂ ਕਥਾ ਕਰ ਕੇ ਚਲਿਆ ਜਾਵਾਂਗਾ। ਮੈਂ ਡਰੱਮ ਵੱਜਦਾ ਦੇਖਣਾ ਤੇ ਸੁਣਨਾ ਹੈ। ਮੇਰੇ ਨਾਲ ਹੋਰ ਸਿੰਘ ਵੀ ਸਨ, ਮੈਂ ਉਨ੍ਹਾਂ ਨੂੰ ਵੀ ਨਾਲ ਲੈ ਗਿਆ। ਉਥੇ ਪੁੱਜਾ ਤਾਂ ਸੰਗਤਾਂ ਆਲੇ-ਦੁਆਲੇ ਬੈਠੀਆਂ ਹੋਈਆਂ ਸਨ, ਮੈਂ ਵੀ ਬੈਠ ਗਿਆ। ਬਾਬਾ ਹਰਨਾਮ ਸਿੰਘ ਜੀ ਮੈਨੂੰ ਦੇਖ ਕੇ ਹੱਸ ਪਏ, ਕਿਉਂਕਿ ਉਨ੍ਹਾਂ ਨੂੰ ਵੀ ਪਤਾ ਸੀ ਕਿ ਇਹ ਤਾਰਕਿਕ ਬੰਦਾ ਹੈ। ਤੇ ਜੈਸੇ ਹੀ ਜ਼ੋਰ ਦਾ ਡਰੱਮ ਵੱਜਿਆ, ਮੈਨੂੰ ਵੀ ਕੰਬਣੀ ਛਿੜ ਗਈ। ਮੈਂ ਆਪਣੇ ਖ਼ਿਆਲਾਂ ਵਿਚ ਬੈਠਾ ਸੀ। ਅਚਾਨਕ ਮੈਂ ਕਿਹਾ—ਹੈਂ! ਡਰੱਮ ਵੱਜਦਾ ਸਾਰਿਆਂ ਨੇ ਸੁਣਿਆ, ਜੈਕਾਰਾ ਗਜਾਇਆ ਤੇ 'ਵਾਹਿਗੁਰੂ ਵਾਹਿਗੁਰੂ' ਬੋਲਿਆ। ਹਰ ਸਾਲ ਦਾਸ ਹੋਲੇ ਮਹੱਲੇ 'ਤੇ ਕਥਾ ਕਰਨ ਜਾਂਦਾ ਰਿਹਾ, ਹੁਣ ਵੀ ਜਾਂਦਾ ਹਾਂ, ਮੈਂ ਸੁਣਦਾ ਹਾਂ।

ਦੇਵਤੇ ਕੋਲ ਮਨ ਤਾਂ ਹੈ, ਗਿਆਨ ਤਾਂ ਹੈ, ਰਸ ਤਾਂ ਹੈ, ਪਰ ਤਨ ਨਹੀਂ ਹੈ। ਦੂਜੇ ਦੇਵਤੇ ਉਨ੍ਹਾਂ ਨੂੰ ਕਹਿੰਦੇ ਨੇ—ਜੋ ਗਿਆਨੀ ਨੇ, ਭਜਨ-ਬੰਦਗੀ ਕਰਦੇ ਨੇ, ਸ਼ੁਭ ਕਰਮ ਕਰਦੇ ਨੇ, ਉਨ੍ਹਾਂ ਦੀ ਸੁਰਤ ਪਰਮਾਤਮਾ ਦੇ ਮਾਰਗ 'ਤੇ ਚੱਲੀ

ਹੋਈ ਹੈ—ਦੇਵਤੇ—ਜੋ ਪਹੁੰਚ ਗਏ ਨੇ। ਜੀਂਵਦੇ ਨੇ। ਲੋਕੀਂ ਕਹਿ ਦਿੰਦੇ ਨੇ ਕਿ ਇਹ ਮਨੁੱਖ ਨਹੀਂ ਦੇਵਤਾ ਹੈ। ਮੁਸਲਮਾਨਾਂ ਵਿਚ ਕਹਿ ਦਿੰਦੇ ਨੇ ਕਿ ਇਹ ਇਨਸਾਨ ਨਹੀਂ, ਇਹ ਤਾਂ ਫ਼ਰਿਸ਼ਤਾ ਹੈ। ਪਸ਼ੂਆਂ ਵਿਚ ਪਸ਼ੂ ਹੁੰਦੇ ਨੇ ਔਰ ਦੇਵਤਿਆਂ ਵਿਚ ਕੇਵਲ ਦੇਵਤੇ ਹੀ ਹਨ। ਲੇਕਿਨ ਇਕ ਮਨੁੱਖ ਹੀ ਹੈ, ਜਿਸ ਵਿਚ ਤੁਸੀਂ ਤਿੰਨੇ ਰੂਪ ਦੇਖ ਸਕਦੇ ਹੋ। ਕੋਈ ਮਨੁੱਖ, ਮਨੁੱਖ ਦਿਖਾਈ ਦਿੰਦਾ ਹੋਵੇਗਾ, ਪਰ ਪਸ਼ੂ ਹੋਵੇਗਾ; ਕੋਈ ਮਨੁੱਖ ਦਿਖਾਈ ਦਿੰਦਾ ਹੋਵੇ, ਪਰ ਦੇਵਤਾ ਹੋਵੇਗਾ, ਫ਼ਰਿਸ਼ਤਾ ਹੋਵੇਗਾ; ਕੋਈ ਮਨੁੱਖ ਵਾਕਈ ਮਨੁੱਖ ਹੋਵੇਗਾ, ਅਸੀਂ ਕਹਿੰਦੇ ਹਾਂ ਕਿ ਇਸ ਦੇ ਅੰਦਰ ਇਨਸਾਨੀਅਤ ਦਾ ਮਾਦਾ ਹੈ। ਜੀਵਨ-ਮਰਨ ਦੇ ਬੰਧਨਾਂ ਤੋਂ ਮੁਕਤ ਹੋਣ ਲਈ ਮਨੁੱਖੀ ਤਨ ਦੀ ਲੋੜ ਹੈ। ਪਸ਼ੂ ਨੂੰ ਵੀ ਮੁਕਤ ਹੋਣ ਲਈ ਲੰਬੀ ਚੌੜੀ ਯਾਤਰਾ ਤੋਂ ਲੰਘ ਕੇ ਮਨੁੱਖ ਹੋਣਾ ਪਏਗਾ। ਦੇਵਤੇ ਨੂੰ ਭੀ ਮੁਕਤ ਹੋਣ ਲਈ ਮਨੁੱਖ ਦਾ ਤਨ ਚਾਹੀਦਾ ਹੈ :

**ਇਸ ਦੇਹੀ ਕਉ ਸਿਮਰਹਿ ਦੇਵ ॥**
**ਸੋ ਦੇਹੀ ਭਜੁ ਹਰਿ ਕੀ ਸੇਵ ॥** *(ਭੈਰਉ ਕਬੀਰ ਜੀ, ਪੰਨਾ 1159)*

ਮਨੁੱਖ ਹੀ ਮਹਾਨ ਹੈ। ਸੰਸਾਰ ਵਿਚ ਸਾਰਾ ਵਿਕਾਸ ਮਨੁੱਖਤਾ ਕੋਲੋਂ ਹੀ ਹੋਇਆ ਹੈ ਤੇ ਕਰਾਇਆ ਹੈ ਭੋਜਨ ਦੀ ਭੁੱਖ ਤੇ ਪਿਆਸ ਨੇ। ਦੋ ਰੋਟੀਆਂ ਨੇ ਕਰਵਾਇਆ ਹੈ। ਕੋਈ ਇੰਜੀਨੀਅਰ ਹੈ, ਕੋਈ ਡਾਕਟਰ ਹੈ, ਕੋਈ ਵਕੀਲ ਹੈ, ਕੋਈ ਵਿਓਪਾਰੀ ਹੈ, ਕੋਈ ਬਿਜ਼ਨਿਸਮੈਨ ਹੈ, ਕੋਈ ਮਜ਼ਦੂਰ ਹੈ; ਹਜ਼ਾਰਾਂ ਤਰ੍ਹਾਂ ਦੇ ਧੰਧਿਆਂ ਵਿਚ ਪਰਵਿਰਤ ਲੋਕ—ਦੋ ਰੋਟੀਆਂ ਨੇ ਵਿਕਾਸ ਕਰਾ ਲਿਆ। ਰੇਲਾਂ, ਮੋਟਰ-ਗੱਡੀਆਂ, ਹਵਾਈ ਜਹਾਜ਼, ਸ਼ਹਿਰ ਕਸਬੇ ਬਣਵਾ ਲਏ, ਬੜੇ ਬੜੇ ਕਾਰਖ਼ਾਨੇ! ਮਨੁੱਖ ਕੋਲੋਂ ਪਦਾਰਥਾਂ ਦੀ ਭੁੱਖ-ਪਿਆਸ ਨੇ ਇਹ ਸਾਰਾ ਵਿਕਾਸ ਕਰਾਇਆ।

ਇਵੇਂ ਹੀ ਪਰਮਾਤਮਾ ਦੀ ਭੁੱਖ ਪਿਆਸ ਨੇ ਮਨੁੱਖ ਕੋਲੋਂ ਬੜਾ ਭਾਰੀ ਅਧਿਆਤਮਿਕ ਵਿਕਾਸ ਵੀ ਕਰਾਇਆ। ਪਤਾ ਨਹੀਂ ਅਣਗਿਣਤ ਧਰਮ ਗ੍ਰੰਥਾਂ ਦੀ ਰਚਨਾ ਹੋਈ। ਭਾਰਤ ਦੇ ਪ੍ਰਾਚੀਨ ਧਰਮ ਗ੍ਰੰਥ ਹੇਠ ਲਿਖੇ ਅਨੁਸਾਰ ਹਨ :

108 ਉਪਨਿਸ਼ਦ, ਰਾਮਾਇਣ, ਮਹਾਂਭਾਰਤ, 27 ਸਿਮ੍ਰਿਤੀਆਂ, 18 ਪੁਰਾਣ, 6 ਸ਼ਾਸਤਰ, 4 ਵੇਦ, ਸ੍ਰੀਮਦ ਭਗਵਦ ਗੀਤਾ, ਗਿਆਨ ਦੇ ਸਾਗਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਭਾਈ ਗੁਰਦਾਸ ਦੇ ਕਬਿੱਤ ਸਵੱਯੇ ਤੇ ਵਾਰਾਂ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ 52 ਕਵੀਆਂ ਦੀਆਂ ਰਚਨਾਵਾਂ ਔਰ ਭਾਈ ਸਾਹਿਬ ਨੰਦ ਲਾਲ ਜੀ ਦੇ ਅਮਰ ਗੀਤ ਇਤਿਆਦਿ। ਇਤਨੇ ਧਰਮ ਗ੍ਰੰਥਾਂ ਦੀ ਰਚਨਾ ਭਾਰਤ ਵਿਚ ਹੋਈ।

ਮਿਡਲ ਈਸਟ ਵਿਚ ਧਰਮ ਗ੍ਰੰਥਾਂ ਦੀ ਰਚਨਾ, ਕੁਰਾਨ, ਇੰਜੀਲ, ਤੌਰੇਤ,

ਬਾਈਬਲ, ਫਿਰ ਹਦੀਸਾਂ ਦੀ ਰਚਨਾ ਵੀ ਹੋਈ। ਫਿਰ ਕਿਤਨੇ ਭਗਤਾਂ ਦੀਆਂ ਰਚਨਾਵਾਂ ਜੋ ਬੰਗਾਲ, ਗੁਜਰਾਤ, ਚਾਈਨਾ ਵਿਚ ਹੋਏ। ਈਰਾਨ ਵਿਚ ਸੂਫ਼ੀ ਫ਼ਕੀਰ ਹੋਏ, ਉਨ੍ਹਾਂ ਦੀਆਂ ਬਾਣੀਆਂ। ਗੁਜਰਾਤੀ ਵਿਚ ਸੰਤ ਤੁੱਕਾ ਰਾਮ ਨੇ; ਮਰਾਠੀ ਵਿਚ ਇਕ ਚੰਗੇ ਸਿਆਣੇ ਮਹਾਰਾਸ਼ਟਰੀਅਨ ਨੇ ਜਪੁਜੀ ਸਾਹਿਬ ਦਾ ਟੀਕਾ ਵੀ ਕੀਤਾ ਹੈ। ਇਕ ਹੋਰ ਸੱਜਣ ਨੇ ਤੇਲਗੂ ਵਿਚ ਜਪੁਜੀ ਸਾਹਿਬ ਦਾ ਟੀਕਾ ਕੀਤਾ ਹੈ। ਪ੍ਰਾਂਤਕ ਭਾਸ਼ਾਵਾਂ ਵਿਚ ਟੀਕੇ ਤੇ ਗ੍ਰੰਥ; ਫਿਰ ਇਸਲਾਮੀ ਦੇਸ਼ਾਂ ਵਿਚ (ਈਰਾਨ) ਸੂਫ਼ੀ, ਫ਼ਕੀਰਾਂ ਦੇ ਕਲਾਮ; ਚਾਈਨਾ ਵਿਚ ਬੜੇ ਬੜੇ ਸੰਤ—ਲਾਉਤਸੇ, ਕਨਫ਼ਿਊਸ਼ਿਸ਼; ਬੌਧ ਧਰਮ ਹੋਇਆ; ਚੰਗੇ ਚੰਗੇ ਬੌਧ ਭਿਕਸ਼ੂਆਂ ਦੀਆਂ ਰਚਨਾਵਾਂ ਹਨ।

ਇਸੇ ਪ੍ਰਕਾਰ ਦੇ ਹਜ਼ਾਰਾਂ ਤਰ੍ਹਾਂ ਦੇ ਧਰਮ ਗ੍ਰੰਥਾਂ ਦਾ ਆਲਮੇ ਵਜੂਦ ਵਿਚ ਆਉਣਾ, ਇਹ ਪਰਮਾਤਮਾ ਦੀ ਭੁੱਖ ਪਿਆਸ ਨੇ ਹੀ ਮਨੁੱਖ ਕੋਲੋਂ ਕਰਵਾਇਆ ਹੈ। ਪਰਮਾਤਮਾ ਦੀ ਭੁੱਖ ਨੇ ਕਿਸੇ ਨੂੰ ਸੰਤ, ਕਿਸੇ ਨੂੰ ਰਿਸ਼ੀ, ਕਿਸੇ ਨੂੰ ਜੋਗੀ ਤੇ ਬੈਰਾਗੀ, ਉਦਾਸੀ, ਸੰਨਿਆਸੀ ਆਦਿ ਬਣਾਇਆ ਹੈ। ਧੰਨ ਗੁਰੂ ਨਾਨਕ ਦੇਵ ਜੀ ਦਾ ਇਕ ਬੜਾ ਕੀਮਤੀ ਸ਼ਬਦ ਹੈ, ਸਾਹਿਬ ਕਹਿੰਦੇ ਨੇ:

**ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥**
**ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥**
**ਤਉ ਕਾਰਣਿ ਸਾਹਿਬਾ ਰੰਗਿ ਰਤੇ ॥**
**ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ਰਹਾਉ॥**

*(ਆਸਾ ਮ: ੧, ਪੰਨਾ 358)*

ਹੇ ਪ੍ਰਭੂ ! ਤੇਰੇ ਰੰਗ ਕਰਕੇ, ਤੇਰੀ ਭੁੱਖ ਪਿਆਸ ਕਰਕੇ ਕੁਛ ਦੇਵਤਿਆਂ ਨੇ ਬੜੇ ਦੁਖ ਉਠਾਏ। ਤੀਰਥਾਂ ਦਾ ਭ੍ਰਮਣ ਕਰਦੇ ਰਹੇ। ਭੁੱਖੇ ਪਿਆਸੇ ਰਹੇ। ਕਈ ਜਤੀ ਬਣ ਗਏ, ਕਈ ਭਗਵੇ ਭੇਸ ਕਰ ਕੇ ਜੋਗੀ ਬਣ ਗਏ। ਹੇ ਪ੍ਰਭੂ ! ਇਹ ਸਾਰੇ ਤੇਰੀ ਤਲਾਸ਼ ਵਿਚ ਇਧਰ ਉਧਰ ਭਟਕਦੇ ਰਹੇ। ਤੇ ਸਾਹਿਬ ਰੰਗ-ਰੱਤੇ ਪਾਖੰਡੀਆਂ ਦਾ ਜ਼ਿਕਰ ਨਹੀਂ ਕਰਦੇ। ਸਿਰਫ਼ ਉਨ੍ਹਾਂ ਬਾਰੇ ਹੀ ਕਿਹਾ ਹੈ ਜੋ ਸਹੀ ਮਾਅਨਿਆਂ ਵਿਚ ਸੱਚ (ਰੱਬ) ਦੀ ਤਲਾਸ਼ ਵਾਸਤੇ ਐਸਾ ਕਰਦੇ ਸਨ। ਹੇ ਪ੍ਰਭੂ ! ਇਹ ਸਭ ਕੁਛ ਤੇਰੀ ਖ਼ਾਤਰ ਹੀ ਕਰਦੇ ਰਹੇ। ਹਜ਼ੂਰ ਖ਼ਿਆਲ ਦੇ ਰਹੇ ਨੇ ਕਿ ਜੈਸੇ ਧਨ ਕਮਾਉਣ ਦੇ ਹਜ਼ਾਰਾਂ ਢੰਗ ਨੇ, ਉਵੇਂ ਹੀ, ਹੇ ਪ੍ਰਭੂ ! ਭਜਨ ਕਰਨ ਦੇ ਵੀ ਹਜ਼ਾਰਾਂ ਢੰਗ ਨੇ, ਪਰਮਾਤਮਾ ਦੀ ਪ੍ਰਾਪਤੀ ਦੇ ਵੀ ਹਜ਼ਾਰਾਂ ਢੰਗ ਨੇ:

**ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥**
**ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥**

*(ਆਸਾ ਮ: ੧, ਪੰਨਾ 358)*

ਹੇ ਪ੍ਰਭੂ! ਕਈਆਂ ਨੇ ਦੀਨ ਦੀ ਖ਼ਾਤਰ ਦੁਨੀਆ ਹੀ ਛੱਡ ਦਿੱਤੀ। ਕਈਆਂ ਨੇ ਧਰਮ ਦੀ ਖ਼ਾਤਰ ਧਨ ਹੀ ਛੱਡ ਦਿੱਤਾ। ਕਈਆਂ ਨੇ ਨਿਰੰਕਾਰ ਦੀ ਖ਼ਾਤਰ ਪਰਿਵਾਰ ਹੀ ਛੱਡ ਦਿੱਤਾ। ਹੇ ਪਰਮਾਤਮਾ! ਤੇਰੀ ਖ਼ਾਤਰ ਪਦਾਰਥ ਹੀ ਛੱਡ ਦਿੱਤੇ:

**ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥**
**ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥**

*(ਆਸਾ ਮ: ੧, ਪੰਨਾ 358)*

ਕਈਆਂ ਨੇ ਤਰ੍ਹਾਂ ਤਰ੍ਹਾਂ ਦੇ ਸਵਾਦਾਂ ਨੂੰ ਹੀ ਛੱਡ ਦਿੱਤਾ। ਸੰਸਾਰੀ ਸੁੱਖਾਂ ਨੂੰ ਛੱਡ ਦਿੱਤਾ। ਘਰ ਦਾ ਰਹਿਣਾ ਛੱਡ ਦਿੱਤਾ। ਰੁੱਖਾਂ ਥੱਲੇ ਰਾਤ ਕੱਟਣੀ ਸ਼ੁਰੂ ਕਰ ਦਿੱਤੀ। ਤਰ੍ਹਾਂ ਤਰ੍ਹਾਂ ਦੇ ਪਕਵਾਨ ਛਕਣੇ ਛੱਡ ਦਿੱਤੇ। ਰੁੱਖਾ-ਸੁੱਖਾ ਖਾ ਕੇ ਉਪਜੀਵਿਕਾ ਚਲਾਈ। ਕਈਆਂ ਨੇ ਚਮੜੇ ਦੀ ਖੱਲ ਨਾਲ ਹੀ ਆਪਣਾ ਤਨ ਢੱਕਣਾ ਕੀਤਾ, ਕਪੜਿਆਂ ਦਾ ਪਹਿਨਣਾ ਵੀ ਛੱਡ ਦਿੱਤਾ। ਹੇ ਪ੍ਰਭੂ! ਸੰਸਾਰ ਦੇ ਉਨ੍ਹਾਂ ਨੇ ਕਿਤਨੇ ਦੁਖ ਉਠਾਏ, ਸਿਰਫ਼ ਤੇਰੇ ਲਈ, ਸਿਰਫ਼ ਤੇਰੀ ਪ੍ਰਾਪਤੀ ਲਈ ਇਹ ਸਭ ਕੁਛ ਕਰਦੇ ਰਹੇ। ਮਹਾਰਾਜ ਉਨ੍ਹਾਂ ਦੀ ਵਕਾਲਤ ਪਏ ਕਰਦੇ ਨੇ, ਉਨ੍ਹਾਂ ਦੇ ਨਾਲ ਖੜ੍ਹੇ ਹੋ ਕੇ। ਇਤਨੇ ਦੁਖ ਉਨ੍ਹਾਂ ਉਠਾਏ ਨੇ, ਹੇ ਪ੍ਰਭੂ! ਕੇਵਲ ਤੇਰੇ ਲਈ। ਇਨ੍ਹਾਂ ਵਿੱਚੋਂ ਕਈ ਤੇਰੇ ਨਾਮ ਨਾਲ ਹੀ ਰੰਗੇ ਗਏ, ਸੰਤ ਬਣ ਗਏ, ਦਰਵੇਸ਼ ਬਣ ਗਏ; ਪਹੁੰਚ ਗਏ, ਭਗਤ ਬਣ ਗਏ:

**ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥**
**ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥**

*(ਆਸਾ ਮ: ੧, ਪੰਨਾ 358)*

ਤੇ ਭਜਨ ਦੀ ਭੁੱਖ ਪਿਆਸ ਨੇ ਕਿਸੇ ਨੂੰ ਜੋਗੀ, ਸੰਨਿਆਸੀ, ਬੈਰਾਗੀ, ਉਦਾਸੀ, ਸੰਤ, ਮਹੰਤ, ਭਗਤ, ਰਿਸ਼ੀ, ਮੁਨੀ, ਗੁਣੀ, ਗਿਆਨੀ ਬਣਾਇਆ। ਜੈਸੇ ਦੋ ਰੋਟੀਆਂ ਦੀ ਭੁੱਖ ਨੇ ਮਨੁੱਖ ਕੋਲੋਂ ਇਤਨਾ ਵੱਡਾ ਵਿਕਾਸ ਕਰਾਇਆ। ਬਾਹਰ ਦਾ ਸਾਰਾ ਵਿਕਾਸ ਭੋਜਨ ਕਾਰਨ ਹੀ ਹੋਇਆ ਹੈ। ਦੋ ਰੋਟੀਆਂ ਨੇ ਹੀ ਡਾਕਟਰ ਬਣਾਏ, ਵਕੀਲ ਬਣਾਏ, ਇੰਜੀਨੀਅਰ ਬਣਾਏ। ਤੇ ਧਾਰਮਿਕ ਤਲ ਦਾ ਸਾਰਾ ਅੰਦਰੂਨੀ ਵਿਕਾਸ ਪਰਮਾਤਮਾ ਦੀ ਭੁੱਖ ਕਰਕੇ ਹੋਇਆ ਹੈ ਔਰ ਬਾਹਰ ਦਾ ਸਾਰਾ ਵਿਕਾਸ ਪਦਾਰਥਾਂ ਦੀ ਭੁੱਖ ਕਰਕੇ ਹੋਇਆ ਹੈ।

ਜਨਮ ਤੋਂ ਹੀ ਮਨੁੱਖ ਭੋਜਨ ਲਈ ਰੋਂਦਾ ਹੈ, ਭਜਨ ਲਈ ਨਹੀਂ। ਇਕ ਬੱਚਾ ਰੋਂਦਾ ਹੈ ਤਾਂ ਕੇਵਲ ਭੋਜਨ (ਦੁੱਧ) ਲਈ ਹੀ ਰੋਂਦਾ ਹੈ, ਪਰਮਾਤਮਾ ਲਈ ਨਹੀਂ ਰੋਂਦਾ। ਬੱਚਾ ਵੱਡਾ ਹੋ ਕੇ ਮਾਂ ਪਿਉ ਲਈ ਹੀ ਰੋਂਦਾ ਹੈ, ਗੁਰੂ ਤੇ ਪਰਮਾਤਮਾ ਲਈ ਨਹੀਂ ਰੋਂਦਾ। ਸਾਰੀ ਉਮਰ ਰੋਂਦਾ ਹੈ, ਪਦਾਰਥਾਂ ਲਈ, ਰਿਸ਼ਤੇਦਾਰਾਂ ਤੇ

ਸੰਬੰਧੀਆਂ ਲਈ, ਪਰ ਪਰਮਾਤਮਾ ਲਈ ਨਹੀਂ ਰੋਂਦਾ। ਮਨੁੱਖ ਮਾਂ-ਬਾਪ, ਪਤੀ-ਪਤਨੀ, ਮਿੱਤਰ, ਧੀਆਂ-ਪੁੱਤਰਾਂ ਦੇ ਵਿਛੋੜੇ ਵਿਚ ਤਾਂ ਰੋਂਦਾ ਹੈ, ਪਰ ਪਰਮਾਤਮਾ ਦੇ ਵਿਛੋੜੇ ਵਿਚ ਕਦੀ ਵੀ ਨਹੀਂ ਰੋਂਦਾ। ਵਿਛੋੜਾ ਤੜਪਾ ਕੇ ਰੁਲਾ ਦਿੰਦਾ ਹੈ। ਇਸ ਨੂੰ ਧੰਨ ਗੁਰੂ ਨਾਨਕ ਦੇਵ ਜੀ ਨੇ ਬੜੇ ਸੋਹਣੇ ਢੰਗ ਨਾਲ ਬਿਆਨ ਕੀਤਾ ਹੈ, ਸਾਹਿਬ ਕਹਿੰਦੇ ਨੇ:

**ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥**
**ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥**

*(ਵਡਹੰਸੁ ਮ: ੧, ਪੰਨਾ 558)*

ਮੈਂ ਰੋਈ, ਸਾਰਾ ਜੱਗ ਰੋਂਦਾ ਹੈ ਰਿਜ਼ਕ ਦੀ ਖ਼ਾਤਰ, ਪਸ਼ੂ-ਪੰਛੀ ਤਕ ਰੋਂਦੇ ਨੇ। ਰਿਜ਼ਕ ਨਾ ਮਿਲੇ ਤਾਂ ਉਹ ਵੀ ਭੁੱਖੇ ਪਿਆਸੇ ਤੜਫਦੇ ਨੇ। ਖ਼ੁਰਾਕ ਪਾਣੀ ਤਾਂ ਉਨ੍ਹਾਂ ਨੂੰ ਵੀ ਚਾਹੀਦਾ ਹੈ। ਮੈਂ ਰੋਈ ਪਰਿਵਾਰ ਲਈ, ਸਾਰਾ ਜਗਤ ਰੋਂਦਾ ਹੈ; ਮੈਂ ਰੋਈ ਪੁੱਤਰਾਂ ਲਈ, ਸਾਰੇ ਰੋਂਦੇ ਨੇ; ਪਸ਼ੂ ਤਕ ਵੀ ਰੋਂਦੇ ਨੇ। ਬਾਂਦਰੀ ਦਾ ਬੱਚਾ ਮਰ ਵੀ ਜਾਏ, ਉਹ ਮਰੇ ਬੱਚੇ ਨੂੰ ਵੀ ਚੁੱਕੀ ਫਿਰਦੀ ਹੈ, ਨਹੀਂ ਛੱਡਦੀ, ਸੀਨੇ ਨਾਲ ਇਕ ਹੱਥ ਨਾਲ ਪਕੜ ਕੇ ਲਾਈ ਰੱਖਦੀ ਹੈ। ਕਈ ਦਫ਼ਾ ਮੁਰਦਾ ਬੱਚਾ ਲੀਰਾਂ ਲੀਰਾਂ ਹੋ ਜਾਂਦਾ ਹੈ, ਤਾਂ ਵੀ ਨਹੀਂ ਛੱਡਦੀ, ਇਤਨੀ ਮਮਤਾ ਹੈ। ਬੜੇ ਕੀਮਤੀ ਬੋਲ ਨੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ—"ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥ ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥" ਹੇ ਪ੍ਰਭੂ! ਵਿਛੋੜਾ ਤਾਂ ਤੇਰਾ ਵੀ ਹੈ, ਪਰ ਤੇਰੇ ਵਿਛੋੜੇ ਨੇ ਨਾ ਤਾਂ ਤੜਫਾਇਆ ਤੇ ਨਾ ਹੀ ਰੁਲਾਇਆ। ਹੰਝੂ ਹੈਨ ਮੇਰੇ ਕੋਲ, ਪਰ ਤੇਰੇ ਵਿਛੋੜੇ ਦੇ ਕਾਰਨ ਰੋ ਕੇ ਨਹੀਂ ਨਿਕਲੇ। ਮੇਰੇ ਹੰਝੂਆਂ ਦੀ ਕੋਈ ਕੀਮਤ ਨਹੀਂ ਹੈ। ਪਰਮਾਤਮਾ ਦੇ ਵਿਛੋੜੇ ਵਿਚ, ਤੜਪ ਵਿਚ ਹਿਰਦਾ ਰੋਂਦਾ ਹੈ। ਪਰਮਾਤਮਾ ਜੋ ਕਿ ਵੱਡਮੁੱਲਾ ਹੈ, ਜਦ ਉਸਦੀ ਕੋਈ ਕੀਮਤ ਨਹੀਂ, ਯਕੀਨ ਜਾਣੋਂ ਉਨ੍ਹਾਂ ਹੰਝੂਆਂ ਦੀ ਵੀ ਕੋਈ ਕੀਮਤ ਨਹੀਂ; ਇਤਨੇ ਮਹਾਨ ਨੇ ਐਸੇ ਹੰਝੂ! ਕਿਸੇ ਵੀ ਤੀਰਥ ਦਾ ਜਲ ਮਨੁੱਖ ਦੇ ਪਾਪਾਂ ਨੂੰ ਨਹੀਂ ਧੋ ਸਕਦਾ; ਜਦ ਕਿ ਪਰਮਾਤਮਾ ਦੇ ਵਿਛੋੜੇ ਦੀ ਤੜਪ ਵਿਚ ਦੋ ਹੰਝੂ ਜਨਮਾਂ-ਜਨਮਾਂਤਰਾਂ ਦੇ ਪਾਪਾਂ ਨੂੰ ਧੋ ਕੇ ਰੱਖ ਦਿੰਦੇ ਹਨ। ਭਾਈ ਨੰਦ ਲਾਲ ਜੀ ਕਹਿੰਦੇ ਹਨ:

*ਦੋ ਚਸ਼ਮਿ ਮਨ ਕਿ: ਦਰਿਆਇ ਅਜ਼ੀਮੁੱਸ਼ਾਨ ਬਵੱਦ ਗੋਇਆ।*
*ਜ਼ਿ ਹਰ ਅਸ਼ਕਮ ਬਵੱਦ ਸ਼ਾਦਾਬੀਏ ਸਦ ਬਾਗ਼ ਬਾਗ਼ੇ ਈਂ ਜਾ।*

ਇਹ ਦੋ ਵਗਦੇ ਹੰਝੂ, ਦੋ ਦਰਿਆ ਨੇ। ਇਨ੍ਹਾਂ ਦੋ ਹੰਝੂਆਂ ਦੇ ਨਾਲ ਮੈਂ ਸੈਂਕੜੇ ਹਿਰਦਿਆਂ ਦੇ ਬਾਗ਼ ਬਗ਼ੀਚੇ ਹਰੇ ਭਰੇ ਕਰ ਸਕਦਾ ਹਾਂ। ਉਨ੍ਹਾਂ ਦੋ ਹੰਝੂਆਂ

ਵਿਚ ਇਤਨੀ ਤਾਕਤ ਹੈ, ਇਤਨੀ ਸ਼ਕਤੀ ਹੈ ਕਿ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਨੇ:

**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥**

*(ਮਾਝ ਮ: ੪, ਪੰਨਾ 94)*

ਯੂਨਾਨ ਦਾ ਸੰਤ ਸੁਕਰਾਤ ਤਾਂ ਇਥੋਂ ਤਕ ਕਹਿੰਦਾ ਹੈ ਕਿ ਸੱਤ ਸਮੁੰਦਰਾਂ ਵਿਚ ਇਤਨਾ ਪਾਣੀ ਨਹੀਂ ਹੈ, ਜਿਤਨਾ ਪਾਣੀ ਮਨੁੱਖ ਦੀਆਂ ਅੱਖਾਂ ਵਿੱਚੋਂ ਅੱਜ ਤਕ ਨਿਕਲ ਚੁੱਕਾ ਹੈ, ਇਤਨਾ ਮਨੁੱਖ ਰੋਇਆ ਹੈ, ਔਰ ਰੋ ਰਿਹਾ ਹੈ।

**ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥**

*(ਵਡਹੰਸੁ ਮ: ੧, ਪੰਨਾ 558)*

ਜਿਵੇਂ ਪਰਸੂਤ ਦੀ ਪੀੜਾ ਤੋਂ ਲੰਘੇ ਬਿਨਾਂ ਕੋਈ ਇਸਤਰੀ ਮਾਂ ਨਹੀਂ ਬਣ ਸਕਦੀ, ਇਵੇਂ ਹੀ ਅਧਿਆਤਮਿਕ ਪੀੜਾ ਤੋਂ ਲੰਘੇ ਬਿਨਾਂ ਕੋਈ ਭਗਤ ਨਹੀਂ ਬਣ ਸਕਦਾ। ਧਰਮ ਨੂੰ ਬੱਚਿਆਂ ਦਾ ਤਮਾਸ਼ਾ ਨਾ ਸਮਝ ਲੈਣਾ, ਬੜੀ ਕੀਮਤ ਚੁਕਾਉਣੀ ਪੈਂਦੀ ਹੈ। ਭਾਈ ਨੰਦ ਲਾਲ ਜੀ ਇਸ ਸੰਬੰਧ ਵਿਚ ਕਹਿੰਦੇ ਨੇ:

*ਸ਼ਾਖ਼ੇ ਉਮੀਦੇ ਆਸ਼ਕ ਹਰਗਿਜ਼ ਸਮਰ ਨਾ ਗੀਰਦ।*

[ਸਮਰ—ਫਲ (ਫ਼ਾਰਸੀ ਵਿਚ ਕਹਿੰਦੇ ਹਨ)। ਸ਼ਾਖ਼—ਟਹਿਣੀ]

ਐ ਆਸ਼ਕ! ਐ ਪ੍ਰੇਮੀ! ਐ ਰੱਬ ਦੇ ਪ੍ਰੇਮੀ! ਤੂੰ ਉਮੀਦ ਦਾ ਬੂਟਾ ਲਾਇਆ ਹੈ, ਆਸਾਂ ਦਾ ਬੂਟਾ ਲਾਇਆ ਹੈ। ਇਕ ਗੱਲ ਸੁਣ ਲੈ, ਇਸ ਨੂੰ ਮਿਲਾਪ ਦਾ ਫਲ ਨਹੀਂ ਲੱਗਣਾ। ਠੀਕ ਹੈ, ਤੂੰ ਪ੍ਰੇਮੀ ਹੈਂ, ਨਿਤਨੇਮ ਕਰਦਾ ਹੋਵੇਂਗਾ, ਆਉਂਦਾ ਹੋਵੇਂਗਾ ਗੁਰਦੁਆਰੇ। ਠੀਕ ਹੈ, ਤੂੰ ਧਰਮ ਦੇ ਸਾਰੇ ਨਿਯਮਾਂ ਦੀ ਪਾਲਣਾ ਕਰਦਾ ਹੋਵੇਂਗਾ। ਅੱਵਲ ਤਾਂ ਲੋਕੀਂ ਇਹ ਵੀ ਨਹੀਂ ਕਰਦੇ। ਐ ਆਸ਼ਕ! ਐ ਪ੍ਰੇਮੀ! ਐ ਰੱਬ ਦੇ ਪਿਆਰੇ! ਇਸ ਉਮੀਦ ਦੇ ਬੂਟੇ ਨੂੰ ਫਲ ਨਹੀਂ ਲੱਗਣਾ, ਕਿਉਂਕਿ ਤੂੰ ਇਸ ਨੂੰ ਸਿੰਚਿਆ ਹੀ ਨਹੀਂ, ਪਾਣੀ ਹੀ ਨਹੀਂ ਪਾਇਆ। ਇਹ ਹਰਾ-ਭਰਾ ਹੀ ਨਹੀਂ ਹੋਇਆ, ਫਲ ਤਕ ਕਿਵੇਂ ਪਹੁੰਚੇਗਾ। ਉਮੀਦ ਦੇ ਬੂਟੇ ਨੂੰ ਕਿਵੇਂ ਸਿੰਚਣਾ ਹੈ, ਭਾਈ ਸਾਹਿਬ ਨੰਦ ਲਾਲ ਜੀ ਅੱਗੇ ਦੱਸਦੇ ਹਨ:

*ਅਜ਼ ਅਸ਼ਕ ਆਬਿ ਮਿਝਗਾਂ ਤਾ ਸਬਜ਼ਤਰ ਨ ਬਾਸ਼ਦ।*

[ਮਿਝਗਾਂ—ਅੱਖਾਂ ਦੀਆਂ ਪੁਤਲੀਆਂ (ਫ਼ਾਰਸੀ ਵਿਚ)]

ਇਨ੍ਹਾਂ ਦੋ ਪੁਤਲੀਆਂ ਵਿੱਚੋਂ ਨਿਕਲੇ ਹੋਏ ਜਲ ਨਾਲ ਤਾਂ ਤੂੰ ਸਿੰਚਿਆ ਹੀ ਨਹੀਂ, ਮਿਲਾਪ ਤੂੰ ਖ਼ਾਕ ਲਏਂਗਾ ਪਰਮਾਤਮਾ ਦਾ। ਇਹ ਬੂਟਾ ਤਾਂ ਸੁੱਕਿਆ ਸੜਿਆ ਹੈ, ਅੱਖਾਂ ਦੇ ਪਾਣੀ ਨਾਲ ਹਰਾ-ਭਰਾ ਹੁੰਦਾ ਹੈ:

**ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥**
**ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥**

*(ਵਡਹੰਸੁ ਮ: ੧, ਪੰਨਾ 558)*

ਹੇ ਪ੍ਰਭੂ! ਵਿਛੋੜਾ ਤਾਂ ਤੇਰਾ ਵੀ ਹੈ, ਪਰ ਨਾ ਹੀ ਮੇਰਾ ਹਿਰਦਾ ਤੇਰੇ ਵਿਛੋੜੇ ਵਿਚ ਤੜਪਿਆ, ਨਾ ਹੀ ਮੈਂ ਰੋਇਆ। ਰੋਇਆ ਮੈਂ ਬਹੁਤ, ਪਰ ਸੰਸਾਰ ਦੇ ਸੁਖ ਆਰਾਮ ਲਈ। ਤੇਰੇ ਵਿਛੋੜੇ ਵਿਚ ਕਦੀ ਵੀ ਨਹੀਂ ਰੋਇਆ। ਸਾਡੀ ਕਮਜ਼ੋਰੀ ਨੂੰ ਸਤਿਗੁਰੂ ਜੀ ਸਾਡੇ ਸਾਹਮਣੇ ਰੱਖਦੇ ਨੇ। 'ਜਨਮ ਸਾਖੀ' ਵਾਲਾ ਲਿਖਦਾ ਹੈ ਕਿ ਇਹ ਬੋਲ ਸਤਿਗੁਰੂ ਜੀ ਨੇ ਬਸਰੇ ਤੋਂ ਬਗ਼ਦਾਦ ਜਾਂਦੇ ਹੋਏ ਕਹੇ। ਸਤਿਗੁਰੂ ਨਾਨਕ ਦੇਵ ਜੀ ਬੈਰਾਗੀ ਹਿਰਦੇ ਦੀ ਤੜਪ ਬਾਰੇ ਦਰਸਾਉਂਦੇ ਹਨ:

**ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥**
**ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥**

*(ਤੁਖਾਰੀ ਮ: ੧, ਪੰਨਾ 1111)*

ਹੇ ਪ੍ਰਭੂ! ਤੂੰ ਆਪਣੇ ਨਿੱਜ ਸਰੂਪ ਵਿਚ ਮਸਤ ਹੈਂ ਤੇ ਅਸੀਂ ਤੈਨੂੰ ਟੋਲ ਟੋਲ ਕੇ ਭਸਮ ਦੀ ਢੇਰੀ ਹੋ ਗਏ ਹਾਂ।

ਮੈਂ ਦੋ ਨੁਕਤੇ ਸੰਗਤਾਂ ਦੇ ਸਾਹਮਣੇ ਰੱਖ ਰਿਹਾ ਹਾਂ—ਬੈਰੂਨੀ ਵਿਕਾਸ ਮਨੁੱਖ ਕੋਲੋਂ ਭੋਜਨ ਦੀ ਭੁੱਖ ਨੇ ਕਰਾਇਆ ਹੈ ਅਤੇ ਅੰਦਰੂਨੀ ਅਧਿਆਤਮਕ ਵਿਕਾਸ ਪਰਮਾਤਮਾ ਦੀ ਭੁੱਖ ਨੇ ਕਰਾਇਆ ਹੈ। ਆਯੁਰਵੈਦਿਕ ਆਚਾਰੀਆ ਕਹਿੰਦੇ ਨੇ ਕਿ ਜਿਸ ਨੂੰ ਭੋਜਨ ਦੀ ਭੁੱਖ ਨਹੀਂ ਲੱਗਦੀ, ਉਹ ਰੋਗੀ ਹੈ, ਬੀਮਾਰ ਹੈ। ਤੰਦਰੁਸਤ ਮਨੁੱਖ ਨੂੰ ਭੋਜਨ ਦੀ ਭੁੱਖ ਲੱਗਦੀ ਹੈ ਤੇ ਭੁੱਖ ਨੂੰ ਤੰਦਰੁਸਤੀ ਦੀ ਨਿਸ਼ਾਨੀ ਮੰਨਿਆ ਜਾਂਦਾ ਹੈ। 104 ਡਿਗਰੀ ਦਾ ਬੁਖ਼ਾਰ ਚੜ੍ਹਿਆ ਹੋਵੇ ਤੇ ਛੱਤੀ ਪ੍ਰਕਾਰ ਦੇ ਭੋਜਨ ਪਰੋਸ ਕੇ ਉਸਦੇ ਅੱਗੇ ਰੱਖ ਦੇਈਏ, ਰੋਗੀ ਮਨੁੱਖ ਨਹੀਂ ਖਾਂਦਾ, ਕਿਉਂਕਿ ਭੁੱਖ ਨਹੀਂ ਹੈ। ਇਕ ਤਾਪ (ਬੁਖ਼ਾਰ) ਨੇ ਜ਼ੁਬਾਨ ਦੇ ਸੂਖਮ ਤੰਤੂ, ਜੋ ਸਵਾਦ ਨੂੰ ਮਹਿਸੂਸ ਕਰਦੇ ਨੇ, ਉਨ੍ਹਾਂ ਨੂੰ ਕਮਜ਼ੋਰ ਕਰ ਦਿੱਤਾ ਹੈ, ਉਸ ਨੂੰ ਸਵਾਦ ਵੀ ਨਹੀਂ ਆਉਂਦਾ। ਤੇਜ਼ ਚੜ੍ਹੇ ਬੁਖ਼ਾਰ ਦੇ ਰੋਗੀ ਨੂੰ ਭੋਜਨ ਵਿੱਚੋਂ ਸਵਾਦ ਵੀ ਨਹੀਂ ਆਉਂਦਾ। ਕਿਉਂ? ਕਿਉਂਕਿ ਬੁਖ਼ਾਰ ਜ਼ੁਬਾਨ ਨੂੰ ਵੀ ਤਾਂ ਚੜ੍ਹਿਆ ਹੁੰਦਾ ਹੈ।

ਜਿਸ ਜਿਸ ਮਨੁੱਖ ਦੇ ਅੰਦਰ ਭਜਨ ਦੀ ਭੁੱਖ ਨਹੀਂ ਹੈ, ਨਾਮ ਦੀ ਭੁੱਖ ਨਹੀਂ ਹੈ, ਐਸਾ ਮਨੁੱਖ ਮਾਨਸਿਕ ਰੋਗੀ ਸਮਝੋ। ਜਿਨ੍ਹਾਂ ਮਨੁੱਖਾਂ ਦੇ ਅੰਦਰ ਭੋਜਨ ਦੀ ਭੁੱਖ ਨਹੀਂ, ਐਸੇ ਰੋਗੀ ਥੋੜ੍ਹੇ ਨੇ, ਪਰ ਜਿਨ੍ਹਾਂ ਦੇ ਅੰਦਰ ਭਜਨ ਦੀ ਭੁੱਖ ਨਹੀਂ, ਐਸੇ ਮਾਨਸਿਕ ਰੋਗੀ ਬਹੁਤ ਜ਼ਿਆਦਾ ਨੇ ਅਤੇ ਐਸੇ ਰੋਗੀਆਂ ਨਾਲ ਸਾਰਾ ਸੰਸਾਰ ਭਰਿਆ ਪਿਆ ਹੈ। ਗੁਰਬਾਣੀ ਫ਼ੁਰਮਾਨ ਕਰਦੀ ਹੈ:

**ਜੋ ਜੋ ਦੀਸੈ ਸੋ ਸੋ ਰੋਗੀ॥**
**ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥** *(ਭੈਰਉ ਮ: ੫, ਪੰਨਾ 1140)*

ਬੀਮਾਰ ਨੇ, ਭਜਨ ਦੀ ਭੁੱਖ ਕਤਈ ਨਹੀਂ, ਤੜਪ ਕੋਈ ਨਹੀਂ। ਵਿਕਾਰਾਂ ਦਾ ਅਤੇ ਹੰਕਾਰ ਦਾ ਤਾਪ ਚੜ੍ਹਿਆ ਹੋਵੇਗਾ; ਲੋਭ ਦਾ, ਵਾਸ਼ਨਾ ਦਾ ਤਾਪ ਚੜ੍ਹਿਆ ਹੋਵੇਗਾ, ਪਰਮਾਤਮਾ ਦੀ ਭੁੱਖ ਕਿਥੇ! ਪਰਮਾਤਮਾ ਦੇ ਵਿਛੋੜੇ ਦੀ ਤੜਪ ਕਿਥੇ!

ਪਰਮਾਤਮਾ ਦੇ ਨਾਮ ਦੀ, ਭਜਨ ਦੀ ਭੁੱਖ ਉਸ ਵਕਤ ਪੈਦਾ ਹੁੰਦੀ ਹੈ, ਜਦੋਂ ਪਦਾਰਥਾਂ ਦਾ ਤਾਪ ਲਹਿੰਦਾ ਹੈ; ਜਿਸ ਦਿਨ ਪਦਾਰਥ, ਸੰਸਾਰ ਸਭ ਕੁਛ ਬੇ-ਮਾਅਨੇ ਹੋ ਜਾਂਦਾ ਹੈ। ਬਹੁਤਾ ਧਨ ਪ੍ਰਾਪਤ ਕਰ ਕੇ, ਪਦਾਰਥ ਇਕੱਠੇ ਕਰ ਕੇ ਅਗਰ ਸਹੀ ਤਰੀਕੇ ਨਾਲ ਪ੍ਰਾਪਤ ਕੀਤੇ ਨੇ ਤਾਂ ਮਨੁੱਖ ਸਹੀ ਹੈ; ਉਸ ਨੂੰ ਆਪਣੀ ਕੰਗਾਲਤਾ ਦਾ ਪਤਾ ਲੱਗ ਜਾਂਦਾ ਹੈ ਕਿ ਇਤਨਾ ਧਨਾਢ ਹੋ ਕੇ ਮੈਂ ਕੰਗਾਲ ਹਾਂ, ਇਤਨਾ ਚਿੰਤਾਤੁਰ ਤੇ ਇਤਨਾ ਦੁਖੀ ਤੇ ਪਰੇਸ਼ਾਨ ਹਾਂ, ਜਦ ਕਿ ਸਾਧਾਰਣ ਮਨੁੱਖ ਇਤਨਾ ਦੁਖੀ ਨਹੀਂ ਹੈ:

**ਵਡੇ ਵਡੇ ਜੋ ਦੀਸਹਿ ਲੋਗ॥**
**ਤਿਨ ਕਉ ਬਿਆਪੈ ਚਿੰਤਾ ਰੋਗ॥** *(ਗਉੜੀ ਮ: ੫, ਪੰਨਾ 188)*

ਦੂਸਰਾ ਨੁਕਤਾ—ਨਿਰਧਨ ਹੈ, ਕੁਛ ਭੀ ਕੋਲ ਨਹੀਂ ਹੈ:

**ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥**
*(ਜੈਤਸਰੀ ਕੀ ਵਾਰ ਮ: ੫, ਪੰਨਾ 707)*

ਬਿਲਕੁਲ ਨਿਰਧਨ ਹੈ, ਤਾਂ ਵੀ ਪਰਮਾਤਮਾ ਦੀ ਭੁੱਖ ਹੈ; ਕੋਈ ਪੂਰਬਲੇ ਸੰਸਕਾਰ ਹੋਣਗੇ; ਦੇਵਤਾ ਹੋਵੇਗਾ। ਇਸ ਨੇ ਕੋਈ ਪੂਰਬਲੀ ਤਪੱਸਿਆ ਕੀਤੀ ਹੋਵੇਗੀ, ਕੋਈ ਸਾਧਨਾ ਹੋਵੇਗੀ। ਕਬੀਰ ਜੀ ਕੋਲ, ਰਵਿਦਾਸ ਜੀ ਕੋਲ ਕੋਈ ਧਨ ਨਹੀਂ ਸੀ। ਰਵਿਦਾਸ ਜੀ ਤਾਂ ਕਹਿੰਦੇ ਨੇ:

**ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥**
*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਹੇ ਪ੍ਰਭੂ! ਮੇਰੀ ਗ਼ਰੀਬੀ ਦੇਖ ਕੇ ਪਤਾ ਨਹੀਂ ਸਭ ਮੇਰਾ ਕਿਤਨਾ ਮਜ਼ਾਕ ਉਡਾਉਂਦੇ ਨੇ, ਮੇਰੇ 'ਤੇ ਹੱਸਦੇ ਨੇ—ਜੁੱਤੀਆਂ ਗੰਢਦਾ ਹੈ, ਭਗਤ ਬਣਿਆ ਫਿਰਦਾ ਹੈ। ਕਬੀਰ ਜੀ ਕਹਿੰਦੇ ਨੇ ਕਿ ਲੋਕੀਂ ਮੇਰੀ ਜਾਤ 'ਤੇ ਹੱਸਦੇ ਨੇ, ਪਰ:

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥**
**ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥੨॥**
*(ਸਲੋਕ ਕਬੀਰ ਜੀ, ਪੰਨਾ 1364)*

ਸਭ ਮੇਰੀ ਮੁਫ਼ਲਿਸੀ (ਗ਼ਰੀਬੀ) ਦਾ ਮਜ਼ਾਕ ਉਡਾਉਂਦੇ ਨੇ। ਲੇਕਿਨ ਫਿਰ ਵੀ

ਦੋਨੋਂ (ਕਬੀਰ ਜੀ ਤੇ ਰਵਿਦਾਸ ਜੀ) ਬ੍ਰਹਮ ਗਿਆਨੀ ਬਣ ਗਏ। ਇਨ੍ਹਾਂ ਨੇ ਅੰਦਰ ਦੀ ਦੌਲਤ ਪ੍ਰਾਪਤ ਕਰ ਲਈ। ਪਿਛਲੇ ਸੰਸਕਾਰਾਂ ਦੇ ਫਲਸਰੂਪ ਪਰਮਾਤਮਾ ਦੀ ਪ੍ਰਾਪਤੀ ਕਰ ਲਈ; ਸਾਧਨਾ ਸੀ, ਤਪੱਸਿਆ ਸੀ।

ਤੋ ਬਹੁਤਾ ਗਿਆਨ ਪ੍ਰਾਪਤ ਕਰ ਕੇ ਅੰਦਰ ਦੀ ਮੂਰਖਤਾ ਦਾ ਪਤਾ ਲੱਗ ਜਾਂਦਾ ਹੈ। ਜਿਸ ਨੂੰ ਅਜੇ ਵੀ ਮੂਰਖਤਾ ਦਾ ਪਤਾ ਨਹੀਂ ਲੱਗਾ, ਸਮਝੋ ਬਾਹਰੋਂ ਵੀ ਮੂਰਖ ਹੋਵੇਗਾ, ਅਜੇ ਬਾਹਰੋਂ ਵੀ ਕੁਛ ਨਹੀਂ ਜਾਣਦਾ। ਬਾਹਰੋਂ ਤਾਂ ਕੁਛ ਵੀ ਪੜ੍ਹਿਆ ਲਿਖਿਆ ਨਹੀਂ ਹੈ, ਪਰ ਅੰਦਰ ਦੇ ਗਿਆਨ ਦਾ ਪਤਾ ਚੱਲ ਗਿਆ, ਤਾਂ ਸਮਝੋ ਇਸ ਦੀ ਬਾਹਰ ਦੀ ਤਪੱਸਿਆ ਹੋਵੇਗੀ, ਸਾਧਨਾ ਹੋਵੇਗੀ। ਭਗਤ ਕਬੀਰ ਜੀ ਤੇ ਭਗਤ ਰਵਿਦਾਸ ਜੀ ਦੋਨਾਂ ਲਈ ਵਿਦਿਆਲਿਆਂ ਦੇ ਦਰਵਾਜ਼ੇ ਬੰਦ ਸਨ, ਕਿਉਂਕਿ ਬ੍ਰਾਹਮਣ, ਸ਼ੂਦਰਾਂ ਨੂੰ ਨਹੀਂ ਸੀ ਪੜ੍ਹਾਉਂਦੇ। ਇਨ੍ਹਾਂ ਦੀ ਛਾਇਆ ਤਕ ਨਹੀਂ ਸੀ ਲੈਂਦੇ। ਇਨ੍ਹਾਂ ਨੂੰ ਅਛੂਤ ਮੰਨਦੇ ਸਨ। ਇਨ੍ਹਾਂ ਲਈ ਤਾਂ ਧਰਮ ਮੰਦਿਰਾਂ ਦੇ ਦਰਵਾਜ਼ੇ ਬੰਦ ਸਨ। ਮੰਦਿਰਾਂ ਵਿਚ ਜਾ ਕੇ ਪੂਜਾ ਪਾਠ ਵੀ ਨਹੀਂ ਸਨ ਕਰ ਸਕਦੇ, ਪਰ ਇਤਨਾ ਵੱਡਾ ਗਿਆਨ ਉਨ੍ਹਾਂ ਦੇ ਅੰਦਰੋਂ ਫੁਟਿਆ। ਭਗਤ ਰਵਿਦਾਸ ਜੀ ਕਹਿੰਦੇ ਨੇ:

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ,**
**ਨਿਤਹਿ ਬਾਨਾਰਸੀ ਆਸ ਪਾਸਾ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ,**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥** *(ਮਲਾਰ ਰਵਿਦਾਸ ਜੀ, ਪੰਨਾ 1293)*

ਹੇ ਪ੍ਰਭੂ! ਮੈਂ ਤਾਂ ਚਮਿਆਰ ਹਾਂ, ਮੇਰੇ ਘਰ ਦੇ ਆਸ-ਪਾਸ ਮੋਏ ਹੋਏ ਜਾਨਵਰਾਂ ਦੀਆਂ ਖੱਲਾਂ ਲਾਹੁੰਦੇ ਨੇ, ਚਮੜਾ ਰੰਗਦੇ ਨੇ, ਜੁੱਤੀਆਂ ਗੰਢਦੇ ਨੇ, ਮੈਂ ਖ਼ੁਦ ਕਰਦਾ ਹਾਂ। ਪਰ ਹੁਣ ਬਨਾਰਸ ਦੇ ਪ੍ਰਧਾਨ ਬ੍ਰਾਹਮਣ, ਪੜ੍ਹੇ ਲਿਖੇ ਬ੍ਰਾਹਮਣ, ਤੇਰੇ ਇਸ ਰਵਿਦਾਸ ਨੂੰ ਮੱਥਾ ਟੇਕਦੇ ਹਨ, ਡੰਡਉਤ ਕਰਦੇ ਨੇ। ਹੇ ਪ੍ਰਭੂ! ਇਹ ਚਮਿਆਰ ਰਵਿਦਾਸ ਨੂੰ ਮੱਥਾ ਨਹੀਂ ਟੇਕਦਾ, ਤੇਰੇ ਨਾਮ ਨੂੰ ਮੱਥਾ ਟੇਕਦਾ ਹੈ, ਜੋ ਤੂੰ ਮੇਰੇ ਹਿਰਦੇ ਵਿਚ ਟਿਕ ਗਿਆ ਹੈਂ, ਇਹ ਤੈਨੂੰ ਮੱਥਾ ਟੇਕਦਾ ਹੈ:

**ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥**
*(ਆਸਾ ਮ: ੫, ਪੰਨਾ 383)*

ਬਹੁਤੀ ਧਨ-ਸੰਪਦਾ ਇਕੱਠਾ ਕਰ ਕੇ ਅੰਦਰ ਦੀ ਕਮਜ਼ੋਰੀ, ਮੂਰਖਤਾ ਤੇ ਕੰਗਾਲਤਾ ਪਤਾ ਚੱਲ ਜਾਏ, ਇਹੋ ਲਾਭ ਹੈ। ਉਸਤਾਦ ਜ਼ੌਕ (ਬਹਾਦਰ ਸ਼ਾਹ ਜ਼ਫ਼ਰ ਦਾ ਦਰਬਾਰੀ ਸ਼ਾਇਰ) ਕਹਿੰਦਾ ਹੈ:

*ਹਮ ਸਮਝਤੇ ਥੇ ਕਿ ਇਲਮ ਸੇ ਕੁਛ ਜਾਨੇਂਗੇ।*
*ਜਾਨਾ ਤੋ ਯਿਹ ਜਾਨਾ ਕਿ ਨਾ ਜਾਨਾ ਕੁਛ ਭੀ।*

ਜਾਣ ਜਾਣ ਕੇ, ਪੜ੍ਹ ਪੜ੍ਹ ਕੇ ਮੈਂ ਇਹੋ ਜਾਣਿਆ ਕਿ ਮੈਂ ਕੁਛ ਭੀ ਨਹੀਂ ਜਾਣਦਾ, ਸਿਵਾਏ ਅੱਖਰਾਂ ਦੇ ਬੋਲ ਤੇ ਸਿਰ ਦੇ ਬੋਲਾਂ ਤੋਂ ਹੋਰ ਕੁਛ ਭੀ ਨਹੀਂ, ਇਹੋ ਹੀ ਇਕ ਲਾਭ ਹੈ। ਐਸੇ ਮਨੁੱਖ ਦੇ ਅੰਦਰ ਪਰਮਾਤਮਾ ਦੇ ਨਾਮ ਦੀ ਭੁੱਖ ਪੈਦਾ ਹੋ ਜਾਂਦੀ ਹੈ। ਜਿਸ ਦੇ ਅੰਦਰ ਅਜੇ ਵੀ ਪਰਮਾਤਮਾ ਦੀ ਭੁੱਖ ਪੈਦਾ ਨਹੀਂ ਹੋਈ, ਤਾਂ ਸਮਝੋ ਕਿ ਅਜੇ ਵੀ ਪਦਾਰਥਾਂ ਦੀ ਭੁੱਖ ਇਤਨੀ ਪ੍ਰਬਲ ਹੈ ਕਿ ਪ੍ਰਭੂ ਦੀ ਭੁੱਖ ਕਿਥੇ ! ਜਿਥੇ ਪ੍ਰਭੁਤਾ ਦੀ ਭੁੱਖ, ਕਾਮ-ਵਾਸ਼ਨਾ ਦੀ ਇਤਨੀ ਜ਼ਿਆਦਾ ਭੁੱਖ ਹੋਵੇ, ਉਥੇ ਰਾਮ (ਭਗਵਾਨ) ਦੀ ਭੁੱਖ ਕਿਥੇ ! ਪ੍ਰਭੂ ਦੀ ਭੁੱਖ ਕਿਥੇ !

ਜਿਸ ਦੇ ਅੰਦਰ ਭੋਜਨ ਦੀ ਭੁੱਖ ਪੈਦਾ ਨਾ ਹੋਵੇ, ਉਹ ਤਨ ਕਰਕੇ ਰੋਗੀ ਹੈ ਔਰ ਜਿਸਦੇ ਅੰਦਰ ਭਜਨ ਦੀ ਭੁੱਖ ਨਹੀਂ, ਉਹ ਮਨ ਕਰਕੇ ਰੋਗੀ ਹੈ। ਭੋਜਨ ਦੀ ਭੁੱਖ ਨੇ ਬਾਹਰੋਂ ਸਾਰਾ ਵਿਕਾਸ ਕਰਾਇਆ ਹੈ। ਭਜਨ ਦੀ ਭੁੱਖ ਨੇ ਬਹੁਤ ਸਾਰੇ ਧਰਮ ਗ੍ਰੰਥਾਂ ਨੂੰ, ਮੰਦਿਰਾਂ ਨੂੰ ਜਨਮ ਦਿੱਤਾ ਹੈ; ਮਸਜਿਦਾਂ, ਚਰਚਾਂ ਨੂੰ ਅਤੇ ਆਲੀਸ਼ਾਨ ਗੁਰਦੁਆਰਿਆਂ ਨੂੰ ਜਨਮ ਦਿੱਤਾ ਹੈ; ਧਰਮਸ਼ਾਲਾਵਾਂ, ਬੌਧ ਮੱਠਾਂ ਨੂੰ ਜਨਮ ਦਿੱਤਾ; ਕਥਾ-ਕੀਰਤਨ ਨੂੰ ਜਨਮ ਦਿੱਤਾ; ਸਾਧਨਾ ਨੂੰ ਜਨਮ ਦਿੱਤਾ; ਤੀਰਥਾਂ ਦੇ ਰਟਨ ਨੂੰ ਜਨਮ ਦਿੱਤਾ; ਇਸ ਭੁੱਖ ਨੇ ਬਹੁਤ ਕੁਛ ਪੈਦਾ ਕੀਤਾ ਹੋਇਆ ਹੈ। ਔਰ ਧਾਰਮਿਕ ਜਗਤ ਦਾ ਸਾਰਾ ਵਿਕਾਸ ਪਰਮਾਤਮਾ ਦੀ ਭੁੱਖ ਤੋਂ ਹੋਇਆ ਹੈ। ਔਰ ਇਹ ਭੁੱਖ ਪੈਦਾ ਹੋ ਸਕੇ, ਸਤਿਸੰਗ ਇਸੇ ਕਰਕੇ ਹੈ।

ਤੋ ਭਜਨ ਦੀ ਭੁੱਖ ਨੇ ਰਿਸ਼ੀ-ਮੁਨੀ, ਸੰਤ, ਗੁਣੀ-ਗਿਆਨੀ, ਫ਼ਕੀਰ, ਪੈਗ਼ੰਬਰ, ਔਲੀਆ ਪੈਦਾ ਕੀਤੇ ਨੇ। ਜੋਗੀ, ਜੰਗਮ, ਸੰਨਿਆਸੀ ਆਦਿ ਸਭ ਭਜਨ ਦੀ ਭੁੱਖ ਕਰਕੇ ਹੀ ਬਣੇ ਹਨ। ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ :

**ਤਉ ਕਾਰਣਿ ਸਾਹਿਬਾ ਰੰਗਿ ਰਤੇ ॥** *(ਆਸਾ ਮ: ੧, ਪੰਨਾ 358)*

ਹੇ ਪ੍ਰਭੂ ! ਤੇਰੇ ਕਾਰਨ ਇਨ੍ਹਾਂ ਨੇ ਇਹ ਰੰਗ ਬਣਾਏ ਨੇ। ਜੋ ਮੇਰੀ ਸਮਝ ਵਿਚ ਨਹੀਂ ਹੈ, ਉਹ ਹੈ ਹੀ ਨਹੀਂ। ਹੋਵੇਗਾ, ਰੋਮ ਰੋਮ ਵਿਚ ਪਰਮਾਤਮਾ ਹੋਵੇਗਾ, ਪਰ ਜੇ ਮੇਰੀ ਸਮਝ ਵਿਚ ਨਹੀਂ ਹੈ, ਤਾਂ ਨਹੀਂ ਹੈ। ਜ਼ੱਰੇ ਜ਼ੱਰੇ ਵਿਚ ਪਰਮਾਤਮਾ ਹੈ, ਪਰ ਜੇ ਮੇਰੀ ਸਮਝ ਵਿਚ ਨਹੀਂ ਹੈ ਤਾਂ ਪਰਮਾਤਮਾ ਕਮ-ਸੇ-ਕਮ ਮੇਰੀ ਦੁਨੀਆ ਵਿਚ ਤਾਂ ਨਹੀਂ ਹੈ। ਸਾਹਮਣੇ ਹੀਰਾ ਪਿਆ ਹੈ, ਪਰ ਜੇ ਮੇਰੀ ਸਮਝ ਵਿਚ ਨਹੀਂ ਹੈ ਤਾਂ ਹੀਰਾ ਹੀਰਾ ਨਹੀਂ ਹੈ। ਸਾਹਮਣੇ ਸੋਨਾ ਪਿਆ ਹੈ, ਪਰ ਜੇ ਮੇਰੀ ਸਮਝ ਵਿਚ ਨਹੀਂ ਹੈ ਤਾਂ ਸੋਨਾ ਸੋਨਾ ਨਹੀਂ ਹੈ।

ਦਸ ਹਜ਼ਾਰ ਸਤਿਸੰਗੀ, ਨਿਮਾਜ਼ੀ ਹੋਵਣ, ਉਨ੍ਹਾਂ ਵਿੱਚੋਂ ਇਕ ਅੱਧ ਜਗਿਆਸੂ ਹੁੰਦਾ ਹੈ, ਜਿਸ ਨੂੰ ਸਮਝ ਆ ਜਾਂਦੀ ਹੈ, ਜੋ ਜਾਗ ਪਿਆ, ਜਿਸਦਾ

ਦੀਵਾ ਜਲ ਗਿਆ। ਦਸ ਹਜ਼ਾਰ ਜਗਿਆਸੂ ਹੋਵਣ, ਉਨ੍ਹਾਂ ਵਿੱਚੋਂ ਇਕ-ਅੱਧ ਸਾਧੂ ਹੋਵੇਗਾ। ਸਾਧੂ, ਭਾਵ ਜੋ ਚੱਲ ਪਿਆ। ਦਸ ਹਜ਼ਾਰ ਸਾਧੂਆਂ ਵਿੱਚੋਂ ਇਕ ਸੰਤ ਜੋ ਪਹੁੰਚ ਗਿਆ, ਬ੍ਰਹਮ ਗਿਆਨੀ ਬਣ ਗਿਆ। ਇਹ ਸਭ ਕੁਛ ਭਜਨ ਦੀ ਭੁੱਖ ਤੋਂ ਹੀ ਹੁੰਦਾ ਹੈ। ਭੋਜਨ ਦੀ ਭੁੱਖ ਪ੍ਰਾਕ੍ਰਿਤਕ ਹੈ। ਸਰੀਰ ਤੰਦਰੁਸਤ ਹੈ ਤਾਂ ਭੁੱਖ ਲੱਗਦੀ ਹੈ, ਸਰੀਰ ਭੋਜਨ ਮੰਗੇਗਾ। ਕਬੀਰ ਜੀ ਤਾਂ ਇਥੋਂ ਤਕ ਕਹਿੰਦੇ ਨੇ ਕਿ ਹੇ ਪ੍ਰਭੂ ! ਇਹ ਸਰੀਰ ਭੋਜਨ ਇਤਨੇ ਜ਼ੋਰ ਦੀ ਮੰਗਦਾ ਹੈ ਕਿ ਭੁੱਖਿਆਂ ਤੇਰੀ ਭਗਤੀ ਨਹੀਂ ਹੁੰਦੀ :

**ਭੂਖੇ ਭਗਤਿ ਨ ਕੀਜੈ ॥**
**ਯਹ ਮਾਲਾ ਅਪਨੀ ਲੀਜੈ ॥** *(ਸੋਰਠਿ ਕਬੀਰ ਜੀ, ਪੰਨਾ 656)*

ਐਹ ਨਹੀਂ ਹੁੰਦਾ ਸਾਡੇ ਕੋਲੋਂ। ਪਹਿਲੇ ਸਰੀਰ ਤੋਂ ਨਿਸਚਿੰਤ ਹੋਈਏ, ਪਹਿਲੇ ਆਤਮਿਕ ਤਲ 'ਤੇ ਜੀਵੀਏ। ਸਰੀਰ ਦੀ ਭੁੱਖ ਮਨੁੱਖ ਨੂੰ ਉਲਝਾ ਕੇ ਰੱਖ ਦੇਂਦੀ ਹੈ। ਭੁੱਖ-ਪਿਆਸ ਤਾਂ ਲੱਗੇਗੀ, ਪਦਾਰਥਾਂ ਦੀ ਲੋੜ ਤਾਂ ਹੋਵੇਗੀ, ਪਰਿਵਾਰਿਕ ਭੁੱਖ ਤਾਂ ਪੈਦਾ ਹੋਵੇਗੀ, ਪ੍ਰਾਕ੍ਰਿਤਕ ਹੈ। ਪਰੰਤੂ ਪਰਮਾਤਮਾ ਦੀ ਭੁੱਖ ਮਨੁੱਖ ਨਾ ਚਾਹੇ ਤਾਂ ਨਹੀਂ ਪੈਦਾ ਹੁੰਦੀ, ਕਿਉਂਕਿ ਇਹ ਪ੍ਰਾਕ੍ਰਿਤਕ ਨਹੀਂ ਹੈ। ਇਸੇ ਵਾਸਤੇ ਸਾਇੰਟਿਸਟ ਤੇ ਡਾਕਟਰ ਕਹਿੰਦੇ ਹਨ ਕਿ ਅਸੀਂ ਮਨੁੱਖ ਦੇ ਸਰੀਰ ਦੇ ਇਕ ਇਕ ਅੰਗ ਨੂੰ ਪੜਚੋਲ ਕੇ ਦੇਖ ਲਿਆ ਹੈ, ਸਰੀਰ ਵਿਚ ਪਰਮਾਤਮਾ ਦੇ ਭਜਨ ਦੀ ਭੁੱਖ ਕਿਧਰੇ ਨਹੀਂ ਹੈ, ਕੋਈ ਭਜਨ ਦੀ ਲੋੜ ਨਹੀਂ ਹੈ। ਭੋਜਨ ਦੀ ਲੋੜ ਹੈ, ਪਾਣੀ ਦੀ ਲੋੜ ਹੈ, ਭਜਨ ਦੀ ਲੋੜ ਕਿਧਰੇ ਦਿਖਾਈ ਨਹੀਂ ਦਿੰਦੀ। ਭੋਜਨ ਨਾ ਮਿਲੇ, ਮਨੁੱਖ ਥੋੜ੍ਹੇ ਦਿਨਾਂ ਬਾਦ ਖ਼ਤਮ ਹੋ ਜਾਏਗਾ। ਕਹਿੰਦੇ ਨੇ— ਭੋਜਨ ਤੋਂ ਬਿਨਾਂ ਮਨੁੱਖ ਵੱਧ ਤੋਂ ਵੱਧ 40 ਦਿਨ ਤਕ ਜੀਅ ਸਕਦਾ ਹੈ। ਦਰਸ਼ਨ ਸਿੰਘ ਫੇਰੂਮਾਨ ਨੇ 74 ਦਿਨ ਦਾ ਵਰਤ ਰੱਖਿਆ, ਖ਼ਤਮ ਹੋ ਗਿਆ। ਕਹਿੰਦੇ ਨੇ—ਫ਼ਰਾਂਸ ਵਿਚ ਵੀ ਇਕ ਆਦਮੀ ਨੇ 73 ਦਿਨ ਤਕ ਭੋਜਨ ਨਹੀਂ ਸੀ ਖਾਧਾ। ਲੇਕਿਨ ਆਮ ਰਿਸ਼ਟ-ਪੁਸ਼ਟ ਸਰੀਰ ਭੋਜਨ ਤੋਂ ਬਿਨਾਂ ਵੱਧ ਤੋਂ ਵੱਧ 40 ਦਿਨ ਤਕ ਜ਼ਿੰਦਾ ਰਹਿ ਸਕਦਾ ਹੈ; ਪਾਣੀ ਤੋਂ ਬਗ਼ੈਰ ਤਿੰਨ ਦਿਨ ਤਕ ਰਹਿ ਸਕਦਾ ਹੈ, ਨਹੀਂ ਤਾਂ ਅੰਦਰ ਗਰਮੀ ਪੈ ਜਾਂਦੀ ਹੈ, ਆਦਮੀ ਖ਼ਤਮ ਹੋ ਜਾਂਦਾ ਹੈ। ਪਰ ਜੇ ਗੁਰਬਾਣੀ ਦਾ ਜਪ ਸਾਰੀ ਜ਼ਿੰਦਗੀ ਵੀ ਨਾ ਕਰੀਏ ਤਾਂ ਕੀ ਵਿਗੜਦਾ ਹੈ ? ਕੁਛ ਵੀ ਨਹੀਂ ਵਿਗੜਦਾ। ਰਾਮ ਰਾਮ ਨਹੀਂ ਕਰਦੇ, ਵਾਹਿਗੁਰੂ ਵਾਹਿਗੁਰੂ ਨਹੀਂ ਕਰਦੇ, ਕੁਛ ਨਹੀਂ ਵਿਗੜਦਾ। ਨਾਸਤਿਕ ਕਹਿੰਦੇ ਨੇ ਕਿ ਐਸਾ ਦਿਖਾਈ ਹੀ ਨਹੀਂ ਦਿੰਦਾ ਕਿ ਸਰੀਰ ਨੂੰ ਭਜਨ ਦੀ ਕੋਈ ਲੋੜ ਹੈ, ਬਲਕਿ ਭੋਜਨ ਦੀ ਲੋੜ ਹੈ। ਪਰਮਾਤਮਾ ਮਨੁੱਖ ਦੀ ਕਲਪਨਾ ਹੈ, ਵਾਸਤਵਿਕਤਾ ਨਹੀਂ ਹੈ। ਵਾਕਈ ਭਜਨ ਦੀ ਭੁੱਖ ਪ੍ਰਾਕ੍ਰਿਤਕ ਨਹੀਂ ਹੈ, ਨਾਸਤਿਕ ਠੀਕ ਕਹਿੰਦੇ ਨੇ।

ਲੇਕਿਨ ਭਜਨ ਕੋਈ ਮਹਿਮਾ ਨਹੀਂ ਰੱਖਦਾ, ਪਰਮਾਤਮਾ ਹੈ ਹੀ ਨਹੀਂ, ਇਹ ਉਹ ਗ਼ਲਤ ਕਹਿੰਦੇ ਨੇ।

ਜਿਸ ਦਿਨ ਮਨੁੱਖ ਨੂੰ ਧਨ ਪ੍ਰਾਪਤ ਕਰ ਕੇ ਪਤਾ ਚੱਲਦਾ ਹੈ ਕਿ ਕੁਛ ਨਹੀਂ ਮਿਲਿਆ, ਫਿਰ ਭਜਨ ਦੀ ਪਿਆਸ ਮਨੁੱਖ ਦੇ ਅੰਦਰ ਪੈਦਾ ਹੁੰਦੀ ਹੈ। ਪਦਾਰਥਾਂ, ਪ੍ਰਭੁਤਾ ਤੇ ਤਰ੍ਹਾਂ ਤਰ੍ਹਾਂ ਦਾ ਚੌਧਰਪੁਣਾ ਪ੍ਰਾਪਤ ਕਰ ਕੇ ਪਤਾ ਚੱਲਦਾ ਹੈ ਕਿ ਕੁਛ ਨਹੀਂ, ਇਹ ਤਾਂ ਕੁਛ ਨਹੀਂ, ਉਸ ਦਿਨ ਪ੍ਰਭੂ ਦੀ ਪਿਆਸ ਪੈਦਾ ਹੁੰਦੀ ਹੈ। ਜਿਹੜਾ ਕਹੇ ਕਿ ਧਨ ਹੀ ਸਭ ਕੁਛ ਹੈ, ਧਰਮ ਤਾਂ ਆਪੇ ਹੀ ਬੇ-ਮਾਅਨੀ ਹੋ ਗਿਆ। ਪੰਜਾਬੀ ਵਿਚ ਕਹਾਵਤ ਹੈ:

*ਇਹ ਜਗ ਮਿੱਠਾ ਅਗਲਾ ਕਿਨ ਡਿੱਠਾ।*

ਜੇ ਇਹ ਜਗ ਹੀ ਮਿੱਠਾ ਹੈ, ਤਾਂ ਪਰਮਾਤਮਾ ਦੀ ਤੜਪ ਪੈਦਾ ਹੀ ਨਹੀਂ ਹੋਵੇਗੀ। ਦੁਨੀਆ ਵਿਚ ਆਦਿ-ਕਾਲ ਤੋਂ ਲੋਕ ਕਹਿੰਦੇ ਆਏ ਨੇ ਕਿ ਭਜਨ ਦੀ ਕੋਈ ਲੋੜ ਨਹੀਂ। ਮੁਗ਼ਲ ਸ਼ਹਿਨਸ਼ਾਹ ਬਾਬਰ, ਜਿਸ ਨੇ ਭਾਰਤ ਵਿਚ ਮੁਗ਼ਲੀਆ ਸਲਤਨਤ ਦੀ ਬੁਨਿਆਦ ਰੱਖੀ, ਉਹ ਕਹਿੰਦਾ ਹੈ:

*ਰੋਜ਼ੋ ਨੋ ਬਹਾਰੋ ਮਹ ਵਾ ਦਿਲਰੁਬਾ ਖ਼ੁਸ਼ਅਸਤ।*
*ਬਾਬਰ ਬੈ ਐਸ਼ ਕੋਸ਼ ਆਲਮ ਦੁਬਾਰਾ ਨੇਸਤ।*

ਇਤਨਾ ਰਸ ਹੈ, ਰੂਪ ਹੈ, ਇਤਨਾ ਰੰਗ ਹੈ, ਉਦਾਸ ਹੋਣ ਦੀ ਕੀ ਲੋੜ ਹੈ, ਜਦੋਂ ਜਗਤ ਵਿਚ ਸਭ ਕੁਛ ਹੈ। ਧਰਮ ਐਸਾ ਕਹਿੰਦਾ ਹੈ ਕਿ ਅਕਲ ਛੋਟੀ ਹੋਵੇ ਤਾਂ ਸੰਸਾਰ ਵੱਡਾ ਹੋ ਜਾਂਦਾ ਹੈ ਔਰ ਅਕਲ ਮਹਾਨ ਹੋਵੇ ਤਾਂ ਸੰਸਾਰ ਬੇ-ਮਾਅਨਾ ਹੋ ਜਾਂਦਾ ਹੈ। ਬਾਬਰ ਬਹੁਤ ਮੋਟੀ ਅਕਲ ਦਾ ਮਾਲਕ ਸੀ। ਹੈਰਾਨਗੀ ਹੈ, ਇਸੇ ਖ਼ਾਨਦਾਨ ਵਿੱਚੋਂ ਆਖ਼ਰੀ ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫ਼ਰ, ਜਿਸ ਕੋਲੋਂ ਅੰਗਰੇਜ਼ਾਂ ਨੇ ਦਿੱਲੀ ਦਾ ਤਖ਼ਤ ਪ੍ਰਾਪਤ ਕੀਤਾ, ਇਹ ਆਖ਼ਰੀ ਮੁਗ਼ਲ ਸਮਰਾਟ ਸੀ, ਬਾਬਰ ਪਹਿਲਾ ਸਮਰਾਟ ਸੀ। ਪਹਿਲਾ ਮੁਗ਼ਲ ਬਾਦਸ਼ਾਹ ਕਹਿੰਦਾ ਹੈ ਕਿ ਦੁਨੀਆ ਰੰਗੀਨ ਹੈ, ਉਦਾਸ ਹੋਣ ਦੀ ਕੀ ਲੋੜ ਹੈ! ਇਤਨਾ ਰਸ ਹੈ, ਬੇਚੈਨ ਹੋਣ ਦੀ ਕੀ ਲੋੜ ਹੈ! ਇਤਨਾ ਰੂਪ ਹੈ, ਸੰਸਾਰ ਇਤਨਾ ਮਹਾਨ ਹੈ! ਇਸ ਤੋਂ ਪਤਾ ਚੱਲਦਾ ਹੈ ਕਿ ਬਾਬਰ ਕਿਤਨੀ ਅਕਲ ਦਾ ਮਾਲਕ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ:

**ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥**

*(ਮਾਰੂ ਮ: ੧, ਪੰਨਾ 1015)*

ਉਹ ਮਨੁੱਖ ਕੇਵਲ ਮੂਰਖ ਹੀ ਨਹੀਂ ਹੈ, ਬਲਕਿ ਮੂਰਖਾਂ ਦਾ ਸਰਦਾਰ ਹੈ, ਜੋ ਕਹਿੰਦਾ ਹੈ ਕਿ ਪਰਮਾਤਮਾ ਦੀ ਕੋਈ ਹਸਤੀ ਨਹੀਂ ਹੈ, ਬਹੁਤ ਮੋਟੀ ਤੇ ਬਹੁਤ ਛੋਟੀ ਅਕਲ ਦਾ ਮਾਲਕ ਹੋਵੇਗਾ।

ਬਾਬਰ ਬਹੁਤ ਛੋਟੀ ਅਕਲ ਦਾ ਮਾਲਕ ਹੈ, ਸੰਸਾਰ ਇਤਨਾ ਮਹਾਨ ਹੈ, ਸੰਸਾਰ ਦੇ ਪ੍ਰਭਾਉ ਹੇਠ ਜੀਅ ਰਿਹਾ ਹੈ ਕਿ ਪਰਮਾਤਮਾ (ਨਿਰੰਕਾਰ) ਕੁਛ ਵੀ ਨਹੀਂ ਹੈ। ਆਖ਼ਰੀ ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫ਼ਰ ਬਹੁਤ ਸਿਆਣਾ ਸੀ। ਅਕਲ ਜਿਤਨੀ ਮਹਾਨ ਹੁੰਦੀ ਜਾਏਗੀ, ਸੰਸਾਰ ਉਤਨਾ ਛੋਟਾ ਹੁੰਦਾ ਜਾਏਗਾ; ਅਕਲ ਜਿਤਨੀ ਮਹਾਨ ਹੁੰਦੀ ਜਾਏਗੀ, ਸੰਸਾਰ ਉਤਨਾ ਬੇ-ਮਾਅਨਾ ਹੁੰਦਾ ਜਾਏਗਾ। ਇਹ ਤਾਂ ਦਿਸ ਪਏਗਾ ਕਿ ਪਰਿਵਾਰ ਦੀ ਤੇ ਪਦਾਰਥ ਦੀ ਲੋੜ ਤਾਂ ਹੈ, ਪਰ ਜ਼ਿੰਦਗੀ ਦਾ ਲਕਸ਼ ਨਹੀਂ ਹੈ, ਜੀਵਨ ਇਸ ਵਾਸਤੇ ਨਹੀਂ ਹੈ। ਠੀਕ ਹੈ ਕਿ ਰੋਟੀ ਤੋਂ ਬਿਨਾਂ ਜੀਵਣਾ ਬੜਾ ਔਖਾ ਹੈ, ਪਰ ਸਿਰਫ਼ ਰੋਟੀ ਵਾਸਤੇ ਜੀਵਣਾ, ਇਹ ਜੀਵਣਾ ਤਾਂ ਦੋ ਕੌਡੀ ਦਾ ਹੈ। ਪਦਾਰਥਾਂ ਤੋਂ ਬਿਨਾਂ ਜੀਵਣਾ ਬੜਾ ਔਖਾ ਹੈ, ਪਰ ਸਿਰਫ਼ ਪਦਾਰਥਾਂ ਵਾਸਤੇ ਜੀਵਣਾ ਤਾਂ ਦੋ ਕੌਡੀ ਦਾ ਹੈ। ਪਰਿਵਾਰ ਤੋਂ ਬਿਨਾਂ ਮਨੁੱਖ ਨਹੀਂ ਜੀਅ ਸਕਦਾ, ਪਰ ਸਿਰਫ਼ ਪਰਿਵਾਰ ਵਾਸਤੇ ਜੀਵਣਾ, ਗੁਰਬਾਣੀ ਐਸੇ ਜੀਵਨ 'ਤੇ ਲਾਅਨਤ ਪਾਉਂਦੀ ਹੈ। ਜਿਸ ਦੇ ਵਾਸਤੇ ਸੰਸਾਰ, ਪਦਾਰਥ, ਧਨ, ਪਰਿਵਾਰ ਏਹੀ ਸਭ ਕੁਛ ਹੈ, ਬਹੁਤ ਛੋਟੀ ਅਕਲ ਦਾ ਹੈ। ਵੱਡੀ ਅਕਲ ਜਿਸ ਦੀ ਹੈ, ਸੰਸਾਰ ਬੇ-ਮਾਅਨਾ ਹੋ ਜਾਂਦਾ ਹੈ; ਸਿਰਫ਼ ਲੋੜ ਮਾਤਰ ਭਾਸਦਾ ਹੈ, ਬਾਕੀ ਕੁਛ ਨਹੀਂ ਹੈ। ਬਹਾਦਰ ਸ਼ਾਹ ਜ਼ਫ਼ਰ ਕਹਿੰਦਾ ਹੈ :

*ਲਗਤਾ ਨਹੀ ਹੈ ਦਿਲ ਮੇਰਾ ਉਜੜੇ ਦਇਆਰ ਮੇਂ।*

ਸੰਸਾਰ ਤਾਂ ਮੈਨੂੰ ਉਜਾੜ ਦਿਖਾਈ ਦਿੰਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ :

**ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥**

*(ਜੈਤਸਰੀ ਕੀ ਵਾਰ ਮ: ੫, ਪੰਨਾ 707)*

ਹੈ ਤਾਂ ਮਹਾਂ ਉਜਾੜ ਤੇ ਸਮਝਦਾ ਪਿਆ ਹੈ ਕਿ ਬੜਾ ਵੱਡਾ ਨਗਰ ਹੈ।

**ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥**

*(ਜੈਤਸਰੀ ਕੀ ਵਾਰ ਮ: ੫, ਪੰਨਾ 707)*

ਝੂਠ ਉਸਨੂੰ ਕਹਿੰਦੇ ਹਨ, ਜੋ ਹੈ ਤਾਂ ਨਹੀਂ, ਹੋ ਜਾਂਦਾ ਹੈ। ਇਹ ਜੀਵਨ ਹੈ, ਪਰ ਕੱਲ੍ਹ ਹੋ ਜਾਂਦਾ ਹੈ। ਦਿਨ ਹੈ ਤਾਂ ਨਹੀਂ, ਹੋ ਜਾਂਦਾ ਹੈ; ਰਾਤ ਤਾਂ ਹੈ, ਪਰ 'ਨਹੀਂ' ਹੋ ਜਾਂਦੀ ਹੈ। ਬਚਪਨਾ ਜਵਾਨੀ ਹੈ, ਕਿਸੇ ਦਿਨ 'ਨਹੀਂ' ਹੋ ਜਾਂਦਾ ਹੈ।

**ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ॥**

*(ਜੈਤਸਰੀ ਕੀ ਵਾਰ ਮ: ੫, ਪੰਨਾ 708)*

ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ :

**ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥**

*(ਰਾਮਕਲੀ ਪਾ: ੧੦)*

ਸਦਨ ਕਹਿੰਦੇ ਨੇ ਘਰ ਨੂੰ। ਘਰ ਤਾਂ ਬਨ ਜੈਸਾ ਹੈ, ਉਜਾੜ ਜੈਸਾ ਹੈ। ਕੀ ਹੈ, ਕੁਛ ਭੀ ਨਹੀਂ! ਕੀ ਹੈ ਤੇਰੇ ਘਰ ਵਿਚ! ਘਰ ਨੂੰ ਉਜਾੜ ਜੈਸਾ ਹੀ ਸਮਝੋ।

ਤੋ ਅਕਲ ਮਹਾਨ ਹੋ ਜਾਏ ਤਾਂ ਸਭ ਕੁਛ ਉਜਾੜ ਹੈ। ਅਕਲ ਛੋਟੀ ਹੈ ਤਾਂ ਸੰਸਾਰ ਬੜਾ ਪੁਰ ਰੌਣਕ ਹੈ, ਬੜੀ ਵੱਡੀ ਗੱਲ ਹੈ। ਧਾਰਮਿਕ ਮਨੁੱਖ ਹਮੇਸ਼ਾ ਆਪਣੇ ਤੋਂ ਵੱਡਿਆਂ ਦੀ ਟੋਲ ਵਿਚ ਰਹਿੰਦਾ ਹੈ। ਇਸ ਦੇ ਉਲਟ ਹੰਕਾਰੀ ਮਨੁੱਖ ਉਨ੍ਹਾਂ ਦੀ ਭਾਲ ਵਿਚ ਰਹਿੰਦਾ ਹੈ, ਜੋ ਉਸ ਤੋਂ ਪਿੱਛੇ ਹਨ, ਕਿਉਂਕਿ ਆਪਣੇ ਤੋਂ ਅੱਗੇ ਮਨੁੱਖਾਂ ਅੱਗੇ ਆਪਣਾ ਹੰਕਾਰ ਪ੍ਰਗਟ ਨਹੀਂ ਕਰ ਸਕਦਾ। ਜਿਤਨਾ ਮਹਾਨ ਹੰਕਾਰੀ ਹੋਵੇਗਾ, ਆਪਣੇ ਤੋਂ ਵੱਡਿਆਂ ਨੂੰ ਪਸੰਦ ਨਹੀਂ ਕਰੇਗਾ। ਇਹ ਸਦੀ ਬੜੀ ਹੰਕਾਰੀ ਹੈ, ਇਸ ਕਰਕੇ ਗੁਰੂ ਨੂੰ ਤੇ ਪਰਮਾਤਮਾ ਨੂੰ ਮੰਨਣਾ ਤਾਂ ਦਰ ਕਿਨਾਰ, ਮਾਂ-ਬਾਪ ਦਾ ਸਤਿਕਾਰ ਵੀ ਜਾਂਦਾ ਰਿਹਾ। ਧਾਰਮਿਕ ਮਨੁੱਖ ਹਮੇਸ਼ਾ ਆਪਣੇ ਤੋਂ ਵੱਡਿਆਂ ਦੀ, ਭਲੇ ਪੁਰਖਾਂ ਦੀ ਤਲਾਸ਼ ਵਿਚ ਰਹਿੰਦੇ ਨੇ:

**ਮਾਧੌ ਸਾਧੂ ਜਨ ਦੇਹੁ ਮਿਲਾਇ॥** *(ਬਸੰਤੁ ਮ: ੪, ਪੰਨਾ 1178)*

ਅਸੀਂ ਤਾਂ ਅਰਦਾਸ ਵਿਚ ਸ਼ਬਦ ਜੋੜੇ ਹੋਏ ਹਨ:

**ਸੋਈ ਪਿਆਰੇ ਮੇਲ,**
**ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।**

ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ:

**ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥**
**ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥**

*(ਗੂਜਰੀ ਕੀ ਵਾਰ ਮ: ੫, ਪੰਨਾ 520)*

ਸੁਕਰਾਤ ਕਹਿੰਦਾ ਹੈ—ਮੈਂ ਸਾਰਾ ਜਗਤ ਟੋਲਿਆ, ਮੈਨੂੰ ਯਾ ਤਾਂ ਉਹ ਲੱਭਦੇ ਨੇ, ਜੋ ਮੈਥੋਂ ਵੀ ਪੱਛੜੇ ਹੋਏ ਨੇ ਯਾ ਉਹ ਲੱਭਦੇ ਨੇ, ਜੋ ਮੇਰੇ ਨਾਲ ਹੀ ਚੱਲਦੇ ਨੇ। ਪਰ ਮੈਂ ਉਨ੍ਹਾਂ ਦੀ ਟੋਲ ਵਿਚ ਹਾਂ, ਜੋ ਮੇਰੇ ਤੋਂ ਅੱਗੇ ਨੇ।

ਬਹਾਦਰ ਸ਼ਾਹ ਜ਼ਫ਼ਰ ਦੀ ਮਹਿਫ਼ਿਲ ਵਿਚ ਬੜੇ ਸਿਆਣੇ ਮਨੁੱਖ ਸਨ, ਬੜੀ ਸੋਚਣੀ ਵਾਲੇ। ਇਸ ਤੋਂ ਪਤਾ ਚੱਲਦਾ ਹੈ ਕਿ ਖ਼ੁਦ ਵੀ ਉਹ ਉੱਚੀ ਸੋਚਣੀ ਦਾ ਮਾਲਕ ਸੀ। ਕਹਿੰਦਾ ਹੈ:

*ਲਗਤਾ ਨਹੀ ਹੈ ਦਿਲ ਮੇਰਾ ਉਜੜੇ ਦਇਆਰ ਮੇਂ।*

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1359)*

ਐ ਮਨੁੱਖ! ਤੂੰ ਜ਼ਰਾ ਸਮਝ, ਤੂੰ ਉਜਾੜ ਵਿਚ ਹੀ ਤਾਂ ਰਹਿੰਦਾ ਏਂ। ਜੰਗਲ (ਉਜਾੜ) ਵਿਚ ਅਕਸਰ ਜੰਗਲੀ ਜਾਨਵਰ ਹੀ ਰਹਿੰਦੇ ਨੇ। ਸੋ, ਤੂੰ ਸਰੂਪ ਕਰਕੇ ਨਹੀਂ, ਸੁਭਾਉ ਕਰਕੇ ਪਸ਼ੂਆਂ ਨਾਲ ਹੀ ਤਾਂ ਰਹਿੰਦਾ ਏਂ। ਕਿਹੜੇ ਪਸ਼ੂ ਤੇਰੇ ਸੰਬੰਧੀ ਨੇ? ਕੁੱਤੇ, ਖੋਤੇ ਤੇ ਗਿੱਦੜ ਨੇ। ਆਖੋਗੇ ਕਿ ਗੁਰੂ ਅਰਜਨ ਦੇਵ ਜੀ ਕੋਮਲ ਹੁਨਰਾਂ ਦੇ ਮਾਲਕ ਕਿਹੋ ਜਿਹੀ ਗਹਿਰੀ ਚੋਟ ਮਾਰਦੇ ਨੇ! ਸਾਡੇ ਸੰਬੰਧੀਆਂ ਨੂੰ ਕੁੱਤੇ, ਗਿੱਦੜ ਤੇ ਖੋਤੇ ਆਖਦੇ ਨੇ। ਤੋ ਸਰੂਪ ਕਰਕੇ ਅਸੀਂ ਮਨੁੱਖ ਦਿਖਾਈ ਦਿੰਦੇ ਹਾਂ, ਪਰ ਸੁਭਾਉ ਕਰਕੇ ਜਿਹੜੇ ਸਾਡੇ ਨਾਲ ਚੱਲਦੇ ਨੇ, ਹਰ ਵਕਤ ਨਾਲ ਰਹਿੰਦੇ ਨੇ, ਕੁੱਤੇ ਨੇ, ਕੁੱਤਾ ਪ੍ਰਤੀਕ ਹੈ। ਕੁੱਤਾ ਬਾਕੀਆਂ ਨੂੰ ਤਾਂ ਬਰਦਾਸ਼ਤ ਕਰ ਲਏਗਾ, ਪਰ ਕੁੱਤਾ ਕੁੱਤੇ ਨੂੰ ਬਰਦਾਸ਼ਤ ਨਹੀਂ ਕਰਦਾ। ਕੁੱਤਾ ਕੁੱਤੇ 'ਤੇ ਜ਼ਰੂਰ ਭੌਂਕੇਗਾ। ਮਨੁੱਖ, ਦੂਜੇ ਮਨੁੱਖ ਨੂੰ ਦੇਖ ਕੇ ਬਰਦਾਸ਼ਤ ਨਹੀਂ ਕਰੇਗਾ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਨੇ ਕਿ ਕੁੱਤੇ ਨਾਲ ਰਹਿ ਰਹੇ ਨੇ, ਕੁੱਤੇ ਇਸ ਦੇ ਸੰਬੰਧੀ ਨੇ।

ਖੋਤਾ ਬੇਵਕੂਫ਼ੀ ਦਾ ਪ੍ਰਤੀਕ ਹੈ। ਭਾਰਤ ਵਿਚ ਖੋਤੇ ਨੂੰ ਕਹਿ ਦਿੰਦੇ ਨੇ—ਖੋਤਾ—ਬੇਵਕੂਫ਼। ਬੇਵਕੂਫ਼ ਬੰਦੇ ਨੂੰ ਵੀ ਕਹਿ ਦਿੰਦੇ ਨੇ—ਗਧਾ (ਖੋਤਾ) ਨਾ-ਸਮਝ, ਬੇਵਕੂਫ਼। ਇਕ ਗ਼ਲਤੀ ਇਕ ਦਫ਼ਾ ਹੋਵੇ, ਮਨੁੱਖੀ ਸੁਭਾਉ ਹੈ, ਪਰ ਉਹੀ ਗ਼ਲਤੀ ਦੁਬਾਰਾ ਹੋਵੇ ਤਾਂ ਮਨੁੱਖ ਮਨੁੱਖਤਾ ਦੇ ਸੁਭਾਉ ਤੋਂ ਥੱਲੇ ਗਿਰਿਆ ਹੈ, ਲੇਕਿਨ ਉਹੀ ਗ਼ਲਤੀ ਅਗਰ ਤੀਜੀ ਦਫ਼ਾ ਹੋਵੇ ਤਾਂ ਹੁਣ ਧਾਰਮਿਕ ਵਿਦਵਾਨ ਕਹਿੰਦੇ ਨੇ ਕਿ ਇਹ ਪਸ਼ੂ ਹੈ, ਖੋਤਾ ਹੈ, ਗਧਾ ਹੈ।

ਗਧਾ ਹਮੇਸ਼ਾ ਭਾਰ ਢੋਣ ਦੇ ਕੰਮ ਆਇਆ ਹੈ। ਅੱਜ ਵੀ ਈਰਾਨ, ਅਫ਼ਗਾਨਿਸਤਾਨ ਵਿਚ ਗਲੀ ਗ਼ਲੀ ਵਿਚ ਸਬਜ਼ੀਆਂ, ਫਲ, ਫੁੱਲ ਵਿਕਦੇ ਨੇ, ਖੋਤਿਆਂ 'ਤੇ ਲੱਦ ਕੇ ਲੋਕੀਂ ਵੇਚਦੇ ਨੇ। ਇਹ ਬਾਰ-ਬਰਦਾਰੀ ਦਾ ਕੰਮ ਵੀ ਕਰ ਦਿੰਦਾ ਹੈ। ਮਹਾਰਾਜ ਕਹਿੰਦੇ ਨੇ ਕਿ ਇਹ (ਖੋਤੇ) ਧੋਬੀਆਂ ਦੇ ਕੱਪੜੇ, ਇੱਟਾਂ, ਵਜ਼ਨ, ਫਲ, ਫੁੱਲ ਢੋਂਦੇ ਨੇ, ਇਹ ਅਸਲੀ ਖੋਤੇ ਨੇ। ਪਹਿਲੀ ਪਾਤਸ਼ਾਹੀ ਧੰਨ ਗੁਰੂ ਨਾਨਕ ਦੇਵ ਜੀ ਅਸਲੀ ਖੋਤਿਆਂ ਦੀ ਗੱਲ ਕਰਦੇ ਨੇ:

**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥੧੫॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1411)*

ਬਿਨਾਂ ਗੁਣਾਂ ਤੋਂ, ਬਿਨਾਂ ਸੂਝ ਤੋਂ, ਬਿਨਾਂ ਰੱਬੀ ਗਿਆਨ ਤੋਂ, ਹਰ ਵਕਤ ਹੰਕਾਰ ਵਿਚ ਆਕੜੇ ਰਹਿੰਦੇ ਨੇ। ਮਹਾਂ-ਬੇਵਕੂਫ਼ ਹੰਕਾਰ ਦੇ ਅਧੀਨ ਗਰਬ

ਕਰੀ ਜਾਂਦੇ ਨੇ। ਮਹਾਰਾਜ ਕਹਿੰਦੇ ਨੇ ਕਿ ਇਹ ਅਸਲੀ ਖੋਤੇ ਨੇ, ਉਹ ਨਕਲੀ ਖੋਤੇ ਨੇ।

'ਸਿਆਲ' ਡਰ ਦਾ ਪ੍ਰਤੀਕ ਹੈ। ਗਿੱਦੜ ਨੂੰ ਸਿਆਲ ਕਹਿੰਦੇ ਨੇ, ਜੋ ਹਮੇਸ਼ਾ ਡਰਿਆ ਰਹਿੰਦਾ ਹੈ। ਡਰ ਮਨੁੱਖ ਨੂੰ ਕੇਵਲ ਮੌਤ ਦਾ ਹੈ, ਹੋਰ ਡਰ ਕਾਹਦਾ ਹੈ! ਇਹ ਵੱਖਰੀ ਗੱਲ ਹੈ। ਮੌਤ ਦੇ ਛੇ ਰੂਪ ਮੰਨੇ ਗਏ ਨੇ:

(1) ਸਰੀਰਕ ਮੌਤ
(2) ਆਰਥਿਕ ਮੌਤ
(3) ਰਾਜਨੀਤਿਕ ਮੌਤ
(4) ਸਮਾਜਿਕ ਮੌਤ
(5) ਰੂਹਾਨੀ ਮੌਤ
(6) ਮਾਨਸਿਕ ਮੌਤ

## (1) ਸਰੀਰਕ ਮੌਤ

ਅੰਦਰੋਂ ਸੁਆਸ ਰੁਕ ਜਾਣ, ਬਾਹਰੋਂ ਆਉਣੇ ਰੁਕ ਜਾਣ, ਇਸ ਨੂੰ ਸਰੀਰਕ ਮੌਤ ਕਹਿੰਦੇ ਨੇ, ਮੌਤ ਹੋ ਜਾਂਦੀ ਹੈ।

## (2) ਆਰਥਿਕ ਮੌਤ

ਧਨ ਆਉਣਾ ਰੁਕ ਜਾਏ ਤੇ ਕੋਲ ਜੋ ਧਨ ਹੈ, ਚਲਿਆ ਜਾਏ ਤਾਂ ਲੋਕ ਕਹਿੰਦੇ ਨੇ ਕਿ ਆਰਥਿਕ ਮੌਤ ਹੋ ਗਈ ਹੈ, ਵਾਲ ਵਾਲ ਕਰਜ਼ਾਈ ਹੋ ਗਿਆ ਹੈ, ਲੋਕਾਂ ਦਾ ਬਹੁਤ ਦੇਣਾ ਬਾਕੀ ਹੈ, ਕੋਲ ਕੁਛ ਨਹੀਂ ਰਿਹਾ, ਇਸ ਨੂੰ ਆਰਥਿਕ ਮੌਤ ਕਹਿੰਦੇ ਨੇ।

## (3) ਰਾਜਨੀਤਿਕ ਮੌਤ

ਕੱਲ ਤਕ ਜਨਤਾ ਸਮਰਥਨ ਦਿੰਦੀ ਸੀ, ਹਾਂ ਵਿਚ ਹਾਂ ਮਿਲਾਉਂਦੀ ਸੀ, ਵੋਟ ਦਿੰਦੀ ਸੀ, ਅੱਜ ਸਾਰੇ ਇਨਕਾਰੀ ਹੋ ਗਏ। ਕੱਲ ਸਿੰਘਾਸਨ 'ਤੇ ਬੈਠਾ ਸੀ, ਅੱਜ ਗੱਦੀ ਤੋਂ ਲਹਿ ਗਿਐ, ਕੋਈ ਪੁੱਛਦਾ ਨਹੀਂ। ਸਾਰੀ ਦੁਨੀਆ ਵਿਚ ਇਸ ਤਰ੍ਹਾਂ ਦੇ ਸਿਆਸੀ ਲੀਡਰ ਘੁੰਮ ਰਹੇ ਨੇ, ਜਿਨ੍ਹਾਂ ਦਾ ਕਦੀ ਬੜਾ ਵੱਡਾ ਨਾਮ ਸੀ। ਅਖ਼ਬਾਰਾਂ ਵਿਚ, ਸੁਰਖੀਆਂ ਵਿਚ ਨਾਮ ਸੀ। ਰੇਡੀਓ, ਟੀ.ਵੀ. 'ਤੇ ਇਹੋ ਛਾਏ ਹੋਏ ਸਨ। ਅੱਜ ਕੋਈ ਉਨ੍ਹਾਂ ਨੂੰ ਪੁੱਛਦਾ ਹੀ ਨਹੀਂ, ਕੋਈ ਗੱਲ ਹੀ ਨਹੀਂ। ਇਨ੍ਹਾਂ ਨੂੰ ਦੇਖ ਕੇ ਇੰਜ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਦੀ ਰਾਜਨੀਤਿਕ ਮੌਤ ਹੋ ਗਈ ਸੀ।

## (4) ਸਮਾਜਿਕ ਮੌਤ

ਕੋਈ ਬਹੁਤ ਵੱਡਾ ਦਾਗ਼ ਲੱਗ ਗਿਆ, ਕਲੰਕ ਲੱਗ ਗਿਆ। ਸਮਾਜ, ਬਰਾਦਰੀ ਵਿਚ ਜੋ ਪ੍ਰਤਿਸ਼ਟਾ ਸੀ, ਖ਼ਤਮ ਹੋ ਗਈ। ਇਹ ਹੁਣ ਆਪਣੇ ਸਮਾਜ ਵਿਚ ਸਿਰ ਉੱਚਾ ਨਹੀਂ ਕਰ ਸਕਦਾ, ਇਹ ਹੈ ਸਮਾਜਿਕ ਮੌਤ।

## (5) ਰੂਹਾਨੀ ਮੌਤ

ਪਰਮਾਤਮਾ ਦੀ ਯਾਦ ਚੱਲੇ ਤਾਂ ਜ਼ਿੰਦਗੀ, ਯਾਦ ਨਾ ਚੱਲੇ ਤਾਂ ਮੌਤ, ਇਹ ਹੈ ਰੂਹਾਨੀ ਮੌਤ।

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥** *(ਮਾਝ ਕੀ ਵਾਰ, ਮ: ੧, ਪੰਨਾ 142)*

## (6) ਮਾਨਸਿਕ ਮੌਤ

ਮਹਾਰਾਜ ਕਹਿੰਦੇ ਹਨ ਕਿ ਜਿਸ ਦੇ ਮਨ ਅੰਦਰ ਪ੍ਰਭੂ ਦੀ ਯਾਦ ਚੱਲਦੀ ਹੈ, ਮੈਂ ਉਸ ਨੂੰ ਜਿਊਂਦਾ ਸਮਝਦਾ ਹਾਂ, ਬਾਕੀ ਸਭ ਮਰੇ ਹੋਏ ਨੇ:

**ਹਰਿ ਬਿਸਰਤ ਤੇਰੇ ਗੁਣ ਗਲਿਆ॥੧॥** *(ਆਸਾ ਮ: ੧, ਪੰਨਾ 357)*

ਜਿਹੜਾ ਮਨੁੱਖ ਪਰਮਾਤਮਾ ਨੂੰ ਭੁਲਾ ਦਿੰਦਾ ਹੈ, ਉਸ ਦੇ ਗੁਣ ਗਲ ਜਾਂਦੇ ਹਨ। ਉਸ ਪਾਸ ਨਾ ਸੀਲ, ਨਾ ਸੰਜਮ, ਨਾ ਸਮ-ਦ੍ਰਿਸ਼ਟੀ ਹੋਵੇਗੀ। ਬੜੀ ਕਠੋਰਤਾ ਹੋਵੇਗੀ, ਨਾ ਕੋਈ ਭਾਈਚਾਰਾ ਹੋਵੇਗਾ। ਮਨੁੱਖ ਦੇ ਅੰਦਰ ਜਿਹੜਾ ਭੈਅ ਹੈ, ਮੌਤ ਦਾ ਹੈ। ਹਰ ਵਕਤ ਭੈ-ਭੀਤ ਰਹਿਣਾ। ਭਗਤ ਭੈ-ਭੀਤ ਨਹੀਂ ਰਹਿੰਦੇ। ਭਗਤ ਕਹਿੰਦੇ ਨੇ ਕਿ ਹੇ ਪ੍ਰਭੂ! ਤੇਰੀ ਤਰਫ਼ੋਂ ਜੋ ਕੁਝ ਭੀ ਹੋਵੇ, ਸਾਨੂੰ ਕਬੂਲ:

**ਕਹੁ ਨਾਨਕ ਜਿਨਿ ਹੁਕਮੁ ਪਛਾਤਾ॥**
**ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥** *(ਰਾਮਕਲੀ ਮ: ੫, ਪੰਨਾ 885)*

ਜਿਨ੍ਹਾਂ ਨੇ ਪਰਮਾਤਮਾ ਦੇ ਹੁਕਮ ਨੂੰ ਸਮਝ ਲਿਆ, ਸਮਝੋ, ਉਨ੍ਹਾਂ ਨੇ ਰੱਬ ਨੂੰ ਸਮਝ ਲਿਆ। ਹੁਕਮ ਕੀ ਹੈ:

**ਜੋ ਹੋਆ ਹੋਵਤ ਸੋ ਜਾਨੈ॥**
**ਪ੍ਰਭ ਅਪਨੇ ਕਾ ਹੁਕਮੁ ਪਛਾਨੈ॥** *(ਗਉੜੀ ਸੁਖਮਨੀ ਮ: ੫, ਪੰਨਾ 286)*

ਕੱਲ ਤੂੰ ਬੱਚਾ ਸੀ, ਅੱਜ ਜਵਾਨ ਹੋ ਗਿਆ ਹੈਂ, ਹੋਣਾ ਹੀ ਸੀ। ਅੱਜ ਤੂੰ ਬੁੱਢਾ ਹੋ ਗਿਆ ਹੈਂ, ਹੋਣਾ ਹੀ ਸੀ, ਇਹ ਹੀ ਤਾਂ ਹੁਕਮ ਹੈ। ਦਿਨ ਹੋਇਆ ਹੈ, ਹੁਕਮ ਹੈ; ਰਾਤ ਹੋਈ ਹੈ, ਹੋਣੀ ਸੀ, ਹੁਕਮ ਹੈ। ਜਨਮ ਹੋਇਆ, ਹੁਕਮ ਹੈ; ਮਰਨ

ਹੋਇਆ, ਹੁਕਮ ਹੈ; ਜਵਾਨੀ ਆਈ ਹੈ, ਹੁਕਮ ਹੈ; ਬੁਢੇਪਾ ਆ ਗਿਆ, ਹੁਕਮ ਹੈ। ਮੇਰੇ ਨਾਲ ਜੋ ਕੁਛ ਹੋਇਆ ਹੈ, ਹੋਣਾ ਹੀ ਸੀ, ਇਹੋ ਹੀ ਹੁਕਮ ਹੈ। ਪਰ ਜਿਸ ਦਾ ਗਿੱਦੜ ਵਾਲਾ ਸੁਭਾਉ ਹੈ, ਹਰ ਵਕਤ ਡਰਿਆ ਹੋਇਆ ਹੈ, ਐਹ ਨਾ ਹੋ ਜਾਵੇ, ਉਹ ਨਾ ਹੋ ਜਾਵੇ।

ਸੰਨ 1961 ਦੀ ਗੱਲ ਹੈ; ਪ੍ਰਿੰਸੀਪਲ ਗੰਗਾ ਸਿੰਘ ਜੀ, ਸੀਸ ਗੰਜ ਗੁਰਦੁਆਰਾ ਸਾਹਿਬ ਤੋਂ ਕਥਾ ਕਰ ਕੇ ਬਾਹਰ ਆਏ। ਇਕ ਨੌਜਵਾਨ ਕਹਿਣ ਲੱਗਾ—ਪ੍ਰਿੰਸੀਪਲ ਸਾਹਿਬ, ਤੁਸੀਂ ਬੜੇ ਸਿਆਣੇ ਫ਼ਿਲਾਸਫ਼ਰ, ਚਿੰਤਕ ਹੋ; ਪਰ ਇਕ ਲਫ਼ਜ਼ ਤੁਸੀਂ ਗ਼ਲਤ ਕਿਹਾ ਹੈ। ਪ੍ਰਿੰਸੀਪਲ ਸਾਹਿਬ ਕਹਿਣ ਲੱਗੇ ਕਿ ਇਕ ਘੰਟੇ ਵਿਚ ਮੈਂ ਤਕਰੀਬਨ ਦਸ ਹਜ਼ਾਰ ਸ਼ਬਦ ਬੋਲਿਆ ਹੋਵੇਗਾ, ਹਾਂ ਇਤਨੇ ਤਾਂ ਬੋਲੇ ਹੋਣਗੇ। ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਕਿਹਾ ਕਿ ਉਸ ਇਕ ਗ਼ਲਤ ਬੋਲੇ ਹੋਏ ਸ਼ਬਦ ਨੂੰ ਛੱਡ ਦੇ, ਬਾਕੀ ਤੂੰ ਝੋਲੀ ਵਿਚ ਪਾ ਲੈ। ਉਹ ਇਕ ਕਿਉਂ ਪਕੜ ਲਿਆ, ਛੱਡ ਦੇ ਉਸ ਨੂੰ।

ਇਹ ਇਕ ਹਕੀਕਤ ਹੈ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਇਕ ਸੁਥਰਾ ਸੀ। ਕਸ਼ਮੀਰ ਬਾਰਾਮੂਲਾ ਦੀ ਗੱਲ ਹੈ। ਉਸ ਦਾ ਜਨਮ ਬਾਰਾਮੂਲੇ ਹੋਇਆ। ਜਿਸ ਦਿਨ ਜਨਮਿਆ, ਇਸ ਦੇ ਮੂੰਹ ਵਿਚ ਦੋ ਦੰਦ ਸਨ, ਜੋ ਬਾਹਰ ਨਿਕਲੇ ਹੋਏ ਸਨ, ਜਨਮ ਤੋਂ। ਨੱਕ ਟੇਢੀ, ਅੱਖਾਂ ਕਰੂਪ, ਚੇਹਰਾ ਬੜਾ ਭੱਦਾ, ਬਿਲਕੁਲ ਕਾਲਾ ਸੀ। ਮਾਂ-ਬਾਪ ਨੂੰ ਬੜੀ ਚਿੰਤਾ ਹੋਈ ਕਿ ਮਜ਼ਾਕ ਬਣੇਗਾ, ਕਸ਼ਮੀਰੀ ਕੀ ਆਖਣਗੇ! ਉਸ ਨੂੰ ਦੇਖਣ ਨੂੰ ਜੀਅ ਨਾ ਕਰੇ, ਡਰ ਲੱਗੇ। ਪਿਉ ਰਾਤ ਦੇ ਵਕਤ ਚੁੱਕ ਕੇ ਬਾਹਰ ਗੰਦਗੀ ਦੇ ਢੇਰ 'ਤੇ ਸੁੱਟ ਗਿਆ। ਏਨੇ ਨੂੰ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਉਥੋਂ ਦੀ ਲੰਘੇ। ਉਨ੍ਹਾਂ ਦੇ ਨਾਲ 20-25 ਸਿੰਘ ਸਨ। ਬੱਚੇ ਦੇ ਰੋਣ ਦੀ ਆਵਾਜ਼ ਸਤਿਗੁਰਾਂ ਦੇ ਕੰਨਾਂ ਵਿਚ ਪਈ। ਸਤਿਗੁਰੂ ਜੀ ਨਾਲ ਦੇ ਸਿੰਘਾਂ ਨੂੰ ਕਹਿਣ ਲੱਗੇ ਕਿ ਕਿਸੇ ਮਨੁੱਖੀ ਬੱਚੇ ਦੇ ਰੋਣ ਦੀ ਆਵਾਜ਼ ਕੰਨਾਂ ਵਿਚ ਪੈ ਰਹੀ ਹੈ, ਜ਼ਰਾ ਦੇਖੋ। ਗੰਦਗੀ ਦੇ ਢੇਰ 'ਤੇ ਗਏ ਤੇ ਦੇਖ ਕੇ ਕਹਿਣ ਲੱਗੇ ਕਿ ਮਹਾਰਾਜ! ਹੈ ਤਾਂ ਮਨੁੱਖੀ ਬੱਚਾ, ਪਰ ਗੰਦਾ ਬੜਾ ਹੈ, ਕਰੂਪ ਬੜਾ ਹੈ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਚੁੱਕ ਲਿਆਓ, ਸੁਥਰਾ ਹੋ ਜਾਵੇਗਾ। ਨਾਮ ਸੁਥਰਾ ਸ਼ਾਹ ਪੈ ਗਿਆ। ਇਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਪਾਲਿਆ। ਵੱਡੇ ਹੋ ਕੇ ਤੁਖ਼ਮੇ ਤਾਸੀਰ ਕਰਕੇ ਮਜ਼ਾਕੀਆ ਸੁਭਾਅ ਦਾ ਸੀ ਤੇ ਗੁਰੂ ਦੀ ਸੰਗਤ ਕਰ ਕੇ ਬ੍ਰਹਮ ਗਿਆਨੀ ਬਣਿਆ। ਬਾਅਦ ਵਿਚ ਇਸ ਤੋਂ ਸੁਥਰੇ ਸ਼ਾਹੀ ਪੰਥ ਵੀ ਚੱਲਿਆ ਸੀ। ਇਹ ਸੁਥਰੇ ਸ਼ਾਹੀ ਹੱਥ ਵਿਚ ਲੋਹੇ ਦੇ ਕੜੇ ਪਾ ਕੇ ਸੋਟੀ ਨਾਲ ਵਜਾਉਂਦੇ ਸਨ ਤੇ ਗੁਰੂ ਨਾਨਕ ਦੇ ਗੀਤ ਗਾਉਂਦੇ ਸਨ। ਇਹ ਸਾਡੀ

ਤੰਗ-ਦਿਲੀ ਹੈ, ਜੈਸੇ ਜੈਸੇ ਅਸੀਂ ਤੰਗ-ਦਿਲ ਹੁੰਦੇ ਗਏ, ਪ੍ਰਚਾਰ ਦੇ ਇਹ ਸੋਮੇ ਬੰਦ ਹੁੰਦੇ ਗਏ। ਇਤਿਹਾਸ ਵਿਚ ਇਹ ਅਣਗੌਲੇ ਹੀ ਰਹਿ ਗਏ। ਇਹ ਲੋਕ 'ਧੰਨ ਗੁਰੂ ਨਾਨਕ', 'ਧੰਨ ਗੁਰੂ ਨਾਨਕ' ਕਹਿ ਕੇ ਗਾਉਂਦੇ ਸਨ ਔਰ ਇਹ ਲੋਕ ਮੁਸਲਮਾਨ ਸਨ। ਅੱਜ ਇਹ ਸੁਥਰੇ ਸ਼ਾਹੀ ਪੰਥ ਨਹੀਂ ਰਿਹਾ।

ਮੈਨੂੰ ਯਾਦ ਹੈ ਕਿ ਫ਼ਰੰਟੀਅਰ ਦੇ ਗੁਰਦੁਆਰੇ ਵਿਚ ਦਸ ਫ਼ੀਸਦੀ ਮੁਸਲਮਾਨ ਜ਼ਰੂਰ ਬੈਠੇ ਹੁੰਦੇ ਸਨ। ਸਿਜਦਾ ਵੀ ਜ਼ਰੂਰ ਕਰਦੇ ਸਨ। ਜੇ ਬਾਹਰੋਂ ਕੋਈ ਚੰਗੇ ਰਾਗੀ ਸਿੰਘ ਆਏ ਹੋਣ ਤਾਂ ਕਹਿੰਦੇ ਕਿ ਸਾਨੂੰ ਬਾਬਾ ਫ਼ਰੀਦ ਜੀ ਦੇ ਕਲਾਮ ਸੁਣਾਉ। ਉਦੋਂ ਸਿੱਖ ਦਾ ਹਿਰਦਾ ਇਤਨਾ ਵਿਸ਼ਾਲ ਸੀ ਕਿ ਮੁਸਲਮਾਨ ਨੂੰ ਵੀ ਬਰਦਾਸ਼ਤ ਕਰਦਾ ਸੀ, ਭਾਈਚਾਰਾ ਸੀ। ਅੱਜ ਤਾਂ ਨਿਕਟਵਰਤੀਆਂ ਨਾਲ ਵੀ ਨਹੀਂ ਰਹੇ। ਦਰਵਾਜ਼ੇ ਬੰਦ ਕਰਦੇ ਜਾ ਰਹੇ ਹਾਂ। ਉਂਜ ਕਹਿੰਦੇ ਹਾਂ ਕਿ ਹਰਿਮੰਦਰ ਸਾਹਿਬ ਜੀ ਦੇ ਚਾਰ ਦਰਵਾਜ਼ੇ ਸਤਿਗੁਰੂ ਜੀ ਨੇ ਬਣਾਏ। ਸਾਡਾ ਵਸ ਚੱਲੇ ਤਾਂ ਇਕ ਵੀ ਨਾ ਰਹਿਣ ਦੇਈਏ, ਸਾਰੇ ਹੀ ਬੰਦ ਕਰ ਦੇਈਏ। ਸਾਡੇ ਸਿੱਖਾਂ ਵਿਚ ਬਹੁਤ ਤੰਗ-ਦਿਲੀ ਆ ਵੜੀ ਹੈ।

ਤੋ ਤੁਖ਼ਮੇ ਤਾਸੀਰ ਕਰਕੇ ਸੁਥਰਾ ਮਜ਼ਾਕੀਆ ਸੁਭਾਅ ਦਾ ਸੀ, ਪਰ ਗੁਰੂ ਦੀ ਸੰਗਤ ਦੇ ਫਲਸਰੂਪ ਵੱਡਾ ਹੋ ਕੇ ਬ੍ਰਹਮ ਗਿਆਨੀ ਬਣਿਆ। ਇਕ ਦਿਨ ਗੁਰੂ ਦਰਬਾਰ ਵਿਚ ਇਕ ਜੋਗੀ ਆਇਆ। ਤਨ ਦੇ ਉੱਤੇ ਸੁਆਹ ਮਲੀ ਹੋਈ ਸੀ। ਸਤਿਗੁਰਾਂ ਨੂੰ ਮੱਥਾ ਟੇਕ ਕੇ ਸਾਹਮਣੇ ਬੈਠ ਗਿਆ। ਸੁਥਰਾ ਸਤਿਗੁਰਾਂ 'ਤੇ ਚੌਰ ਕਰਦਾ ਹੋਇਆ, ਉਸ ਜੋਗੀ ਨੂੰ ਚਿੜਾਵੇ। ਇਕ ਤਾਂ ਉਸਦੇ ਦੰਦ ਬਾਹਰ ਨਿਕਲੇ ਹੋਏ ਤੇ ਬੇਢੰਗੇ ਸਨ, ਨਾਲੇ ਵੱਡੇ ਹੋ ਚੁੱਕੇ ਸਨ ਤੇ ਜੋਗੀ ਨੂੰ ਚਿੜਾਵੇ। ਕੁਛ ਦੇਰ ਤਕ ਤਾਂ ਜੋਗੀ ਨੇ ਬਰਦਾਸ਼ਤ ਕੀਤਾ। ਫਿਰ ਉਸ ਦੇ ਕੋਲ ਜਿਹੜਾ ਚਿਮਟਾ ਸੀ, ਉਸਨੇ ਚੁੱਕ ਲਿਆ ਮਾਰਨ ਨੂੰ। ਸੁਥਰਾ ਸਤਿਗੁਰੂ ਜੀ ਨੂੰ ਕਹਿਣ ਲੱਗਾ ਕਿ ਮਹਾਰਾਜ! ਮੈਨੂੰ ਬਚਾਉ। ਮੈਨੂੰ ਇਹ ਚਿਮਟੇ ਨਾਲ ਦੁਫਾੜ ਕਰ ਦੇਵੇਗਾ। ਛੇਵੇਂ ਪਾਤਸ਼ਾਹ ਨੂੰ ਸਭ ਪਤਾ ਸੀ, ਕਹਿਣ ਲੱਗੇ— ਸੁਥਰਿਆ! ਤੂੰ ਫਿਰ ਕੁਛ ਕੀਤਾ ਹੋਏਗਾ, ਕੁਝ ਆਖਿਆ ਹੋਣਾ ਹੈ। ਸੁਥਰੇ ਨੇ ਕਿਹਾ—ਨਹੀਂ, ਮੈਂ ਆਖਿਆ ਤਾਂ ਕੁਛ ਨਹੀਂ, ਪਰ ਇਸ ਨੇ ਤਨ 'ਤੇ ਜਿਹੜੀ ਸੁਆਹ ਮਲੀ ਹੋਈ ਹੈ ਨਾ, ਮੈਂ ਥੋੜ੍ਹੀ ਜਿਹੀ ਸੁਆਹ ਅਲੱਗ ਕਰਦਾ ਪਿਆ ਸੀ, ਦੇਖਾਂ ਕਿ ਕਿਧਰੇ ਅੱਗ ਵੀ ਹੈ ਕਿ ਨਹੀਂ। ਮਹਾਰਾਜ ਜੀ! ਮੈਂ ਰਾਖ਼ ਅਜੇ ਥੋੜ੍ਹੀ ਜਿਹੀ ਲਾਂਭੇ ਕੀਤੀ ਹੈ, ਭਾਂਬੜ ਹੀ ਭਾਂਬੜ ਨੇ, ਅੱਗ ਹੀ ਅੱਗ ਹੈ।

**ਅੰਤਰਿ ਅਗਨਿ ਬਾਹਰਿ ਤਨੁ ਸੁਆਹ॥**
**ਗਲਿ ਪਾਥਰ ਕੈਸੇ ਤਰੈ ਅਥਾਹ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਇਹ ਸੁਥਰਾ ਇਸ ਤਰੀਕੇ ਨਾਲ ਅਗਲੇ ਨੂੰ ਅਸਲੀਅਤ ਜਤਾਉਂਦਾ

ਹੁੰਦਾ ਸੀ। ਇਤਿਹਾਸ ਵਿਚ ਇਕ ਇਸ ਤਰ੍ਹਾਂ ਦੀ ਵੀ ਘਟਨਾ ਹੈ—ਸੁਥਰਾ ਪਿੱਛੇ ਬੈਠਾ ਸੀ ਤੇ ਸੰਗਤਾਂ ਨੂੰ ਦੋ ਚਾਰ ਗਾਲ੍ਹਾਂ ਕੱਢ ਕੇ ਨੱਸ ਗਿਆ। ਗਾਲ੍ਹਾਂ ਵੀ ਭੱਦੀਆਂ। ਸੰਗਤਾਂ ਐਤਕੀਂ ਔਖੀਆਂ ਹੋ ਗਈਆਂ ਤੇ ਸਤਿਗੁਰਾਂ ਨੂੰ ਕਹਿ ਦਿੱਤਾ ਕਿ ਹੁਣ ਬਰਦਾਸ਼ਤ ਤੋਂ ਬਾਹਰ ਦੀ ਗੱਲ ਹੈ। ਇਸ ਦੇ ਛੋਟੇ ਮੋਟੇ ਮਜ਼ਾਕ ਤਾਂ ਅਸੀਂ ਬਰਦਾਸ਼ਤ ਕਰ ਲੈਂਦੇ ਹਾਂ, ਪਰ ਅੱਜ ਇਹ ਗਾਲ੍ਹਾਂ ਕੱਢ ਕੇ ਗਿਆ ਹੈ, ਬਹੁਤ ਭੈੜੀਆਂ ਗਾਲ੍ਹਾਂ ਕੱਢ ਕੇ ਗਿਆ ਹੈ।

ਸਤਿਗੁਰੂ ਜੀ ਕਹਿਣ ਲੱਗੇ ਕਿ ਆਉਣ ਦਿਓ ਸੁਥਰੇ ਨੂੰ। ਸੁਥਰੇ ਨੂੰ ਵੀ ਪਤਾ ਸੀ ਕਿ ਮਾਹੌਲ ਬਹੁਤ ਗਰਮ ਹੈ। 15-20 ਦਿਨ ਤਕ ਸੰਗਤ ਵਿਚ ਵੜਿਆ ਹੀ ਨਹੀਂ। ਜਦ 20 ਦਿਨ ਲੰਘ ਗਏ ਤੇ ਪਤਾ ਚੱਲਿਆ ਕਿ ਹਾਲਾਤ ਕੁਝ ਠੀਕ ਹੋ ਗਏ ਹਨ, ਦਰਬਾਰ ਵਿਚ ਆਇਆ। ਸੰਗਤਾਂ ਉਸੇ ਤਰੀਕੇ ਨਾਲ ਉਸ ਨੂੰ ਦੇਖ ਕੇ ਬਿਫ਼ਰ ਪਈਆਂ। ਸੁਥਰੇ ਨੂੰ ਪਕੜ ਕੇ ਸਤਿਗੁਰਾਂ ਪਾਸ ਲੈ ਗਈਆਂ ਤੇ ਕਹਿਣ ਲੱਗੀਆਂ ਕਿ ਮਹਾਰਾਜ! ਜਿਸ ਨੂੰ ਆਪ ਬਹੁਤ ਸਤਿਕਾਰ ਦਿੰਦੇ ਹੋ, ਇਸ ਨੇ ਸਾਨੂੰ ਬਹੁਤ ਭੱਦੀਆਂ ਗਾਲ੍ਹਾਂ ਕੱਢੀਆਂ ਨੇ। ਉਸ ਸੰਗਤ ਨੂੰ ਗਾਲ੍ਹਾਂ, ਜਿਸ ਨੂੰ ਤੁਸੀਂ ਗੁਰੂ-ਰੂਪ ਕਹਿੰਦੇ ਹੋ। ਸਤਿਗੁਰੂ ਕਹਿਣ ਲੱਗੇ—ਸੁਥਰਿਆ! ਇਤਨੀ ਅਵੱਗਿਆ ਤਾਂ ਨਹੀਂ ਸੀ ਕਰਨੀ ਚਾਹੀਦੀ। ਤੈਨੂੰ ਪਾਲਿਆ ਤਾਂ ਬੜੇ ਪਿਆਰ ਤੇ ਲਾਡ ਨਾਲ ਸੀ, ਤੂੰ ਗਾਲ੍ਹ ਕਿਉਂ ਕੱਢੀ ਹੈ? ਸੁਥਰੇ ਨੇ ਕਿਹਾ—ਮਹਾਰਾਜ! ਨਹੀਂ ਕੱਢੀ, ਮੈਂ ਨਹੀਂ ਕੱਢੀ। ਇਹ ਸਾਰੇ ਝੂਠ ਪਏ ਬੋਲਦੇ ਨੇ। ਮਹਾਰਾਜ! ਮੇਰਾ ਚੇਤਾ ਕਮਜ਼ੋਰ ਹੈ, ਇਨ੍ਹਾਂ ਸਾਰਿਆਂ ਕੋਲੋਂ ਪੁੱਛ ਲਵੋ। ਜਿਸ ਦਿਨ ਮੈਂ ਗਾਲ੍ਹ ਕੱਢੀ ਸੀ, ਜੋ ਇਹ ਕਹਿੰਦੇ ਨੇ, ਉਸ ਦਿਨ ਤੁਸੀਂ ਜਿਹੜੇ ਸ਼ਬਦ ਦੀ ਵਿਚਾਰ ਕਰ ਰਹੇ ਸੋ, ਜੇ ਇਨ੍ਹਾਂ ਨੂੰ ਸ਼ਬਦ ਯਾਦ ਹੈ ਤਾਂ ਸ਼ਾਇਦ ਮੈਨੂੰ ਕੱਢੀ ਹੋਈ ਗਾਲ੍ਹ ਵੀ ਯਾਦ ਆ ਜਾਵੇ। ਤੇ ਸਤਿਗੁਰੂ ਜੀ ਇਕ ਨੂੰ ਪੁੱਛਦੇ ਨੇ, ਦੂਜੇ ਨੂੰ ਪੁੱਛਦੇ ਨੇ, ਤੀਜੇ ਕੋਲੋਂ ਪੁੱਛਦੇ ਨੇ, ਚੌਥੇ, ਪੰਜਵੇਂ ਕੋਲੋਂ ਪੁੱਛਦੇ ਨੇ, ਯਾਦ ਕੋਈ ਨਹੀਂ। ਉੱਚੀਆਂ ਬਾਹਵਾਂ ਕਰ ਕੇ ਸੁਥਰਾ ਕਹਿਣ ਲੱਗਾ—ਸਤਿਗੁਰਾ, ਇਹ ਮੇਰੀਆਂ ਗਾਲ੍ਹਾਂ ਸੁਣਨ ਆਉਂਦੇ ਨੇ, ਤੁਹਾਡੀ ਕਥਾ ਸੁਣਨ ਥੋੜ੍ਹਾ ਆਉਂਦੇ ਨੇ। ਮੇਰੀ ਗਾਲ੍ਹ ਯਾਦ ਹੈ, ਤੁਹਾਡੀ ਕਥਾ ਕੌਣ ਯਾਦ ਰੱਖਦਾ ਹੈ। ਤੇ ਜੋ ਕੁਛ ਇਹ ਯਾਦ ਕਰਦੇ ਨੇ, ਮੈਂ ਇਨ੍ਹਾਂ ਨੂੰ ਸੁਣਾਇਆ ਹੈ, ਗਾਲ੍ਹ ਕੱਢੀ ਹੈ। ਇਵੇਂ ਮਜ਼ਾਕੀਆ ਢੰਗ ਨਾਲ ਅਸਲੀਅਤ ਮਨੁੱਖ ਦੇ ਸਾਹਮਣੇ ਕਰ ਦਿੰਦਾ ਸੀ। ਸਤਿਗੁਰੂ ਜੀ ਨੇ ਮੁਆਫ਼ ਕਰ ਦਿੱਤਾ। ਗੁਰੂ ਨਾਨਕ ਪੰਥ ਦਾ ਇਸ ਸੁਥਰੇ ਨੇ ਬੜੇ ਸੁਚੱਜੇ ਢੰਗ ਨਾਲ ਪ੍ਰਚਾਰ ਕੀਤਾ।

ਤੋ ਜਿਸ ਦਿਨ ਮਨੁੱਖ ਪ੍ਰਾਕ੍ਰਿਤਕ ਤੋਂ ਊਭ ਜਾਂਦਾ ਹੈ, ਉਸ ਦਿਨ ਨਿਰਾਸਤਾ ਪੈਦਾ ਹੁੰਦੀ ਹੈ, ਉਸ ਤੋਂ ਪਹਿਲੋਂ ਨਹੀਂ ਹੁੰਦੀ, ਤਦ ਤਕ ਤਾਂ ਇਹ

ਸੰਸਾਰ ਹੀ ਸਭ ਕੁਛ ਹੈ, ਨਿਰੰਕਾਰ ਕੁਛ ਵੀ ਨਹੀਂ ਹੈ। ਜਿਨ੍ਹਾਂ ਲਈ ਸੰਸਾਰ ਛੋਟਾ ਹੋ ਜਾਂਦਾ ਹੈ, ਇਕ ਗੱਲ ਸਪੱਸ਼ਟ ਹੈ ਕਿ ਸੰਸਾਰ ਤੋਂ ਉਨ੍ਹਾਂ ਦੀ ਅਕਲ ਬਹੁਤ ਵੱਡੀ ਹੋ ਜਾਂਦੀ ਹੈ। ਭਗਤ ਕਹਿਣ ਲੱਗ ਪੈਂਦੇ ਨੇ ਕਿ ਐਸਾ ਕੁਛ ਵੀ ਨਹੀਂ, ਜਿਸ ਨੂੰ ਮੈਂ ਆਪਣੀ ਜ਼ਿੰਦਗੀ ਦਾ ਲਕਸ਼ ਬਣਾ ਸਕਾਂ, ਮੁੱਦਾ ਬਣਾ ਸਕਾਂ। ਫਿਰ ਉਨ੍ਹਾਂ ਦੇ ਅੰਦਰ ਪਰਮਾਤਮਾ ਦੀ ਤੜਪ ਪੈਦਾ ਹੁੰਦੀ ਹੈ, ਇਹ ਪ੍ਰਾਕ੍ਰਿਤਕ ਨਹੀਂ ਹੈ। ਕਈਆਂ ਵਿਚ ਸਾਰੀ ਜ਼ਿੰਦਗੀ ਪੈਦਾ ਨਹੀਂ ਹੁੰਦੀ, ਇਹ ਭੁੱਖ ਪੈਦਾ ਨਹੀਂ ਹੁੰਦੀ, ਇਸ ਵਾਸਤੇ ਕੀਰਤਨ ਵਿਚ ਰਸ ਨਹੀਂ ਆਏਗਾ:

**ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥** *(ਮਲਾਰ ਕੀ ਵਾਰ ਮ: ੧, ਪੰਨਾ 1288)*

ਭੁੱਖ ਤੇ ਸੁਆਦ ਦਾ ਗੰਢ ਹੈ। ਜਿਸ ਚੀਜ਼ ਦੀ ਭੁੱਖ ਕੋਈ ਨਹੀਂ, ਉਸ ਦੇ ਮਿਲਣ ਦਾ ਕੋਈ ਰਸ ਨਹੀਂ ਹੈ। ਜਿਸ ਘਰ ਪੁੱਤਰ ਨਹੀਂ ਹੈ, ਐਸਾ ਮਨੁੱਖ ਤੀਰਥਾਂ 'ਤੇ ਜਾ ਰਿਹਾ ਹੈ, ਅਖੰਡ ਪਾਠ ਕਰਾ ਰਿਹਾ ਹੈ, ਥਾਂ-ਥਾਂ 'ਤੇ ਅਰਦਾਸਾਂ ਕਰਾ ਰਿਹਾ ਹੈ ਕਿ ਇਕ ਪੁੱਤਰ ਹੋਵੇ। ਕਿਤਨੇ ਸਾਲ ਧੱਕੇ ਖਾਂਦਾ ਰਿਹਾ; ਉਸ ਦੇ ਘਰ ਇਕ ਲੜਕਾ ਹੋ ਗਿਆ। ਖ਼ੁਸ਼ੀ ਦੀ ਹੱਦ ਹੀ ਨਹੀਂ ਨਾਪੀ ਜਾਂਦੀ। ਬੜਾ ਖ਼ੁਸ਼, ਬੜਾ ਪ੍ਰਸੰਨ। ਪਰ ਜਿਸਦੇ ਘਰ ਪਹਿਲੇ ਹੀ ਚਾਰ ਪੁੱਤਰ ਹੋਣ, ਇਕ ਹੋਰ ਹੋ ਜਾਏ, ਉਸਨੂੰ ਕੋਈ ਖ਼ੁਸ਼ੀ ਨਹੀਂ। ਉਸ ਨੂੰ ਪੁੱਤਰ ਦੀ ਕੋਈ ਭੁੱਖ ਹੀ ਨਹੀਂ। ਰਸ ਭੁੱਖ ਵਿਚ ਹੈ। ਭੁੱਖ ਤੇ ਰਸ ਦੀ ਦੋਸਤੀ ਹੈ। ਕੀਰਤਨ ਵਿਚ ਰਸ ਨਹੀਂ ਆ ਰਿਹਾ, ਭੁੱਖ ਨਹੀਂ ਹੈ। ਜਪ ਕਰ ਰਿਹਾ ਹੈ, ਭੁੱਖ ਨਹੀਂ ਹੈ, ਰਸ ਨਹੀਂ ਹੈ। ਬੜੇ ਉਕਤਾਏ ਹੋਏ ਲੋਕ ਪਾਠ ਕਰਦੇ ਹਨ। ਬਾਣੀ ਦੇ ਪਾਠ ਕਰਦਿਆਂ ਜੇ ਰਸ ਨਾ ਬਣੇ ਤਾਂ ਸਮਝ ਲੈਣਾ ਕਿ ਭੁੱਖ ਨਹੀਂ ਹੈ। ਵਾਹਿਗੁਰੂ ਵਾਹਿਗੁਰੂ ਆਖਣ ਵਿਚ ਰਸ ਨਾ ਬਣੇ, ਸਮਝ ਲੈਣਾ ਕਿ ਇਸ ਨੂੰ ਭੁੱਖ ਹੀ ਨਹੀਂ ਹੈ। ਇਹ ਭੁੱਖ ਪੈਦਾ ਹੋਵੇ ਤਾਂ ਗੱਲ ਬਣਦੀ ਹੈ। ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ:

**ਸਾਚੇ ਨਾਮ ਕੀ ਲਾਗੈ ਭੂਖ ॥**
**ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥** *(ਆਸਾ ਮ: ੧, ਪੰਨਾ 9)*

ਜਿਨ੍ਹਾਂ ਦੇ ਅੰਦਰ ਭਜਨ ਦੀ ਭੁੱਖ ਪੈਦਾ ਹੋਈ, ਉਨ੍ਹਾਂ ਰਾਹੀਂ ਹੀ ਸਤਿਸੰਗ ਦੀ ਉਸਾਰੀ ਹੋਈ; ਧਰਮ ਗ੍ਰੰਥਾਂ, ਸਮਾਧੀ, ਸੁਰਤਿ-ਸ਼ਬਦ, ਸਾਧਨਾ ਦਾ ਜਨਮ ਹੋਇਆ। ਐਸੇ ਲੋਕਾਂ ਤੋਂ ਹੀ ਐਸੀਆਂ ਧਾਰਮਿਕ ਕ੍ਰਿਆਵਾਂ ਦਾ ਜਨਮ ਹੋਇਆ। ਸੰਸਾਰ ਵਿਚ ਜਿਤਨੇ ਕਾਰਖ਼ਾਨੇ, ਫ਼ੈਕਟਰੀਆਂ ਨੇ, ਉਤਨੇ ਧਰਮ ਮੰਦਿਰ ਨਹੀਂ, ਬਹੁਤ ਥੋੜ੍ਹੇ ਨੇ। ਜਿਸ ਦਿਨ ਸਾਰਿਆਂ ਦੇ ਅੰਦਰ ਪਰਮਾਤਮਾ ਦੀ ਭੁੱਖ ਪੈਦਾ ਹੋ ਗਈ, ਬਾਜ਼ਾਰ ਵੀ ਮੰਦਿਰ, ਘਰ ਵੀ ਮੰਦਿਰ ਹੋਵੇਗਾ:

**ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ॥੨੭॥੧॥**
*(ਵਾਰ, ਭਾਈ ਗੁਰਦਾਸ ਜੀ)*

ਰਵਿਦਾਸ ਬਾਜ਼ਾਰ ਵਿਚ ਬੈਠਾ ਜੁੱਤੀਆਂ ਗੰਢਦਾ ਹੋਇਆ ਨਾਲ ਨਾਲ ਲੋਕਾਂ ਦੇ ਦਿਲ ਗੰਢਦਾ ਹੈ, ਉਹ ਚੌਕ ਮੰਦਿਰ ਬਣ ਗਿਆ। ਕਪੜਿਆਂ ਨੂੰ ਰੰਗਦਾ ਹੋਇਆ ਨਾਮਦੇਵ ਆਪਣੇ ਮਨ ਨੂੰ ਰੰਗਦਾ ਰੰਗਦਾ ਲੋਕਾਂ ਦੇ ਮਨ ਵੀ ਰੰਗਦਾ ਹੈ। ਭਗਤ ਜੀ ਕਹਿੰਦੇ ਨੇ :

**ਰਾਂਗਨਿ ਰਾਂਗਉ ਸੀਵਨਿ ਸੀਵਉ ॥**
**ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥**
*(ਆਸਾ ਨਾਮਦੇਉ ਜੀ, ਪੰਨਾ 485)*

ਨਾਮਦੇਵ ਘਰ ਵਿਚ ਕਪੜੇ ਰੰਗਦਾ ਹੈ। ਛੋਟੇ ਜਿਹੇ ਘਰ ਵਿਚ ਬਣੇ ਕਾਰਖ਼ਾਨੇ ਵਿਚ ਕਪੜੇ ਰੰਗਦਾ ਰੰਗਦਾ ਮਨ ਨੂੰ ਰੰਗੀ ਜਾਂਦਾ ਹੈ, ਤੋ ਘਰ ਹੀ ਮੰਦਿਰ ਬਣ ਗਿਆ।

**ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥**
**ਸਭੁ ਜਗੁ ਆਨਿ ਤਨਾਇਓ ਤਾਨਾਂ ॥੧॥** *(ਆਸਾ ਕਬੀਰ ਜੀ, ਪੰਨਾ 484)*

ਤਾਣਾ-ਪੇਟਾ ਬੁਣਦਾ ਹੋਇਆ ਕਹਿੰਦਾ ਹੈ ਕਿ ਹੇ ਪ੍ਰਭੂ ! ਤੂੰ ਹੀ ਸਭ ਤੋਂ ਵੱਡਾ ਜੁਲਾਹਾ ਹੈਂ। ਸਾਰੇ ਜਗਤ ਦਾ ਤਾਣਾ ਤਣਿਆ ਹੋਇਆ ਹੈ। ਆਤਮਾ ਤੇ ਸਰੀਰ ਇਕ ਕੀਤਾ ਹੋਇਆ ਹੈ। ਕੁਛ ਲੋਕਾਂ ਨੇ ਕਬੀਰ ਜੀ ਨੂੰ ਕਿਹਾ ਕਿ ਤੁਸੀਂ ਹੁਣ ਵੱਡੇ ਭਗਤ ਹੋ ਗਏ ਹੋ, ਕਪੜਾ ਬੁਣਨਾ ਛੱਡ ਦਿਉ। ਪਹਿਲਾਂ ਬੁਣਦੇ ਹੋ; ਫਿਰ ਥਾਨ ਬਣਾ ਕੇ ਬਾਜ਼ਾਰ ਵਿਚ ਵੇਚਦੇ ਹੋ; ਚੰਗੇ ਨਹੀਂ ਲੱਗਦੇ। ਕਬੀਰ ਜੀ ਨੇ ਕਿਹਾ ਕਿ ਪਹਿਲੇ ਮੈਂ ਕਪੜਾ ਬੁਣਦਾ ਸੀ, ਮੇਰਾ ਧੰਧਾ ਸੀ। ਪਰ ਹੁਣ ਕਪੜਾ ਬੁਣਨਾ ਧਰਮ ਬਣ ਗਿਆ ਹੈ। ਹੁਣ ਤਾਂ ਮੈਂ ਸੇਵਾ ਕਰਦਾ ਹਾਂ। ਹੁਣ ਮੇਰੇ ਹੱਥ ਦਾ ਬੁਣਿਆ ਕਪੜਾ ਜਿਸ ਨੇ ਪਾਇਆ ਹੋਇਆ ਹੁੰਦਾ ਹੈ, ਮੈਂ ਬੜਾ ਖ਼ੁਸ਼ ਹੁੰਦਾ ਹਾਂ। ਹੇ ਪ੍ਰਭੂ ! ਤੂੰ ਮੇਰੇ ਹੱਥ ਦਾ ਬਣਿਆ ਕਪੜਾ ਪਾਇਆ ਹੋਇਆ ਹੈ, ਜੋ ਮੈਨੂੰ ਉਪਜੀਵਕਾ ਦੇ ਦਿੰਦਾ ਹੈ। ਹੁਣ ਮੇਰਾ ਕਪੜਾ ਪਰਮਾਤਮਾ ਪਾਉਂਦਾ ਹੈ। ਤੋ ਇਹ ਕਪੜੇ ਬਣਾਉਣਾ ਸੇਵਾ ਬਣ ਗਈ ਹੈ, ਹੁਣ ਕਪੜਾ ਬੁਣਨਾ ਧੰਧਾ ਨਹੀਂ ਰਿਹਾ।

ਧੰਨ ਗੁਰੂ ਨਾਨਕ ਦੇਵ ਜੀ ਦੇਖਣ ਨੂੰ ਤਾਂ ਮੋਦੀਖ਼ਾਨੇ ਵਿਚ ਬੈਠੇ ਤੱਕੜੀ ਤੋਲਦੇ ਨੇ, ਪਰ ਮੋਦੀਖ਼ਾਨਾ, ਇਹ ਦੁਕਾਨ ਵੀ ਤਾਂ ਮੰਦਿਰ ਸੀ। ਗਿਣਤੀ ਪਏ ਕਰਦੇ ਨੇ—10-11-12-13—ਤੇਰਾਂ 'ਤੇ ਆ ਕੇ ਓਸ ਪ੍ਰਭੂ ਨਾਲ ਜੁੜ ਗਏ। ਅਸੀਂ 'ਵਾਹਿਗੁਰੂ ਵਾਹਿਗੁਰੂ' ਕਰਦਿਆਂ ਵੀ ਨਹੀਂ ਜੁੜਦੇ। ਕੋਈ ਗਿਣਦਿਆਂ

ਗਿਣਦਿਆਂ ਰੱਬ ਨਾਲ ਜੁੜ ਜਾਂਦਾ ਹੈ—ਤੇਰਾ ਤੇਰਾ, ਤੇ ਜਦ ਸਭ ਕੁਝ ਹੈ ਹੀ ਤੇਰਾ, ਬਰਕਤ ਤਾਂ ਆਪੇ ਹੀ ਪੈਣੀ ਸੀ। ਸਾਰੇ ਸੰਸਾਰ ਨੂੰ ਮੰਦਿਰ ਬਣਾਉਣਾ ਹੈ। ਜਦ ਤਕ ਸਾਰਾ ਸੰਸਾਰ ਮੰਦਿਰ ਨਹੀਂ ਬਣਦਾ, ਸੰਸਾਰ ਨਰਕ ਹੀ ਬਣਿਆ ਰਹੇਗਾ। ਨਰਕ ਤੇ ਸਵਰਗ ਦੁਖ-ਸੁਖ ਨੂੰ ਕਹਿੰਦੇ ਨੇ:

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥**

*(ਸਲੋਕ ਕਬੀਰ ਜੀ, ਪੰਨਾ 1370)*

ਬਾਜ਼ਾਰ ਤੇ ਕਾਰੋਬਾਰ ਬੇਈਮਾਨੀ ਦਾ ਅਖਾੜਾ ਬਣਿਆ ਹੋਵੇ, ਘਰ ਕਲਹ-ਕਲੇਸ਼ ਦਾ ਅਖਾੜਾ ਬਣਿਆ ਹੋਵੇ ਤੇ ਰਾਜਨੀਤੀ ਜ਼ੁਲਮ ਦਾ ਅਖਾੜਾ ਬਣਿਆ ਹੋਵੇ, ਨਰਕ ਤਾਂ ਹੈ ਹੀ।

ਮਹਾਰਾਜਾ ਰਣਜੀਤ ਸਿੰਘ ਤੇ ਰਾਜਾ ਜਨਕ ਨੇ ਰਾਜ ਸਿੰਘਾਸਨ ਨੂੰ ਰਾਮ ਦਾ ਸਿੰਘਾਸਨ ਬਣਾ ਦਿੱਤਾ, ਪਰਮਾਤਮਾ ਦਾ ਸਿੰਘਾਸਨ। ਇਕ ਇਤਿਹਾਸਕ ਗਾਥਾ ਹੈ—ਮਹਾਰਾਜਾ ਸ਼ਿਕਾਰ ਖੇਡ ਕੇ ਵਾਪਸ ਆ ਰਿਹਾ ਸੀ। ਰਸਤੇ ਵਿਚ ਇਕ ਝੁੱਗੀ ਵਿਚ ਇਕ ਫ਼ਕੀਰ ਆਪਣੇ ਗੋਡਿਆਂ ਵਿਚ ਸਿਰ ਦੇ ਕੇ ਰੋ ਰਿਹਾ ਸੀ। ਮਹਾਰਾਜਾ ਘੋੜੇ ਤੋਂ ਉਤਰੇ; ਦੇਖਿਆ, ਫ਼ਕੀਰ ਵੱਡੀ ਉਮਰ ਦਾ ਹੈ; ਤਰਸ ਆ ਗਿਆ, ਪੁੱਛਿਆ—ਫ਼ਕੀਰਾ! ਰੋ ਕਿਉਂ ਰਿਹਾ ਹੈਂ ? ਉਸ ਫ਼ਕੀਰ ਨੇ ਗੋਡਿਆਂ ਵਿੱਚੋਂ ਸਿਰ ਉੱਚਾ ਨਹੀਂ ਕੀਤਾ ਤੇ ਉਸੇ ਤਰ੍ਹਾਂ ਸਿਰ ਝੁਕਿਆਂ ਹੀ ਬੋਲਿਆ ਕਿ ਰੋਵਾਂ ਨਾ ਤਾਂ ਕੀ ਕਰਾਂ, ਮੁਲਕ ਦਾ ਬਾਦਸ਼ਾਹ ਇਕ ਸਿੱਖ ਹੈ, ਐਸ ਕਰਕੇ ਰੋ ਰਿਹਾ ਹਾਂ। ਮਹਾਰਾਜਾ ਰਣਜੀਤ ਸਿੰਘ ਜੀ ਨੇ ਕਿਹਾ ਕਿ ਮੁਲਕ ਦਾ ਰਾਜਾ ਸਿੱਖ ਹੈ, ਤੈਨੂੰ ਕੀ ਤਕਲੀਫ਼ ਹੈ ? ਕੋਲ ਇਕ ਕੁਰਾਨ ਸ਼ਰੀਫ਼ ਪਈ ਸੀ। ਕਹਿਣ ਲੱਗਾ ਕਿ 20 ਸਾਲ ਵਿਚ ਮੈਂ ਕੁਰਾਨ ਸ਼ਰੀਫ਼ ਦਾ ਟੀਕਾ ਲਿਖਿਆ ਹੈ, ਤਰਜਮਾ ਸ਼ਾਇਰੀ ਵਿਚ ਕੀਤਾ ਹੈ। ਸ਼ਹਿਨਸ਼ਾਹ ਕੋਈ ਮੁਸਲਮਾਨ ਹੁੰਦਾ ਤਾਂ ਮੇਰੀ ਇੱਛਾ ਸੀ ਕਿ ਪੰਜਾਬ ਦੀ ਹਰ ਜਾਮਾ ਮਸਜਿਦ ਵਿਚ ਮੇਰਾ ਇਹ ਟੀਕਾ ਪਹੁੰਚੇ। ਲੋਕਾਂ ਨੂੰ ਕੁਰਾਨ ਸ਼ਰੀਫ਼ ਦੇ ਅਰਥਾਂ ਦਾ ਪਤਾ ਚੱਲੇ। ਪਰ ਕਰਾਂ ਕੀ, ਸ਼ਹਿਨਸ਼ਾਹ ਸਿੱਖ ਹੈ। ਮੇਰੇ ਵਿਚ ਇਤਨੀ ਤੌਫ਼ੀਕ ਨਹੀਂ ਕਿ ਇਤਨੀਆਂ ਕਾਪੀਆਂ ਕਰਾ ਕੇ ਹਰ ਮਸਜਿਦ ਵਿਚ ਪਹੁੰਚਾ ਸਕਾਂ।

ਮਹਾਰਾਜਾ ਰਣਜੀਤ ਸਿੰਘ ਨੇ ਕਿਹਾ ਕਿ ਫ਼ਕੀਰਾ! ਇਹ ਕੁਰਾਨ ਸ਼ਰੀਫ਼ ਮੇਰੇ ਹਵਾਲੇ ਕਰ ਤੇ ਤਿੰਨ ਮਹੀਨੇ ਦੀ ਮੁਹਲਤ ਦੇ। ਮੈਂ ਹਰ ਮਸਜਿਦ ਵਿਚ ਇਸ ਦੀਆਂ ਕਾਪੀਆਂ ਪਹੁੰਚਾ ਦਿਆਂਗਾ। ਫ਼ਕੀਰ ਨੇ ਸਿਰ ਉੱਚਾ ਕੀਤਾ ਤਾਂ ਦੇਖ ਕੇ ਹੈਰਾਨ ਹੋ ਗਿਆ ਕਿ ਮੈਂ ਤਾਂ ਮਹਾਰਾਜਾ ਰਣਜੀਤ ਸਿੰਘ ਨਾਲ ਹੀ ਗੱਲਾਂ ਪਿਆ ਕਰਦਾ ਸੀ। ਫ਼ਕੀਰ ਕੁਰਾਨ ਸ਼ਰੀਫ਼ ਚੁੱਕ ਕੇ ਦੇਣ ਲੱਗਾ ਤੇ ਕਹਿਣ

ਲੱਗਾ ਕਿ ਮੇਰੀ ਇਕ ਸ਼ਰਤ ਹੈ। ਕੀ ? ਮੇਰੇ ਕਹੇ ਹੋਏ ਸ਼ਬਦ ਮੈਨੂੰ ਵਾਪਸ ਕਰ ਦਿਉ। ਮੈਂ ਖ਼ੁਦਾ ਅੱਗੇ ਦੁਆ ਕਰਦਾ ਹਾਂ ਕਿ ਹਰ ਮੁਲਕ ਦਾ ਬਾਦਸ਼ਾਹ ਤੇਰੇ ਵਰਗਾ ਹੋਵੇ। ਇਸੇ ਤਰ੍ਹਾਂ ਦਾ ਹੀ ਰਾਜਾ ਜਨਕ ਸੀ। ਕਿਸੇ ਦੀ ਰਾਜਨੀਤੀ ਤੇ ਰਾਜ ਸਿੰਘਾਸਨ ਪ੍ਰਭੂ ਦਾ ਹੀ ਬਣ ਜਾਂਦਾ ਹੈ।

ਤੋ ਰਾਜ ਸਿੰਘਾਸਨ ਕਲਹ-ਕਲੇਸ਼ ਦੇ ਅਖਾੜੇ ਬਣ ਗਏ। ਵਾਪਾਰ ਬੇਈਮਾਨੀ ਦੇ ਅਖਾੜੇ ਬਣ ਗਏ; ਘਰ ਘਰ ਕਲਹ-ਕਲੇਸ਼ ਦੇ ਅਖਾੜੇ ਬਣ ਗਏ। ਕਬੀਰ ਜੀ ਕਹਿੰਦੇ ਨੇ :

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥**

*(ਸਲੋਕ ਕਬੀਰ ਜੀ, ਪੰਨਾ 1374)*

ਜਿਸ ਘਰ ਵਿਚ ਕਿਸੇ ਭਗਤ, ਗੁਰਮੁਖ ਆਏ ਗਏ ਦੀ ਸੇਵਾ ਨਹੀਂ ਕੀਤੀ ਜਾਂਦੀ ਤੇ ਪ੍ਰਭੂ ਦਾ ਸਿਮਰਨ, ਪ੍ਰਭੂ ਦੀ ਯਾਦ ਅਤੇ ਪ੍ਰਭੂ ਦੀਆਂ ਦਿੱਤੀਆਂ ਦਾਤਾਂ ਦਾ ਧੰਨਵਾਦ ਨਹੀਂ ਕੀਤਾ ਜਾਂਦਾ, ਪ੍ਰਭੂ ਦੀ ਕੀਰਤੀ ਨਹੀਂ ਕੀਤੀ ਜਾਂਦੀ, ਮਤ ਸਮਝਣਾ ਕਿ ਉਥੇ ਮਨੁੱਖ ਰਹਿੰਦੇ ਹਨ। ਨਹੀਂ, ਐਸੇ ਘਰਾਂ ਵਿਚ ਭੂਤ ਹੀ ਵੱਸਦੇ ਹਨ। ਭੂਤਾਂ ਨੂੰ ਲੱਭਣ ਦੀ ਲੋੜ ਹੀ ਨਹੀਂ ਹੈ। ਪਤੀ ਘਰ ਆਇਆ, ਪਤਨੀ ਨੂੰ ਇੰਜ ਮਹਿਸੂਸ ਹੋਇਆ ਕਿ ਘਰ ਭੂਤ ਆ ਗਿਐ। ਕਲਹ-ਕਲੇਸ਼ ਸ਼ੁਰੂ ਕਰ ਦਿੱਤਾ। ਪਤੀ ਨੂੰ ਇੰਜ ਮਹਿਸੂਸ ਹੋਵੇ ਕਿ ਕਿਹੜੀ ਡਾਇਣ ਮੇਰੇ ਮੱਥੇ ਲੱਗੀ ਹੈ। ਇਕ ਨੂੰ ਭੂਤ ਦਿਖਾਈ ਦੇਵੇ, ਇਕ ਨੂੰ ਡਾਇਣ ਦਿਖਾਈ ਦੇਵੇ ਤਾਂ ਨਰਕਾਂ ਵਿਚ ਜਾਣ ਦੀ ਕੀ ਲੋੜ ਹੈ, ਘਰ ਹੀ ਨਰਕ ਹੈ। ਇਵੇਂ ਕਈ ਘਰ ਨਰਕ ਬਣੇ ਹੋਏ ਨੇ।

ਜਿਸ ਦਿਨ ਹਰ ਮਨੁੱਖ ਦਾ ਜੀਵਨ ਮੰਦਿਰ ਹੋ ਜਾਂਦਾ ਹੈ, ਸਾਰੇ ਘਰ, ਸਾਰੇ ਬਾਜ਼ਾਰ ਹਰੀ-ਮੰਦਿਰ ਬਣ ਜਾਂਦੇ ਨੇ। ਸਾਰੇ ਰਾਜਨੀਤੀ ਦੇ ਕੇਂਦਰ ਵੀ ਹਰੀ-ਮੰਦਿਰ ਹੋ ਜਾਂਦੇ ਨੇ :

**ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ ॥੨੭॥੧॥**

*(ਵਾਰ, ਭਾਈ ਗੁਰਦਾਸ ਜੀ)*

ਜਿਤਨੀ ਦੇਰ ਘਰ ਘਰ ਹਰੀ ਦਾ ਮੰਦਿਰ ਨਹੀਂ ਬਣਦਾ ਤੇ ਪ੍ਰਭੂ ਦੀ ਛਾਪ ਦਿਖਾਈ ਨਹੀਂ ਦਿੰਦੀ, ਸੰਸਾਰ ਵਿਚ ਕਲਹ-ਕਲੇਸ਼ ਬਣਿਆ ਰਹੇਗਾ। ਪਰ ਕੀਤਾ ਕੀ ਜਾਏ, ਭਜਨ ਦੀ ਭੁੱਖ ਪ੍ਰਾਕ੍ਰਿਤਕ ਨਹੀਂ ਹੈ, ਭੋਜਨ ਦੀ ਭੁੱਖ ਪ੍ਰਾਕ੍ਰਿਤਕ ਹੈ। ਮੈਂ ਨਾ ਵੀ ਚਾਹਵਾਂ, ਭੁੱਖ ਲੱਗੇਗੀ। ਮੈਂ ਨਾ ਵੀ ਚਾਹਵਾਂ, ਪਾਣੀ ਦੀ ਪਿਆਸ ਲੱਗੇਗੀ। ਪਰ ਮੈਂ ਨਾ ਚਾਹਵਾਂ ਤਾਂ ਭਜਨ ਦੀ ਭੁੱਖ ਪੈਦਾ ਨਹੀਂ ਹੋਵੇਗੀ, ਗੁਰਬਾਣੀ ਦੀ ਭੁੱਖ ਨਹੀਂ ਲੱਗੇਗੀ। ਜਿਸ ਦਿਨ ਸੰਸਾਰ ਬੇ-ਮਾਅਨੀ ਹੋ ਜਾਵੇਗਾ,

ਉਸ ਦਿਨ ਹੀ ਨਿਰੰਕਾਰ ਦੇ ਨਾਮ ਦੀ ਭੁੱਖ ਲੱਗੇਗੀ। ਜਿਸ ਦਿਨ ਪਦਾਰਥ ਤੇ ਧਨ ਸਭ ਕੁਛ ਬੇ-ਮਾਅਨੀ ਹੋ ਜਾਂਦਾ ਹੈ, ਉਸ ਦਿਨ ਨਿਰੰਕਾਰ ਦੀ ਭੁੱਖ ਪੈਦਾ ਹੋ ਜਾਂਦੀ ਹੈ। ਜਿਸ ਦਿਨ ਪਦਾਰਥ ਤੇ ਧਨ ਸਭ ਬੇ-ਮਾਅਨੀ ਹੋ ਜਾਣ, ਉਸ ਦਿਨ ਹੀ ਧਰਮ ਦੀ ਮਹਾਨਤਾ ਦਾ ਪਤਾ ਚੱਲਦਾ ਹੈ ਕਿ ਇਹ ਤਾਂ ਸਭ ਕੁਝ ਲੋੜ ਮਾਤਰ ਸਨ, ਮੈਂ ਤਾਂ ਇਨ੍ਹਾਂ ਦੀ ਖ਼ਾਤਰ ਜੀਵਿਆ ਸੀ। ਇਹ ਸਾਰੇ ਪਦਾਰਥ ਮਨੁੱਖ ਲਈ ਨੇ, ਮਨੁੱਖ ਪਰਮਾਤਮਾ ਲਈ ਹੈ। ਪਰ ਮਨੁੱਖ ਉਲਟਾ ਜੀਅ ਰਿਹਾ ਹੈ। ਪਦਾਰਥ ਮੇਰੇ ਲਈ ਨੇ ਤੇ ਮੈਂ ਪਦਾਰਥਾਂ ਲਈ। ਤੋ ਮਨੁੱਖ ਇਨ੍ਹਾਂ ਵਿਚ ਹੀ ਖਚਿਤ ਹੋ ਕੇ ਆਪਣੀ ਜ਼ਿੰਦਗੀ ਗਵਾ ਬੈਠਦਾ ਹੈ। ਇਸ ਮਨੁੱਖ ਦੇ ਅੰਦਰ ਸਤਿਸੰਗ ਕਰਦਿਆਂ ਇਹ ਪਿਆਸ, ਇਹ ਭੁੱਖ ਪੈਦਾ ਹੋ ਜਾਏ, ਇਹੋ ਹੀ ਸਤਿਸੰਗ ਦਾ ਲਾਭ ਹੈ ਔਰ ਇਸੇ ਲਈ ਕਥਾ ਕੀਰਤਨ ਹੈ ਕਿ ਭਜਨ ਦੀ ਪਿਆਸ ਪੈਦਾ ਹੋਵੇ। ਫਿਰ ਸਤਿਗੁਰੂ ਜੀ ਦੀ ਬਾਣੀ ਫ਼ੁਰਮਾਨ ਕਰਦੀ ਹੈ:

**ਸਾਧਸੰਗਿ ਮਨ ਸੋਵਤ ਜਾਗੇ ॥**
**ਤਬ ਪ੍ਰਭ ਨਾਨਕ ਮੀਠੇ ਲਾਗੇ ॥੪॥** *(ਆਸਾ ਮ: ੫, ਪੰਨਾ 386)*

ਫਿਰ ਵਾਹਿਗੁਰੂ ਆਖਣ ਵਿਚ ਮਿਠਾਸ ਆਉਣ ਲੱਗ ਪੈਂਦੀ ਹੈ। ਫਿਰ ਬਾਣੀ ਪੜ੍ਹਨ ਵਿਚ ਰਸ ਆਉਣ ਲੱਗ ਪੈਂਦਾ ਹੈ। ਫਿਰ ਭਜਨ ਦੀ ਭੁੱਖ ਲੱਗਣੀ ਸ਼ੁਰੂ ਹੋ ਜਾਂਦੀ ਹੈ। ਜਿੰਨੇ ਚਿਰ ਤਕ 'ਵਾਹਿਗੁਰੂ ਵਾਹਿਗੁਰੂ' ਆਖਦਿਆਂ ਰਸ ਨਹੀਂ ਆਇਆ; ਕੀਰਤਨ ਕਰਦਿਆਂ, ਸੁਣਦਿਆਂ ਤੇ ਪਾਠ ਕਰਦਿਆਂ ਰਸ ਪੈਦਾ ਨਹੀਂ ਹੋਇਆ, ਸਮਝ ਲੈਣਾ ਚਾਹੀਦਾ ਹੈ ਕਿ ਅਜੇ ਭੁੱਖ ਨਹੀਂ ਹੈ।

ਕਹਿੰਦੇ ਨੇ—ਪੁਰਾਣੇ ਮਹਾਂਪੁਰਖ ਅਸੀਸ ਦਿਆ ਕਰਦੇ ਸਨ ਕਿ ਪਰਮਾਤਮਾ ਬਖ਼ਸ਼ਿਸ਼ ਕਰੇ, ਸੰਸਾਰ ਤੋਂ ਤੂੰ ਰੱਜ ਜਾਏਂ, ਪਦਾਰਥਾਂ ਤੋਂ ਰੱਜ ਜਾਏਂ, ਔਰ ਪਰਮਾਤਮਾ ਬਖ਼ਸ਼ਿਸ਼ ਕਰੇ ਕਿ ਤੇਰੇ ਅੰਦਰ ਪ੍ਰਭੂ ਦੇ ਭਜਨ ਦੀ ਭੁੱਖ ਪੈਦਾ ਹੋਵੇ।

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥**
**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥**

*(ਸੂਹੀ ਮ: ੧, ਪੰਨੇ 765-66)*

ਇਸ ਸ਼ਬਦ ਦੇ ਚਾਰ ਪਦੇ ਹਨ। ਸ਼ਬਦ ਦੀ ਭੂਮਿਕਾ ਇਸ ਤਰ੍ਹਾਂ ਹੈ—ਧਰਮ ਗੁਣਾਂ 'ਤੇ ਖੜ੍ਹਾ ਹੈ, ਅਧਰਮ ਅਉਗੁਣਾਂ 'ਤੇ ਖੜ੍ਹਾ ਹੈ। ਧਾਰਮਿਕ ਮਨੁੱਖ ਦੀ

ਪਹਿਚਾਣ ਉਸਦੇ ਗੁਣਾਂ ਤੋਂ ਹੁੰਦੀ ਹੈ। ਐਸਾ ਹੋ ਸਕਦਾ ਹੈ ਕਿ ਲਿਬਾਸ ਧਾਰਮਿਕ ਹੈ, ਪਰ ਧਰਮ ਜਿਨ੍ਹਾਂ ਗੁਣਾਂ 'ਤੇ ਖੜ੍ਹਾ ਹੈ, ਉਹ ਨਾ ਹੋਵੇ। ਧੰਨ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਨੇ:

**ਨਾਮ ਬਿਨਾ ਜੇਤਾ ਬਿਉਹਾਰੁ ॥**
**ਜਿਉ ਮਿਰਤਕ ਮਿਥਿਆ ਸੀਗਾਰੁ ॥** *(ਗਉੜੀ ਮ: ੫, ਪੰਨਾ 240)*

ਜਿਵੇਂ ਮੁਰਦਾ ਸ਼ਿੰਗਾਰਿਆ ਹੋਇਆ ਹੈ, ਮੁਰਦੇ ਨੂੰ ਸੋਹਣੇ ਕਪੜੇ ਪਾਏ ਹੋਏ ਨੇ।

ਤੋ ਧਾਰਮਿਕ ਦਿਖਾਈ ਦੇ ਜਾਣਾ ਹੋਰ ਗੱਲ ਹੈ, ਧਾਰਮਿਕ ਹੋ ਜਾਣਾ ਇਕ ਸਾਧਨਾ ਹੈ, ਤਪੱਸਿਆ ਹੈ, ਮਿਹਨਤ ਹੈ। ਧਾਰਮਿਕ ਹੋਣਾ ਗੁਣਾਂ 'ਤੇ ਖੜ੍ਹਾ ਹੈ। ਸਾਰੀ ਦੁਨੀਆ ਦਾ ਲਿਬਾਸ ਅਲੱਗ ਅਲੱਗ ਹੈ। ਲੰਬਾ ਚੋਗ਼ਾ ਹੋਵੇ, ਗਲੇ ਵਿਚ ਕ੍ਰਾਸ ਹੋਵੇ, ਹੱਥ ਵਿਚ ਤਸਬੀ ਹੋਵੇ, ਅਸੀਂ ਕਹਿ ਦਿੰਦੇ ਹਾਂ ਕਿ ਇਹ ਫ਼ਾਦਰ ਹੈ, ਪਾਦਰੀ ਹੈ, ਮਿਸ਼ਨਰੀ ਹੈ। ਵਿਸ਼ੇਸ਼ ਤਰ੍ਹਾਂ ਦੀ ਦਸਤਾਰ ਹੋਵੇ ਔਰ ਹੱਥ ਵਿਚ ਤਸਬੀ ਹੋਵੇ, ਵਿਸ਼ੇਸ਼ ਤਰ੍ਹਾਂ ਦੀ ਦਾੜ੍ਹੀ ਤੇ ਮੁੱਛਾਂ ਹੋਵਣ ਤਾਂ ਕਹਿ ਦਿੰਦੇ ਹਾਂ ਕਿ ਮੌਲਵੀ ਹੈ, ਪੀਰ ਸਾਈਂ ਹੈ, ਧਾਰਮਿਕ ਮਨੁੱਖ ਹੈ। ਭਗਵਾ ਭੇਸ ਦੇਖ ਕੇ ਕਹਿ ਦਿੰਦੇ ਹਾਂ ਕਿ ਬੈਰਾਗੀ ਹੈ, ਉਦਾਸੀ ਹੈ, ਸੰਨਿਆਸੀ ਹੈ, ਜੋਗੀ ਹੈ। ਕੁਝ ਵਿਸ਼ੇਸ਼ ਤਰ੍ਹਾਂ ਦੇ ਲਿਬਾਸ ਦੇਖ ਕੇ ਕਹਿ ਦਿੰਦੇ ਹਾਂ ਕਿ ਗੁਣੀ ਹੈ, ਗਿਆਨੀ ਹੈ, ਸੰਤ ਹੈ, ਧਾਰਮਿਕ ਹੈ। ਤੋ ਸਾਰੀ ਦੁਨੀਆ ਦਾ ਪਹਿਰਾਵਾ ਅਲੱਗ ਅਲੱਗ ਹੈ। ਅਜੋਕੀ ਖੋਜ ਦੇ ਮੁਤਾਬਿਕ ਧਾਰਮਿਕ ਪਹਿਰਾਵੇ ਵਿਚ ਧਾਰਮਿਕ ਮਨੁੱਖ ਦਿਖਾਈ ਦੇਣ ਵਾਲੇ ਮਨੁੱਖ ਬਹੁਤ ਜ਼ਿਆਦਾ ਨੇ, ਪਰ ਧਾਰਮਿਕ ਗੁਣਾਂ ਕਰਕੇ ਕੋਈ ਧਾਰਮਿਕ ਹੋ ਗਿਆ ਹੋਵੇ, ਬਹੁਤ ਥੋੜ੍ਹੇ ਨੇ। *ਸਾਰਕੁਤਾਵਲੀ* ਦਾ ਕਰਤਾ ਇੰਜ ਕਹਿੰਦਾ ਹੈ:

*ਚੰਦਨ ਤਰ ਨਾ ਬਨ ਬਨ ਸਾਧ ਨਾ ਪੁਰ ਪੁਰ ਮਾਹਿ।*

ਚੰਦਨ ਦਾ ਬੂਟਾ ਹੁੰਦਾ ਤਾਂ ਹੈ, ਪਰ ਹਰ ਥਾਂ ਤੇ ਹਰ ਮੁਲਕ ਵਿਚ ਨਹੀਂ ਹੁੰਦਾ। ਸਾਰੀ ਦੁਨੀਆ ਵਿੱਚੋਂ ਚੰਦਨ ਭਾਰਤ ਦੇ ਕਰਨਾਟਕ ਪ੍ਰਾਂਤ ਵਿਚ ਇਕ ਕੋਨੇ ਵਿਚ ਹੁੰਦਾ ਹੈ। ਇਸੇ ਤਰ੍ਹਾਂ ਇਹ ਗਿਆਤ ਵਿਚ ਆਇਆ ਹੈ ਕਿ ਕੇਸਰ ਸਿਰਫ਼ ਕਸ਼ਮੀਰ ਵਿਚ ਯਾ ਸਪੇਨ ਵਿਚ ਹੀ ਹੁੰਦਾ ਹੈ। ਸਾਰੀ ਦੁਨੀਆ ਵਿਚ ਹੋਰ ਕਿਧਰੇ ਵੀ ਨਹੀਂ ਹੁੰਦਾ। ਕਸ਼ਮੀਰ ਵਿਚ ਕੋਈ 100 ਏਕੜ ਦੇ ਕਰੀਬ ਧਰਤੀ ਦੇ ਟੁਕੜੇ, ਪੰਪੋਸ਼ ਨਾਮੀ ਕਸਬੇ ਵਿਚ ਕੇਸਰ ਪੈਦਾ ਹੁੰਦਾ ਹੈ। ਹੁੰਦੇ ਤਾਂ ਸੰਤ ਤੇ ਫ਼ਕੀਰ ਵੀ ਨੇ, ਪਰ ਟਾਵੇਂ ਟਾਵੇਂ। ਧਾਰਮਿਕ ਲੋਕ ਹਰ ਸ਼ਹਿਰ ਵਿਚ ਨਹੀਂ ਹੁੰਦੇ। ਹਰ ਸ਼ਹਿਰ ਵਿਚ ਕਈ ਕਈ ਧਾਰਮਿਕ ਮੰਦਿਰ ਨੇ, ਚਰਚ, ਗੁਰਦੁਆਰੇ, ਮਸਜਿਦਾਂ ਨੇ। ਜ਼ਮੀਨ ਉੱਤੇ ਧਾਰਮਿਕ ਮੰਦਿਰ ਬਣਾ ਦੇਣੇ ਹੋਰ ਗੱਲ ਹੈ, ਪਰ ਜੀਵਨ

ਨੂੰ ਧਾਰਮਿਕ ਮੰਦਿਰ ਬਣਾ ਦੇਣਾ ਤਾਂ ਕੇਵਲ ਸਾਧਨਾ ਤਪੱਸਿਆ 'ਤੇ ਖੜ੍ਹਾ ਹੈ।

ਜ਼ਮੀਨ ਦੇ ਉੱਤੇ ਇਕ ਧਾਰਮਿਕ ਮੰਦਿਰ ਬਣਾ ਦੇਣਾ ਇਕ ਸੇਵਾ ਹੈ, ਪਰ ਜੀਵਨ ਨੂੰ ਧਾਰਮਿਕ ਮੰਦਿਰ ਬਣਾ ਦੇਣਾ ਬੜਾ ਕਠਿਨ ਹੈ। ਜਿਹੜੇ ਮਨੁੱਖ ਧਾਰਮਿਕ ਦਿਖਾਈ ਦਿੰਦੇ ਹਨ, ਜ਼ਰੂਰੀ ਨਹੀਂ ਉਹ ਧਾਰਮਿਕ ਹੋਣ। ਧਰਮ ਦੀ ਵਿਆਖਿਆ ਕਰਨ ਵਾਲਿਆਂ ਨੂੰ ਵੀ 'ਧਾਰਮਿਕ ਅਨੁਭਵੀ ਪੁਰਸ਼ਾਂ ਨੇ, ਗ਼ਾਲਿਬਨ ਤਿੰਨਾਂ ਹਿੱਸਿਆਂ ਵਿਚ ਵੰਡਿਆ ਹੈ :

(1) **ਅਵਤਾਰੀ ਪੁਰਸ਼, ਪੈਗ਼ੰਬਰ :** ਜਿਨ੍ਹਾਂ ਕੋਲ ਜਨਮ ਤੋਂ ਹੀ ਈਸ਼ਵਰੀ ਬੋਲ ਨੇ, ਇਸ ਨੂੰ ਇਲਹਾਮ ਵੀ ਕਹਿੰਦੇ ਨੇ, ਰੱਬੀ ਕਲਾਮ (ਖ਼ਸਮ ਦੀ ਬਾਣੀ); ਜਿਨ੍ਹਾਂ ਪਾਸ ਇਸ ਤਰ੍ਹਾਂ ਦੇ ਰੱਬੀ ਪੈਗ਼ਾਮ ਹੁੰਦੇ ਨੇ, ਉਨ੍ਹਾਂ ਨੂੰ ਪੈਗ਼ੰਬਰ ਕਹਿੰਦੇ ਨੇ, ਉਨ੍ਹਾਂ ਨੂੰ ਅਵਤਾਰ, ਗੁਰੂ ਕਹਿੰਦੇ ਨੇ।

(2) ਦੂਸਰੀ ਸ਼੍ਰੇਣੀ ਵਿਚ ਉਹ ਮਨੁੱਖ ਆ ਜਾਂਦੇ ਨੇ, ਜਿਨ੍ਹਾਂ ਨੇ ਈਸ਼ਵਰ ਨੂੰ ਜਾਣਿਆ ਹੈ ਅਤੇ ਜਣਾਉਣ ਦੀ ਕੋਸ਼ਿਸ਼ ਕਰਦੇ ਨੇ, ਸਮਝਿਆ ਤੇ ਸਮਝਾਉਣ ਦੀ ਕੋਸ਼ਿਸ਼ ਕਰਦੇ ਨੇ। ਇਸ ਦੇ ਵੀ ਅੱਗੋਂ ਦੋ ਭਾਗ ਕਰਦੇ ਨੇ :

(ੳ) ਕੁਛ ਜਾਣਿਆ ਤਾਂ ਹੈ, ਪਰ ਜਣਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਕਿਉਂਕਿ ਭੋਜਨ ਤਾਂ ਉਨ੍ਹਾਂ ਪਾਸ ਬਹੁਤ ਸੀ, ਭੋਜਨ ਨੂੰ ਵੰਡ ਸਕਣ, ਭਾਂਡੇ ਨਹੀਂ ਸਨ, ਭਾਸ਼ਾਵਾਂ ਦਾ ਗਿਆਨ ਨਹੀਂ ਸੀ।

(ਅ) ਦੂਜਾ ਤਬਕਾ ਚੁੱਪ ਰਹਿ ਗਿਆ, ਕਿਉਂਕਿ ਗੱਲ ਹਜ਼ਮ ਨਹੀਂ ਹੋਵੇਗੀ, ਕਿਸੇ ਨੂੰ।

ਸਾਹਿਬ ਫ਼ੁਰਮਾਉਂਦੇ ਨੇ :

**ਸਾਧ ਕੈ ਸੰਗਿ ਨਹੀ ਕਛੁ ਘਾਲ ॥**
**ਦਰਸਨੁ ਭੇਟਤ ਹੋਤ ਨਿਹਾਲ ॥** *(ਗਉੜੀ ਸੁਖਮਨੀ ਮ: ੫, ਪੰਨਾ 272)*

ਜਲਿਆ ਹੋਇਆ ਦੀਪਕ ਹੋਵੇ, ਉਸ ਕੋਲੋਂ ਰੌਸ਼ਨੀ ਮੰਗਣੀ ਨਹੀਂ ਪੈਂਦੀ, ਆਪੇ ਹੀ ਮਿਲਦੀ ਹੈ। ਹਿਮਾਲਿਆ ਪਹਾੜ ਕੋਲ ਚਲੇ ਜਾਈਏ, ਠੰਡ ਮੰਗਣੀ ਨਹੀਂ ਪੈਂਦੀ, ਆਪੇ ਹੀ ਮਿਲਦੀ ਹੈ। ਰੱਬ ਨਾਲ ਜੁੜੀ ਹੋਈ ਆਤਮਾ ਕੋਲ ਬੈਠ ਜਾਈਏ, ਅਗਰ ਕੋਈ ਸਾਧਿਕ ਹੈ ਯਾ ਤਾਰਕਿਕ ਹੈ, ਉਸਦਾ ਮਨ ਆਪਣੇ ਆਪ ਪ੍ਰਭਾਵਿਤ ਹੋ ਜਾਏਗਾ।

ਹਰ ਮਨੁੱਖ ਦਾ ਆਪਣਾ ਆਭਾ-ਮੰਡਲ ਹੁੰਦਾ ਹੈ। ਅਵਤਾਰਾਂ ਦੇ ਪਿੱਛੇ ਜੋ ਰੌਸ਼ਨੀ ਦੇਖਦੇ ਹੋ, ਉਸਨੂੰ ਆਭਾ-ਮੰਡਲ ਕਹਿੰਦੇ ਨੇ। ਇਹ ਆਭਾ-ਮੰਡਲ ਕਿਸੇ ਦਾ ਇਕ ਮੀਲ ਤਕ, ਕਿਸੇ ਦਾ ਦਸ ਮੀਲ ਤਕ ਵੀ ਪ੍ਰਭਾਵਿਤ ਕਰਦਾ ਹੈ। ਇਸ ਵਾਸਤੇ ਕਬੀਰ ਨੂੰ ਕਹਿਣਾ ਪਿਆ :

**ਕਬੀਰ ਸੂਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥**
**ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥੧੧੦॥**

*(ਸਲੋਕ ਕਬੀਰ ਜੀ, ਪੰਨਾ 1370)*

ਅਗਰ ਇਕ ਵੀ ਇਸ ਤਰ੍ਹਾਂ ਦਾ ਮਨੁੱਖ, ਜੋ ਪਰਮਾਤਮਾ ਨਾਲ ਜੁੜਿਆ ਹੋਇਆ ਹੋਵੇ ਤਾਂ ਸਾਰੇ ਸ਼ਹਿਰ ਦੀ ਫ਼ਿਜ਼ਾ ਧਾਰਮਿਕ ਬਣੀ ਰਹਿੰਦੀ ਹੈ। ਪਰ ਕੀਤਾ ਕੀ ਜਾਏ—'ਚੰਦਨ ਤਰ ਨਾ ਬਨ ਬਨ ਸਾਧ ਨਾ ਪੁਰ ਪੁਰ ਮਾਹਿ।' ਇਸ ਤਰ੍ਹਾਂ ਦਾ ਸਾਧੂ ਸੰਤ ਅਤਰ ਸਿੰਘ ਜੈਸਾ ਕਦੀ ਕਦਾਈਂ ਆਉਂਦਾ ਹੈ। ਘੁੰਮਦੇ ਬਥੇਰੇ ਨੇ। ਸੰਤ ਅਤਰ ਸਿੰਘ ਜੀ ਭਾਵੇਂ ਅਨਪੜ੍ਹ ਸਨ, ਲੇਕਿਨ ਜੋ ਉਨ੍ਹਾਂ ਕੋਲ ਬੈਠਦੇ ਸਨ, ਉਨ੍ਹਾਂ ਨੂੰ ਪ੍ਰੇਰਨਾ ਮਿਲਦੀ ਸੀ।

ਦੂਜੀ ਸ਼੍ਰੇਣੀ ਵਿਚ ਹੋਰ ਤਬਕਾ ਵੀ ਆ ਜਾਂਦਾ ਹੈ। ਜਾਣਿਆ ਹੈ, ਰੰਗ ਮਾਣਿਆ ਹੈ, ਪਰ ਜਣਾਇਆ ਨਹੀਂ। ਜਣਾਉਣ ਦੀ ਕੋਸ਼ਿਸ ਇਸ ਵਾਸਤੇ ਨਹੀਂ ਕੀਤੀ ਕਿ ਦੁਨੀਆ ਨੂੰ ਹਜ਼ਮ ਨਹੀਂ ਹੋਵੇਗੀ, ਪਚੇਗੀ ਨਹੀਂ। ਮਨਸੂਰ ਨੇ ਸੱਚਾਈ ਬਿਆਨ ਕਰ ਦਿੱਤੀ, ਸੂਲੀ 'ਤੇ ਚੜ੍ਹਾਅ ਦਿੱਤਾ ਗਿਆ। ਗੱਲ ਪੂਰੀ ਕਹਿ ਦਿੱਤੀ ਸਰਮਦ ਨੇ, ਦਿੱਲੀ ਦੇ ਲਾਲ ਕਿਲ੍ਹੇ ਵਿਚ ਔਰੰਗਜ਼ੇਬ ਨੇ ਕਤਲ ਕਰ ਦਿੱਤਾ। ਸ਼ਮਸ ਤਬਰੇਜ਼ ਨੇ ਸੱਚ ਕਹਿ ਦਿੱਤਾ, ਮੁਲਤਾਨ ਵਿਚ ਨਵਾਬ ਨੇ ਪੁੱਠੀ ਖੱਲ ਲੁਹਾ ਕੇ ਮਾਰ ਦਿੱਤਾ। ਗੱਲ ਪੂਰੀ ਆਖ ਦਿੱਤੀ ਗੁਰੂ ਨਾਨਕ ਨੇ, ਲੋਕਾਂ ਭੂਤਨਾ ਤੇ ਬੇਤਾਲਾ ਆਖ ਦਿੱਤਾ। ਪੱਥਰ ਵੀ ਮਾਰੇ। ਗੱਲ ਪੂਰੀ ਆਖ ਦਿੱਤੀ ਗੁਰੂ ਅਰਜਨ ਦੇਵ ਜੀ ਨੇ, ਸਿੰਘਾਸਨ ਤੋਂ ਉਤਾਰ ਕੇ ਤੱਤੀ ਲੋਹ 'ਤੇ ਬਿਠਾ ਦਿੱਤਾ। ਗੁਰੂ ਤੇਗ਼ ਬਹਾਦਰ ਸਾਹਿਬ ਪਿੰਜਰੇ ਵਿਚ ਬੰਦ ਨੇ। ਦਸਮ ਪਿਤਾ ਦੀ ਬਹੁਤ ਸਾਰੀ ਜ਼ਿੰਦਗੀ ਠੋਕਰਾਂ ਵਿਚ ਬਤੀਤ ਹੋਈ, ਸੰਘਰਸ਼ ਵਿਚ ਬਤੀਤ ਹੋਈ। ਈਸਾ ਸੂਲੀ 'ਤੇ ਟੰਗਿਆ ਹੋਇਆ ਹੈ। ਮੁਹੰਮਦ ਸਾਹਿਬ ਦੇ ਬਦਰ ਦੀ ਲੜਾਈ ਵਿਚ ਦੋ ਦੰਦ ਤੋੜ ਦਿੱਤੇ। ਕਸੂਰ ? ਕਿਉਂਕਿ ਸੱਚਾਈ ਬਿਆਨ ਕਰ ਦਿੱਤੀ। ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਦੇ ਕੇ ਮਾਰ ਦਿੱਤਾ ਗਿਆ, ਉਸ ਨੇ ਗੱਲ ਪੂਰੀ ਆਖ ਦਿੱਤੀ ਸੀ।

ਉਨ੍ਹਾਂ ਦਿਨਾਂ ਵਿਚ ਯੂਨਾਨ ਦੇ ਏਥਨਜ਼ ਸ਼ਹਿਰ ਵਿਚ ਸਜ਼ਾਏ ਮੌਤ ਦਾ ਢੰਗ ਸੀ—ਜ਼ਹਿਰ ਦਾ ਪਿਆਲਾ ਪਿਲਾਉਣਾ। ਜੱਲਾਦ ਨੇ ਜ਼ਹਿਰ ਦਾ ਪਿਆਲਾ ਤਿਆਰ ਕੀਤਾ, ਸੁਕਰਾਤ ਨੂੰ ਫੜਾ ਦਿੱਤਾ। ਮੁਨਸਫ਼ ਸਾਹਮਣੇ ਖੜ੍ਹਾ ਸੀ, ਜੱਜ ਵੀ ਸਾਹਮਣੇ ਖੜ੍ਹਾ ਸੀ, ਜਿਸ ਨੇ ਸਜ਼ਾਇ ਮੌਤ ਦਾ ਫ਼ੈਸਲਾ ਸੁਣਾਇਆ, ਉਸਦੇ ਸਾਹਮਣੇ ਦੇਣਾ ਸੀ।

ਮੁਨਸਫ਼ ਸੁਕਰਾਤ ਨੂੰ ਕਹਿਣ ਲੱਗਾ, "ਸੁਕਰਾਤ ! ਕਾਨੂੰਨ ਦੀ ਇਕ ਮਦ

ਐਸੀ ਵੀ ਹੈ ਕਿ ਮੈਂ ਤੈਨੂੰ ਛੋੜ ਸਕਦਾ ਹਾਂ। ਇਕ ਸ਼ਰਤ ਹੈ ਜੇ ਤੂੰ ਕਬੂਲ ਕਰੇਂ ਤਾਂ ਮੈਂ ਤੈਨੂੰ ਛੋੜ ਸਕਦਾ ਹਾਂ।"

"ਕੀ ?"

"ਤੂੰ ਏਥਨਜ਼ ਛੱਡ ਕੇ, ਯੂਨਾਨ ਛੱਡ ਕੇ ਚਲਾ ਜਾ, ਕਿਸੇ ਹੋਰ ਮੁਲਕ ਵਿਚ ਚਲਾ ਜਾ। ਤੂੰ ਆਪਣਾ ਸਾਜ਼ੋ-ਸਾਮਾਨ ਵੀ ਲੱਦ ਕੇ ਲੈ ਜਾ ਸਕਦਾ ਹੈਂ, ਆਪਣੇ ਪਰਿਵਾਰ ਨੂੰ ਵੀ ਲੈ ਜਾ।"

ਸੁਕਰਾਤ ਕਹਿਣ ਲੱਗਾ, "ਮੈਂ ਇਹ ਨਹੀਂ ਕਰ ਸਕਦਾ। ਮੈਂ ਏਥਨਜ਼ ਤੇ ਗ੍ਰੀਸ (ਯੂਨਾਨ) ਨਹੀਂ ਛੱਡ ਸਕਦਾ।"

ਮੁਨਸਫ਼ ਕਹਿੰਦਾ ਹੈ ਕਿ ਸੁਕਰਾਤ, ਸਜ਼ਾਏ ਮੌਤ ਤੋਂ ਬਚ ਜਾਏਂਗਾ, ਜੱਜ ਉਸ ਨੂੰ ਕਹਿੰਦਾ ਕਿ ਸੁਕਰਾਤ, ਮੌਤ ਤੋਂ ਬਚ ਜਾਏਂਗਾ।

ਤੇ ਸੁਕਰਾਤ ਕਹਿਣ ਲੱਗਾ ਕਿ ਨਹੀਂ ਬਚਾਂਗਾ। ਐ ਮੁਨਸਫ਼ ! ਏਥਨਜ਼ (ਯੂਨਾਨ) ਜੈਸੇ ਹੀ ਮਨੁੱਖ ਦੂਜਿਆਂ ਮੁਲਕਾਂ ਵਿਚ ਵੀ ਹੋਣਗੇ। ਜੋ ਕੁਛ ਮੈਂ ਬੋਲਿਆ ਹੈ, ਆਪਣੇ ਹੀ ਮੁਲਕ ਦੇ ਵਾਸੀਆਂ ਨੂੰ ਹਜ਼ਮ ਨਹੀਂ ਹੋਇਆ, ਪਰਦੇਸ ਵਿਚ ਲੋਕਾਂ ਨੂੰ ਕਿਥੇ ਹਜ਼ਮ ਹੋਣਾ ਹੈ। ਆਪਣੇ ਹੀ ਮੈਨੂੰ ਜ਼ਹਿਰ ਦਾ ਪਿਆਲਾ ਪਿਲਾ ਰਹੇ ਨੇ, ਕਿਉਂਕਿ ਮੈਂ ਸੱਚਾਈ ਬਿਆਨ ਕੀਤੀ ਹੈ, ਪਰਦੇਸ ਵਿਚ ਮੈਨੂੰ ਅੰਮ੍ਰਿਤ ਨਹੀਂ ਪਿਲਾਉਣਗੇ।

ਸੁਕਰਾਤ ਇੱਕੋ ਘੁੱਟ ਵਿਚ ਜ਼ਹਿਰ ਦਾ ਪਿਆਲਾ ਪੀ ਗਿਆ। ਇਤਨੇ ਉੱਚੇ ਦਾਰਸ਼ਨਿਕ ਤੇ ਸਤਿਵਾਦੀ ਨੂੰ ਜ਼ਹਿਰ ਦਾ ਪਿਆਲਾ ਦੇ ਕੇ ਮਾਰਿਆ ਗਿਆ। ਜਿਹੜੇ ਬੜੇ ਬੜੇ ਸੰਤ ਭਾਰਤ ਵਿਚ ਪੂਜੇ ਜਾ ਰਹੇ ਨੇ, ਉਨ੍ਹਾਂ ਦੀ ਬੜੀ ਪ੍ਰਤਿਸ਼ਠਾ ਹੈ, ਪਰ ਸੱਚ ਕਹਿਣ ਦੀ ਨਾ ਉਨ੍ਹਾਂ ਪਾਸ ਹਿੰਮਤ ਹੈ, ਨਾ ਤੌਫ਼ੀਕ ਹੈ, ਨਾ ਸੱਚ ਕਹਿ ਹੀ ਸਕਦੇ ਨੇ। ਸੱਚ ਉਦੋਂ ਵੀ ਜਗਤ ਨੂੰ ਹਜ਼ਮ ਨਹੀਂ ਸੀ ਹੁੰਦਾ, ਅੱਜ ਵੀ ਨਹੀਂ ਹੁੰਦਾ, ਹਾਜ਼ਮਾ ਅੱਜ ਵੀ ਕਮਜ਼ੋਰ ਹੈ।

ਸਾਈਂ ਬੁੱਲ੍ਹੇ ਸ਼ਾਹ ਕਹਿੰਦਾ ਹੈ ਕਿ ਸੱਚਾਈ ਮੈਂ ਆਖਾਂਗਾ, ਪਰ ਅੱਧੀ ਆਖਾਂਗਾ, ਪੂਰੀ ਸੱਚਾਈ ਨਹੀਂ ਆਖਾਂਗਾ। ਅੱਧੀ ਸੱਚਾਈ ਝੂਠ ਤੋਂ ਵੀ ਭੈੜੀ ਹੁੰਦੀ ਹੈ। ਸੱਚਾਈ ਆਪਣੇ ਆਪ ਵਿਚ ਪੂਰੀ ਹੁੰਦੀ ਹੈ। ਬੁੱਲ੍ਹੇ ਸ਼ਾਹ, ਤੂੰ ਪੂਰੀ ਸੱਚਾਈ ਕਿਉਂ ਨਹੀਂ ਆਖੇਂਗਾ ? ਕਹਿੰਦਾ ਹੈ :

*ਇਕ ਵਾਜਬ ਸ਼ਰਤ ਅਦਬ ਦੀ ਹੈ,*
*ਹਰ ਹਰ ਵਿਚ ਸੂਰਤ ਰੱਬ ਦੀ ਹੈ।*

ਇਸਲਾਮ ਹਰ ਉਸ ਨੂੰ ਕਾਫ਼ਿਰ ਕਹਿੰਦਾ ਹੈ, ਜੋ ਇਸਲਾਮ ਦੇ ਝੰਡੇ ਥੱਲੇ ਨਹੀਂ ਆਇਆ। ਪਰ ਬੁੱਲ੍ਹੇ ਸ਼ਾਹ ਕਹਿੰਦਾ ਹੈ ਕਿ ਮੈਂ ਨਹੀਂ ਕਹਿੰਦਾ :

*ਜੇ ਜ਼ਾਹਰ ਕਰਾਂ ਇਸਰਾਰ ਤਾਈਂ,*
*ਸਾਰੇ ਭੁਲ ਜਾਵਣ ਤਕਰਾਰ ਤਾਈਂ,*
*ਫਿਰ ਮਾਰਨ ਬੁਲ੍ਹੇ ਯਾਰ ਤਾਈਂ,*
*ਇਥੇ ਗੁਪਤੀ ਬਾਤ ਸੁਖੇਂਦੀ ਹੈ।*

ਫਿਰ ਬੁੱਲ੍ਹੇ ਦੀ ਖ਼ੈਰ ਕੋਈ ਨਹੀਂ, ਮਾਰ ਪੈਣੀ ਹੈ। ਸੋ, ਆਪਾਂ ਨਹੀਂ ਬੋਲਦੇ, ਚੁੱਪ ਹੀ ਚੰਗੀ ਹੈ, ਨਹੀਂ ਕਹਿੰਦੇ ਕੁਝ।

ਤੋ ਜਾਣਿਐ ਪਰਮਾਤਮਾ ਨੂੰ, ਪਰ ਜਣਾਇਆ ਨਹੀਂ। ਇਸ ਕਰਕੇ ਕਿ ਜਗਤ ਨੂੰ ਗੱਲ ਪਚਣੀ ਨਹੀਂ। ਕੀ ਹੋਇਆ ਜੇ ਕ੍ਰੋੜਾਂ ਵਿੱਚੋਂ ਇਕ-ਅੱਧ ਨੂੰ ਪਚ ਵੀ ਗਈ, ਤੋ ਬੁੱਲ੍ਹੇ ਸ਼ਾਹ ਚੁੱਪ ਰਹਿ ਗਏ।

ਤੋ ਅਵਤਾਰਾਂ ਤੋਂ ਬਾਦ ਜਿਹੜੀ ਦੂਜੀ ਸ਼੍ਰੇਣੀ ਹੈ, ਇਸ ਵਿਚ ਕਈ ਤਰ੍ਹਾਂ ਦੇ ਪੁਰਸ਼ ਨੇ :

(1) ਜਾਣਿਆ ਹੈ, ਜਣਾ ਨਹੀਂ ਸਕੇ; ਕਿਉਂਕਿ ਸ਼ੈਲੀ ਨਹੀਂ ਸੀ, ਸ਼ਬਦਾਵਲੀ ਨਹੀਂ, ਅੱਖਰ ਨਹੀਂ, ਅਲਫ਼ਾਜ਼ ਨਹੀਂ, ਤਰਜ਼ੇ-ਬਿਆਨੀ ਨਹੀਂ ਸੀ।
(2) ਦੂਜਾ ਤਬਕਾ ਚੁੱਪ ਰਹਿ ਗਿਆ, ਕਿਉਂਕਿ ਗੱਲ ਹਜ਼ਮ ਨਹੀਂ ਹੋਵੇਗੀ ਕਿਸੇ ਨੂੰ।
(3) ਤੀਜਾ ਤਬਕਾ—ਜਾਣਿਆ ਤੇ ਜਣਾਉਣ ਦਾ ਯਤਨ ਕੀਤਾ, ਫਿਰ ਜੋ ਕੁਛ ਹੁੰਦਾ ਹੈ, ਹੁੰਦਾ ਰਹੇ।

ਭਗਤ ਕਬੀਰ ਜੀ ਨੂੰ ਰੱਸੀਆਂ ਨਾਲ ਬੰਨ੍ਹ ਕੇ ਗੰਗਾ ਵਿਚ ਸੁੱਟਿਆ ਗਿਆ ਤੇ ਡੋਬਣ ਦੀ ਕੋਸ਼ਿਸ਼ ਕੀਤੀ ਗਈ, ਹਾਥੀ ਥੱਲੇ ਕੁੱਚਲਣ ਦੀ ਕੋਸ਼ਿਸ਼ ਕੀਤੀ ਗਈ। ਜੇਲ੍ਹ ਵਿਚ ਪਾਇਆ ਗਿਆ। ਕਸੂਰ ? ਕਸੂਰ ਇਹ ਕਿ ਬੇਕਸੂਰ। ਬੇਕਸੂਰ ਹੋਣਾ ਵੀ ਕਸੂਰਵਾਰਾਂ ਦੀ ਮਹਿਫ਼ਿਲ ਵਿਚ ਕਸੂਰ ਬਣ ਜਾਂਦਾ ਹੈ। ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਨੇ :

*ਗ਼ਲਤੁਲ ਆਮ ਸਹੀ...।*

ਬਹੁ-ਗਿਣਤੀ ਵਿਚ ਲੋਕੀਂ ਭਾਵੇਂ ਗ਼ਲਤ ਹੀ ਹੋਵਣ, ਫਿਰ ਵੀ ਸਹੀ ਸਮਝੇ ਜਾਣਗੇ। 99 ਆਦਮੀ ਗ਼ਲਤ ਹੋਵਣ, ਇਕ ਸਹੀ ਹੋਵੇ, ਉਨ੍ਹਾਂ ਸਾਰਿਆਂ ਨੇ ਇਕ ਨੂੰ ਗ਼ਲਤ ਸਾਬਤ ਕਰ ਦੇਣਾ ਹੈ। ਆਮ ਲੋਕਾਂ ਕੋਲ ਦਲੀਲ ਹੋਵੇਗੀ ਕਿ ਇਤਨੇ ਗ਼ਲਤ ਥੋੜ੍ਹੇ ਹੋ ਸਕਦੇ ਨੇ। ਇਹ ਭੀੜ ਗ਼ਲਤ ਥੋੜ੍ਹੀ ਹੋ ਸਕਦੀ ਹੈ। ਪਰ ਭੀੜ ਹਮੇਸ਼ਾ ਗ਼ਲਤ ਹੁੰਦੀ ਹੈ, ਭੀੜ ਕਦੀ ਸਹੀ ਨਹੀਂ ਹੁੰਦੀ; ਭੀੜ ਭੇਡਾਂ ਦੀ ਹੁੰਦੀ ਹੈ, ਸ਼ੇਰਾਂ ਦੀ ਭੀੜ ਨਹੀਂ ਹੁੰਦੀ।

ਮਹਾਤਮਾ ਬੁੱਧ ਆਪਣੇ ਚਚੇਰੇ ਭਾਈ ਆਨੰਦ ਨੂੰ, ਜੋ ਉਨ੍ਹਾਂ ਦਾ ਚੇਲਾ ਬਣ ਚੁੱਕਿਆ ਸੀ, ਸਮਝਾਉਂਦਿਆਂ ਕਹਿੰਦੇ ਹਨ ਕਿ ਆਨੰਦ! ਬਹੁਤ ਵੱਡੀ ਭੀੜ ਵਿਚ ਚੰਗੇ ਮਨੁੱਖ ਨਹੀਂ ਹੁੰਦੇ, ਔਰ ਚੰਗੇ ਮਨੁੱਖਾਂ ਦੀ ਕੋਈ ਭੀੜ ਨਹੀਂ ਹੁੰਦੀ। ਚੰਗੇ ਮਨੁੱਖਾਂ ਦੀ ਜ਼ਮੀਨ 'ਤੇ ਕਦੀ ਵੀ ਭੀੜ ਨਹੀਂ ਹੁੰਦੀ। ਐ ਆਨੰਦ! ਪਹਾੜਾਂ ਵਿੱਚੋਂ ਗੀਟੀਆਂ ਬਹੁਤ ਨਿਕਲਦੀਆਂ ਹਨ, ਪਰ ਹੀਰੇ ਬਹੁਤ ਘੱਟ ਤੇ ਟਾਵੇਂ ਟਾਵੇਂ ਹੁੰਦੇ ਹਨ। ਭੀੜ ਹਮੇਸ਼ਾ ਗ਼ਲਤ ਹੁੰਦੀ ਹੈ। 'ਗ਼ਲਤੁਲ ਆਮ ਸਹੀ'—ਸਾਰਾ ਬਨਾਰਸ ਕਹਿੰਦਾ ਹੈ ਕਿ ਕਬੀਰ ਪਾਗਲ ਹੈ:

**ਲੋਗੁ ਕਹੈ ਕਬੀਰੁ ਬਉਰਾਨਾ॥**
**ਕਬੀਰ ਕਾ ਮਰਮੁ ਰਾਮ ਪਹਿਚਾਨਾਂ॥੪॥** *(ਭੈਰਉ ਕਬੀਰ ਜੀ, ਪੰਨਾ 1158)*

ਹੁਣ ਬਨਾਰਸ ਵਾਸੀਆਂ ਨੂੰ ਕੌਣ ਦੱਸੇ ਕਿ ਇੱਕੋ ਹੀ ਤਾਂ ਬੰਦਾ ਹੈ, ਜਿਹੜਾ ਸਿਆਣਾ ਹੈ, ਬਾਕੀ ਤਾਂ ਪਾਗਲਾਂ ਨਾਲ ਸਾਰਾ ਬਨਾਰਸ ਭਰਿਆ ਹੈ। ਪਰ ਕੀਤਾ ਕੀ ਜਾਏ, ਭੀੜ ਪਾਗਲਾਂ ਦੀ ਤੇ ਸਿਆਣਾ ਇਕ। ਫਿਰ ਤਾਕਤ ਵੀ ਤਾਂ ਪਾਗਲਾਂ ਕੋਲ ਹੋਵੇਗੀ। ਇਹੀ ਤਾਂ ਕਾਰਨ ਹੈ ਕਿ ਅਵਤਾਰੀ ਪੁਰਸ਼ ਸੂਲੀ 'ਤੇ ਟੰਗੇ ਹੋਏ ਨੇ, ਕਿਧਰੇ ਤੱਤੀ ਲੋਹ 'ਤੇ ਬਿਠਾਏ ਹੋਏ ਨੇ, ਕਿਧਰੇ ਉਬਲਦੀ ਦੇਗ ਵਿਚ, ਕਿਧਰੇ ਪਿੰਜਰੇ ਵਿਚ, ਕਿਧਰੇ ਦਰ ਦਰ ਦੀਆਂ ਠੋਕਰਾਂ ਖਾ ਰਹੇ ਨੇ।

ਬੇਦੀ ਹੀ ਕਹਿਣ ਲੱਗੇ ਕਿ ਗੁਰੂ ਨਾਨਕ ਭੂਤਨਾ, ਬੇਤਾਲਾ ਤੇ ਕੁਰਾਹੀਆ ਹੈ। ਜੋ ਸਾਰਿਆਂ ਦੇ ਭੂਤਨੇ ਉਤਾਰਨ ਆਇਆ ਹੈ, ਲੋਕੀਂ ਉਸ ਨੂੰ ਹੀ ਕੁਰਾਹੀਆ ਕਹਿੰਦੇ ਨੇ। ਕਾਰਨ? ਬਹੁ-ਗਿਣਤੀ ਹਮੇਸ਼ਾ ਗ਼ਲਤ ਹੁੰਦੀ ਹੈ।

ਡਾਕਟਰ ਰਾਬਿੰਦਰ ਨਾਥ ਟੈਗੋਰ ਆਪਣਾ ਅਨੁਭਵ ਦਰਸਾਉਂਦੇ ਨੇ ਕਿ ਹਰ ਅਵਤਾਰੀ ਪੁਰਸ਼ ਆਪਣੇ ਸਮੇਂ ਤੋਂ 100 ਸਾਲ ਪਹਿਲੋਂ ਪੈਦਾ ਹੁੰਦਾ ਹੈ ਤੇ ਜਦੋਂ ਹੁੰਦਾ ਹੈ ਤਾਂ ਸਮਝਿਆ ਨਹੀਂ ਜਾਂਦਾ ਔਰ ਜਦ ਕਿਧਰੇ ਜਾ ਕੇ ਲੋਕਾਂ ਨੂੰ ਸਮਝ ਆਉਂਦੀ ਹੈ ਤਾਂ ਉਦੋਂ ਉਹ ਹੁੰਦਾ ਨਹੀਂ।

ਆਪਣੇ ਸਮੇਂ ਵਿਚ ਕੋਈ ਅਵਤਾਰ ਸਮਝਿਆ ਨਹੀਂ ਗਿਆ। ਸ੍ਰੀ ਰਾਮ 14 ਸਾਲ ਜੰਗਲਾਂ ਵਿਚ ਘੁੰਮਦੇ ਰਹੇ, ਕ੍ਰਿਸ਼ਨ ਜੀ ਜਨਮ ਹੁੰਦਿਆਂ ਹੀ ਜੇਲ੍ਹ ਵਿਚ, ਕੰਸ ਦੀ ਜੇਲ੍ਹ। ਮਾਂ ਦੇਵਕੀ ਹੈ, ਪਰ ਨਕਲੀ ਬਣੀ ਮਾਂ ਜਸ਼ੋਧਾ ਪਾਲਦੀ ਹੈ। ਪਿਉ ਤਾਂ ਵਾਸੂਦੇਵ ਹੈ, ਪਰ ਨਕਲੀ ਪਿਤਾ ਬਾਬਾ ਨੰਦ ਹੈ। ਰਾਜ ਘਰਾਣੇ ਦਾ ਇਹ ਬੱਚਾ ਗੁੱਜਰ ਪਾਲਦੇ ਨੇ। ਵੱਡਾ ਹੋ ਕੇ ਗਊਆਂ ਚਾਰਦਾ ਹੈ। ਕੋਈ ਵੀ ਅਵਤਾਰ ਆਪਣੇ ਸਮੇਂ ਵਿਚ ਕਬੂਲ ਨਹੀਂ ਹੋਇਆ।

ਜੈਸੇ ਜੈਸੇ ਕਿਸੇ ਅਵਤਾਰ ਬਾਰੇ ਸਮਝ ਵਧਦੀ ਹੈ, ਉਨ੍ਹਾਂ ਦੇ ਬਚਨਾਂ ਨਾਲ ਜੁੜਨਾ ਪੈਂਦਾ ਹੈ, ਇਸ ਵਾਸਤੇ ਧੰਨ ਗੁਰੂ ਨਾਨਕ ਦੇਵ ਜੀ ਨੇ ਆਪਣੀ ਹੋਂਦ ਨੂੰ ਇਕ ਪਾਸੇ ਰੱਖ ਕੇ ਸ਼ਬਦ ਨੂੰ ਅੱਗੇ ਕੀਤਾ:

**ਸਬਦੁ ਗੁਰ ਪੀਰਾ ਗਹਿਰ ਗੰਭੀਰਾ, ਬਿਨੁ ਸਬਦੈ ਜਗੁ ਬਉਰਾਨੰ ॥**

*(ਸੋਰਠਿ ਮ: ੧, ਪੰਨਾ 635)*

ਪਾਰ ਉਤਾਰਾ ਤਾਂ ਸ਼ਬਦ ਨੇ ਕਰਨਾ ਹੈ, ਸਮਝ ਸੂਝ ਤਾਂ ਸ਼ਬਦ ਨੇ ਦੇਣੀ ਹੈ, ਉਹ ਸਦੀਵੀ ਹੈ, ਅਮਰ ਹਸਤੀ ਹੈ।

ਦੂਜੀ ਸ਼੍ਰੇਣੀ ਵਾਲਿਆਂ ਨੇ ਪਰਮਾਤਮਾ ਨੂੰ ਜਾਣਿਆ, ਪਰ ਜਣਾ ਨਹੀਂ ਸਕੇ, ਜਣਾਉਣ ਦੀ ਕੋਸ਼ਿਸ਼ ਨਹੀਂ ਕੀਤੀ, ਕਿਉਂਕਿ ਲੋਕਾਂ ਨੂੰ ਹਜ਼ਮ ਨਹੀਂ ਹੋਣੀ।

ਤੀਜੀ ਸ਼੍ਰੇਣੀ ਵਿਚ ਕਬੀਰ, ਨਾਮਦੇਵ, ਰਵਿਦਾਸ ਜੈਸਿਆਂ ਨੇ ਜਾਣਿਆ ਤੇ ਲੋਕਾਂ ਨੂੰ ਜਣਾਉਣ ਦੀ ਕੋਸ਼ਿਸ਼ ਕੀਤੀ। ਸਮਝਿਆ ਅਤੇ ਸਮਝਾਉਣ ਦੀ ਕੋਸ਼ਿਸ਼ ਕੀਤੀ। ਸਮਝਿਆ ਅਤੇ ਸਮਝਾਉਣ ਦੀ ਕੋਸ਼ਿਸ਼ ਕਰਦੇ ਰਹੇ।

ਪਹਿਲੀ ਸ਼੍ਰੇਣੀ, ਜੋ ਜਨਮ ਤੋਂ ਹੀ ਬ੍ਰਹਮ ਗਿਆਨੀ ਨੇ, ਜਿਨ੍ਹਾਂ ਨੇ ਸੂਝ- ਬੂਝ ਜਗਤ ਨੂੰ ਦੇਣੀ ਹੈ, ਇਸ ਵਿਚ ਅਵਤਾਰੀ ਪੁਰਖ ਨੇ। ਦੂਸਰੀ, ਜੋ ਸਾਧਨਾ ਕਰ ਕਰ ਕੇ ਸੰਤ ਬਣੇ, ਜਾਣਿਆ, ਰਸ ਮਾਣਿਆ ਤੇ ਜਣਾਉਣ ਦੀ ਕੋਸ਼ਿਸ਼ ਕੀਤੀ।

ਅੱਜ ਸਭ ਤੋਂ ਵੱਡੀ ਸ਼੍ਰੇਣੀ ਮੰਦਿਰ, ਮਸਜਿਦ, ਚਰਚ ਤੇ ਗੁਰਦੁਆਰੇ ਦੇ ਅੰਦਰ ਉਨ੍ਹਾਂ ਦੀ ਹੈ, ਜਿਨ੍ਹਾਂ ਨੇ ਜਾਣਿਆ ਤਾਂ ਕੱਖ ਵੀ ਨਹੀਂ; ਪਰ ਜਣਾਉਣ ਦੀ ਕੋਸ਼ਿਸ਼ ਕਰ ਰਹੇ ਨੇ। ਸਮਝਿਆ ਤਾਂ ਕੱਖ ਨਹੀਂ, ਧੂੰਆਂਧਾਰ ਤਕਰੀਰਾਂ ਰਾਹੀਂ ਸਮਝਾਉਣ ਦੀ ਕੋਸ਼ਿਸ਼ ਕਰਦੇ ਨੇ।

ਸਾਰੀ ਦੁਨੀਆ ਦੇ ਧਰਮ ਮੰਦਿਰਾਂ ਵਿਚ, ਚਰਚਾਂ, ਮਸਜਿਦਾਂ, ਮੰਦਿਰਾਂ ਤੇ ਗੁਰਦੁਆਰਿਆਂ ਵਿਚ ਧਰਮ ਦੀ ਵਿਆਖਿਆ ਉਹ ਲੋਕ ਕਰ ਰਹੇ ਨੇ, ਜਿਨ੍ਹਾਂ ਨੇ ਜਾਣਿਆ ਕੁਛ ਨਹੀਂ, ਜਣਾਉਣ ਦੀ ਕੋਸ਼ਿਸ਼ ਕਰ ਰਹੇ ਹਨ, ਸਮਝਿਆ ਕੁਛ ਨਹੀਂ, ਸਮਝਾਉਣ ਦੀ ਕੋਸ਼ਿਸ਼ ਕਰ ਰਹੇ ਨੇ।

ਈਸ਼ਵਰ ਦੀ ਹੋਂਦ ਮਨੁੱਖ ਦੇ ਅੰਦਰ ਇਸ ਤਰ੍ਹਾਂ ਪ੍ਰਗਟ ਹੁੰਦੀ ਹੈ, ਜਿਵੇਂ ਸੂਰਜ ਦੀ ਕਿਰਨ। ਸੂਰਜ ਜਿਵੇਂ ਕਿਰਨਾਂ ਰਾਹੀਂ ਆਪਣਾ ਚਾਨਣਾ ਸੰਸਾਰ ਨੂੰ ਵੰਡਦਾ ਹੈ, ਇਵੇਂ ਪਰਮਾਤਮਾ ਦਾ ਪ੍ਰਕਾਸ਼ ਪਹੁੰਚਦਾ ਹੈ, ਪਰਮਾਤਮਾ ਦੇ ਗੁਣਾਂ ਰਾਹੀਂ। ਗੁਣਾਂ ਕਰਕੇ ਹੀ ਪਤਾ ਚੱਲੇਗਾ :

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥੨੧॥** *(ਜਪੁਜੀ ਸਾਹਿਬ)*

ਚਾਨਣਾ ਸਾਡੇ ਘਰ ਹੋਵੇ ਪਰ ਹੈ ਤਾਂ ਸੂਰਜ ਦਾ; ਗੁਣ ਕੋਈ ਵੀ ਹੋਵੇ, ਹੈ ਤਾਂ ਪਰਮਾਤਮਾ ਦਾ। ਚੂੰਕਿ ਹਰ ਮਨੁੱਖ ਦੇ ਅੰਦਰ ਪਰਮਾਤਮਾ ਹੈ, ਇਸ ਲਈ ਮਨੁੱਖ ਦੇ ਅੰਦਰ ਕੋਈ ਨਾ ਕੋਈ ਗੁਣ ਜ਼ਰੂਰ ਹੈ। ਵੱਡੇ ਤੋਂ ਵੱਡਾ ਡਕੈਤ, ਦੁਸ਼ਟ, ਦੁਰਾਚਾਰੀ ਹੋਵੇ, ਉਸਦੇ ਅੰਦਰ ਵੀ ਕੋਈ ਨਾ ਕੋਈ ਗੁਣ ਹੁੰਦਾ ਹੈ। ਵੱਡੇ ਤੋਂ ਵੱਡਾ ਗੁਰਮੁਖ, ਸਾਧਨਾ ਕਰਨ ਵਾਲਾ ਹੋਵੇ, ਉਸ ਦੇ ਅੰਦਰ ਵੀ ਕੋਈ

ਨਾ ਕੋਈ ਕਮਜ਼ੋਰੀ ਹੁੰਦੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਨੂੰ ਇਕ ਢੰਗ ਦੱਸਦੇ ਹਨ:

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**

*(ਸੂਹੀ ਮ: ੧, ਪੰਨਾ 765)*

ਵਾਸੁਲਾ—ਇਕ ਡੱਬਾ, ਜਿਸ ਵਿਚ ਮੁਗ਼ਲ ਰਾਜ ਦੇ ਕਾਲ ਵਿਚ ਅੱਤਾਰ ਲੋਕ ਅਤਰ (ਸੈਂਟ) ਦੀਆਂ ਸ਼ੀਸ਼ੀਆਂ ਰੱਖ ਕੇ ਗਲੀ ਗਲੀ ਅਤਰ ਵੇਚਦੇ ਸਨ। ਇਹ ਕਨੌਂਜ ਸ਼ਹਿਰ, ਜੋ ਯੂ.ਪੀ. ਪ੍ਰਾਂਤ ਵਿਚ ਹੈ, ਇਥੋਂ ਚੱਲਦੇ ਸਨ। ਇਸ ਸ਼ਹਿਰ ਦੇ ਚਾਰੋਂ ਤਰਫ਼ ਚੰਬੇਲੀ, ਗੁਲਾਬ, ਗੇਂਦਾ ਆਦਿ ਫੁੱਲਾਂ ਦੀ ਖੇਤੀ ਹੁੰਦੀ ਹੈ ਤੇ ਘਰ ਘਰ ਵਿਚ ਅਤਰ (ਸੈਂਟ) ਬਣਦਾ ਹੈ। ਸਾਰੇ ਭਾਰਤ ਵਿਚ ਜਿਤਨਾ ਵੀ ਅਤਰ ਜਾਂਦਾ ਹੈ ਤੇ ਵਿਕਦਾ ਹੈ, ਕਨੌਂਜ ਤੋਂ ਹੀ ਬਾਹਰ ਜਾਂਦਾ ਹੈ। ਉਥੋਂ ਅੱਤਾਰ ਲੋਕ ਅਤਰ ਲੈ ਕੇ, ਇਕ ਡੱਬੇ ਵਿਚ 15-20 ਸ਼ੀਸ਼ੀਆਂ ਪਾ ਕੇ ਗਲੀ ਗਲੀ, ਬਾਜ਼ਾਰ ਬਾਜ਼ਾਰ, ਭਾਰਤ ਦੇ ਅਲਹਿਦਾ ਅਲਹਿਦਾ ਸ਼ਹਿਰਾਂ ਵਿਚ ਵੇਚਦੇ ਨੇ। ਜਿਥੋਂ ਦੀ ਲੰਘਦੇ ਨੇ, ਮਹਿਕ ਹੀ ਮਹਿਕ, ਖ਼ੁਸ਼ਬੂ ਹੀ ਖ਼ੁਸ਼ਬੂ ਫੈਲਦੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ ਕਿ ਹਰ ਮਨੁੱਖ ਦੇ ਅੰਦਰ ਪਰਮਾਤਮਾ ਦੇ ਗੁਣ ਹਨ, ਕੁਛ ਨਾ ਕੁਛ ਸ਼ੀਸ਼ੀਆਂ ਹੁੰਦੀਆਂ ਹਨ। 15-20 ਨਾ ਹੋਣ, 2-3 ਤਾਂ ਜ਼ਰੂਰ ਹੋਣਗੀਆਂ, ਦੋ ਖ਼ੂਬੀਆਂ ਤਾਂ ਹੁੰਦੀਆਂ ਹੀ ਹਨ।

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**
**ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਝ ਕਰੀਜੈ॥** *(ਪੰਨਾ 765)*

ਹੇ ਭਾਈ! ਗੁਣਾਂ ਨਾਲ ਸਾਂਝ ਕਰ ਲਈ। ਸਾਂਝ ਗੁਣਾਂ ਕਰਕੇ ਹੀ ਬਣੇਗੀ, ਅਉਗੁਣਾਂ ਕਰਕੇ ਸਾਂਝ ਕਦੀ ਨਹੀਂ ਬਣਦੀ। ਅਗਰ ਸਾਰੇ ਸੰਸਾਰ ਨੂੰ ਮਿੱਤਰ ਸਮਝਣਾ ਤੇ ਮਿੱਤਰ ਬਣਾਉਣਾ ਹੈ ਤਾਂ ਫਿਰ ਦੂਜੇ ਵਿਚ ਗੁਣ ਦੇਖਣੇ ਪੈਣਗੇ। ਦੋਖ-ਦ੍ਰਿਸ਼ਟੀ ਕਦੇ ਗੁਣ ਨਹੀਂ ਦੇਖਦੀ, ਅਉਗੁਣ ਦੇਖਦੀ ਹੈ, ਔਰ ਉਸ ਦਾ ਆਪਣਾ ਇਕ ਢੰਗ ਹੁੰਦਾ ਹੈ। ਭਗਤ ਕਬੀਰ ਜੀ ਕੋਲ ਦੋਖ-ਦ੍ਰਿਸ਼ਟੀ ਨਹੀਂ ਹੈ, ਬੜੀ ਪਵਿੱਤਰ ਦ੍ਰਿਸ਼ਟੀ ਹੈ, ਫ਼ੁਰਮਾਉਂਦੇ ਨੇ:

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥**

*(ਸਲੋਕ ਕਬੀਰ ਜੀ, ਪੰਨਾ 1364)*

ਸਾਰੇ ਸੰਸਾਰ ਵਿਚ ਜਿਤਨੀ ਵੀ ਮਨੁੱਖਤਾ ਹੈ, ਕਬੀਰ ਜੀ ਕਹਿੰਦੇ ਹਨ ਕਿ ਇਨ੍ਹਾਂ ਸਾਰਿਆਂ ਵਿੱਚੋਂ ਮੈਂ ਹੀ ਬੁਰਾ ਹਾਂ, ਮੈਨੂੰ ਛੱਡ ਕੇ ਸਾਰੇ ਹੀ ਚੰਗੇ ਹਨ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ:

**ਤੋ ਸੋ ਨ ਨਾਥੁ ਅਨਾਥ ਨ ਮੋ ਸਰਿ,**
**ਤੋ ਸੋ ਨ ਦਾਨੀ ਨ ਮੋ ਸੋ ਭਿਖਾਰੀ॥**
**ਮੋ ਸੋ ਨ ਦੀਨ ਦਇਆਲ ਨ ਤੋ ਸਰਿ,**
**ਮੋ ਸੋ ਅਗਿਆਨੁ ਨ ਤੋ ਸੋ ਬਿਚਾਰੀ॥**

ਹੇ ਪ੍ਰਭੂ! ਜ਼ਮੀਨ ਉੱਤੇ ਮੇਰੇ ਜੈਸਾ ਵੀ ਕੋਈ ਅਗਿਆਨੀ ਹੋ ਸਕਦਾ ਹੈ!

**ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ,**

ਜੈਸੇ ਮੈਂ ਪਾਪੀ ਹਾਂ, ਤੇਰੇ ਵਰਗਾ ਪਾਵਨ ਕੋਈ ਨਹੀਂ ਹੈ।

**ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ॥**
**ਮੇਰੇ ਹੈ ਅਵਗੁਨ ਤੂ ਗੁਨ ਸਾਗਰ,**
**ਜਾਤ ਰਸਾਤਲ ਓਟ ਤਿਹਾਰੀ॥੫੨੮॥** *(ਕਬਿੱਤ ਸਵੱਯੇ)*

ਇਸ ਨੂੰ ਕਬੀਰ ਜੀ ਹੀ ਕਹਿੰਦੇ ਹਨ ਕਿ ਅਸੀਂ ਸਾਰਿਆਂ ਤੋਂ ਬੁਰੇ ਹਾਂ, ਸਾਨੂੰ ਛੱਡ ਕੇ ਸਾਰੇ ਹੀ ਚੰਗੇ ਹਨ:

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥**

ਅਗਰ ਕਬੀਰ ਜੀ ਹੀ ਐਸਾ ਕਹਿੰਦੇ ਹਨ ਤਾਂ ਫਿਰ ਇਨ੍ਹਾਂ ਨੂੰ ਸੰਤ ਤੇ ਭਗਤ ਕਹਿਣ ਦੀ ਕੀ ਲੋੜ ਹੈ, ਇਸ ਦੀ ਬਾਣੀ ਪੜ੍ਹਨ ਦੀ ਕੀ ਲੋੜ ਹੈ? ਕਬੀਰ ਸੱਚ ਕਹਿ ਰਿਹਾ ਹੈ, ਔਰ ਭਗਤ ਹੈ, ਸੰਤ ਹੈ। ਆਮ ਸੰਸਾਰੀ ਬੰਦੇ ਦੀ ਤੇ ਭਗਤ ਦੀ ਦ੍ਰਿਸ਼ਟੀ ਅਲੱਗ ਅਲੱਗ ਹੁੰਦੀ ਹੈ। ਸੰਸਾਰੀ ਦੀ ਦੋਖ-ਦ੍ਰਿਸ਼ਟੀ ਹੈ, ਦੂਜੇ ਨੂੰ ਬੜਾ ਗਹਿਰਾਈ ਨਾਲ ਦੇਖਦਾ ਹੈ। ਕਿਸੇ ਦੀ ਖਲੜੀ ਉਧੇੜ ਕੇ ਦੇਖੀਏ ਤਾਂ ਥੱਲਿਉਂ ਤਾਂ ਮਾਸ, ਖ਼ੂਨ, ਮਿੱਝ ਤੇ ਹੱਡੀਆਂ ਹੀ ਦਿਖਾਈ ਦੇਣਗੀਆਂ। ਦੋਖ-ਦ੍ਰਿਸ਼ਟੀ ਵਾਲਾ ਦੂਜੇ ਦੇ ਅਉਗੁਣਾਂ ਨੂੰ ਦੇਖਦਾ ਹੈ। ਪਰ ਹਾਂ, ਮੈਂ ਠੀਕ ਹਾਂ, ਆਪਣੇ ਆਪ ਨੂੰ ਉਪਰੋਂ ਉਪਰੋਂ ਦੇਖਦਾ ਹੈ। ਸੰਤ ਦੂਜਿਆਂ ਨੂੰ ਉਪਰੋਂ ਉਪਰੋਂ ਦੇਖਦਾ ਹੈ, ਔਰ ਉਪਰੋਂ ਉਪਰੋਂ ਹਰ ਬੰਦਾ ਨੇਕ ਹੈ।

ਕਬੀਰ ਜੈਸਾ ਮਨੁੱਖ, ਜਿਸ ਕੋਲ ਦੋਖ-ਦ੍ਰਿਸ਼ਟੀ ਨਹੀਂ ਹੈ, ਉਸ ਨੂੰ ਸਾਰੇ ਹੀ ਨੇਕ ਦਿਖਾਈ ਦਿੰਦੇ ਹਨ। ਪਰ ਆਪਣੇ ਆਪ ਨੂੰ ਗਹਿਰਾ ਦੇਖਦਾ ਹੈ। ਕਈ ਦਫ਼ਾ ਆਪਣੇ ਆਪ ਨੂੰ ਗਹਿਰਾਈ ਨਾਲ ਦੇਖਣ ਵਾਲੇ ਮਨੁੱਖ ਨੂੰ ਤੇ ਸਾਧਨਾ ਕਰਨ ਵਾਲੇ ਮਨੁੱਖ ਨੂੰ ਆਪਣੇ ਪਿਛਲੇ ਕਈ ਜਨਮ ਦਿਖਾਈ ਦੇਣ ਲੱਗ ਪੈਂਦੇ ਹਨ ਤੇ ਕੁਛ ਨਾ ਕੁਛ ਖਾਮੀਆਂ ਤਾਂ ਦਿਖਾਈ ਦੇਣਗੀਆਂ, ਕੋਈ ਨਾ ਕੋਈ ਤਾਂ ਕਮੀ ਦਿਖਾਈ ਦੇਵੇਗੀ। ਜਿਹੜਾ ਜਨਮ ਹੋਇਆ ਹੈ, ਹੋਇਆ ਤਾਂ ਵਾਸ਼ਨਾ ਕਰਕੇ ਹੈ। ਅਗਰ ਵਾਸ਼ਨਾ ਸਮਾਪਤ ਹੋ ਜਾਂਦੀ ਤਾਂ ਜਨਮ ਨਹੀਂ

ਸੀ ਹੋਣਾ। ਸਹਿਜੇ ਸਹਿਜੇ ਮਨੁੱਖ ਦਾ ਸਰੀਰ ਬੁੱਢਾ ਹੁੰਦਾ ਹੈ, ਪਰ ਵਾਸ਼ਨਾ ਖ਼ਤਮ ਨਹੀਂ ਹੁੰਦੀ। ਜੇ ਵਾਸ਼ਨਾ ਬੁੱਢੀ ਹੋ ਜਾਵੇ ਤਾਂ ਅਗਲਾ ਜਨਮ ਵੀ ਨਹੀਂ ਹੁੰਦਾ। ਵਾਸ਼ਨਾ ਸਦਾ ਜਵਾਨ ਰਹਿੰਦੀ ਹੈ। ਹੰਕਾਰ-ਵਾਸ਼ਨਾ, ਲੋਭ-ਵਾਸ਼ਨਾ, ਕਾਮ-ਵਾਸ਼ਨਾ ਹਮੇਸ਼ਾ ਜਵਾਨ ਰਹਿੰਦੀਆਂ ਹਨ, ਸਰੀਰ ਬੁੱਢਾ ਹੋ ਜਾਂਦਾ ਹੈ। ਅਗਰ ਵਾਸ਼ਨਾ ਹੈ, ਤਾਂ ਅਗਲਾ ਜਨਮ ਬਣਾ ਦਿੰਦੀ ਹੈ। ਕਿਸੇ ਮਾਂ-ਬਾਪ ਦੀ ਵਾਸ਼ਨਾ ਦਾ ਸੰਗਮ ਹੋਵੇਗਾ, ਤਾਂ ਉਸ ਸੰਗਮ ਨਾਲ ਫਿਰ ਜਨਮ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਫ਼ੁਰਮਾਨ ਕਰਦੇ ਨੇ :

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ ॥੧੫॥੧॥**

*(ਵਾਰ, ਭਾਈ ਗੁਰਦਾਸ ਜੀ)*

ਕਬੀਰ ਸੱਚ ਕਹਿ ਰਿਹਾ ਹੈ—"ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥" ਕਬੀਰ ਦੂਜਿਆਂ ਨੂੰ ਦੇਖਦਾ ਹੈ ਉਪਰੋਂ ਉਪਰੋਂ, ਪਰ ਆਪਣੇ ਆਪ ਨੂੰ ਗਹਿਰਾ ਦੇਖਦਾ ਹੈ।

ਬਹਾਦਰ ਸ਼ਾਹ ਜ਼ਫ਼ਰ, ਆਖ਼ਰੀ ਮੁਗ਼ਲ ਸਮਰਾਟ, ਫ਼ਕੀਰ ਤਬੀਅਤ ਬੰਦਾ ਸੀ; ਸਾਧਨਾ ਕਰਦਾ ਸੀ, ਹੱਥ ਵਿਚ ਤਸਬੀ ਰੱਖਦਾ ਸੀ। ਤਖ਼ਤ 'ਤੇ ਬੈਠਾ ਵੀ 'ਅੱਲਾ ਹੂ, ਅੱਲਾ ਹੂ' ਕਰਦਾ ਰਹਿੰਦਾ ਸੀ। ਇਸਦਾ ਇਕ ਬੜਾ ਕੀਮਤੀ ਸ਼ੇਅਰ ਹੈ :

*ਜਬ ਲਗ ਨਾ ਥੀ ਅਪਨੇ ਗੁਨਾਹੋਂ ਕੀ ਖ਼ਬਰ,*
*ਦੇਖਤੇ ਥੇ ਦੂਨੀਆ ਕੇ ਐਬੋ ਹੁਨਰ।*
*ਜਬ ਅਪਨੇ ਗੁਨਾਹੋਂ ਪਰ ਪੜੀ ਨਿਗਾਹ,*
*ਜਹਾਨ ਮੇਂ ਕੋਈ ਬੁਰਾ ਨਾ ਰਹਾ।*
*ਜ਼ਫ਼ਰ ਆਦਮੀ ਉਸ ਕੋ ਨਾ ਜਾਨੀਏਗਾ,*
*ਹੋ ਵੁਹ ਕਿਤਨਾ ਹੀ ਆਲਮ ਵ ਫ਼ੱਈਅਜ਼ੋ ਸਖ਼ਾ।*
*ਜਿਸੇ ਐਸ਼ ਮੇਂ ਯਾਦਿ ਖ਼ੁਦਾ ਨਾ ਰਹੀ,*
*ਜਿਸੇ ਤੈਸ਼ ਮੇਂ ਖ਼ੌਫ਼ੇ ਖ਼ੁਦਾ ਨਾ ਰਹਾ।*

ਜਦ ਤਕ ਮੈਂ ਆਪਣੇ ਅੰਦਰ ਝਾਤ ਨਹੀਂ ਮਾਰੀ, ਸਾਰੀ ਦੁਨੀਆ ਹੀ ਗੁਨਾਹਗਾਰ ਦਿਖਾਈ ਦਿੰਦੀ ਸੀ, ਮੂਰਖ ਦਿਖਾਈ ਦਿੰਦੀ ਸੀ; ਜ਼ਾਲਮ, ਬੇਈਮਾਨ, ਦੁਰਾਚਾਰੀ ਦਿਖਾਈ ਦਿੰਦੀ ਸੀ। ਹੁਣ ਜਦ ਮੈਨੂੰ ਆਪਣੇ ਦੋਸ਼ ਦਿਖਾਈ ਦੇਣ ਲੱਗ ਪਏ, ਮੈਨੂੰ ਹੁਣ ਦੁਨੀਆ ਵਿਚ ਕੋਈ ਬੁਰਾ ਦਿਖਾਈ ਨਹੀਂ ਦਿੰਦਾ। ਦੂਜਿਆਂ ਵਿਚ ਗੁਣ ਦੇਖਦਿਆਂ ਦੇਖਦਿਆਂ ਇਕ ਦਿਨ ਪਰਮਾਤਮਾ ਨਾਲ ਸੰਬੰਧ ਜੁੜ ਜਾਂਦਾ ਹੈ। ਇਸੇ ਵਾਸਤੇ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ :

**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥**

*(ਸੂਹੀ ਮ: ੧, ਪੰਨਾ 766)*

ਕਹਿੰਦੇ ਨੇ—ਸ੍ਰੀ ਕ੍ਰਿਸ਼ਨ ਜੀ ਪਾਸ ਜਦ ਕੌਰਵਾਂ-ਪਾਂਡਵਾਂ ਦੇ ਫ਼ੈਸਲੇ ਦਾ ਕੇਸ ਆਇਆ, ਅਰਜੁਨ ਕਹਿਣ ਲੱਗਾ ਕਿ ਤੁਸੀਂ ਸਾਡੇ ਸਖਾ ਹੋ, ਸਾਡਾ ਫ਼ੈਸਲਾ ਕਰਾਉ। ਤੇ ਦੁਰਯੋਧਨ ਨੇ ਕਿਹਾ ਕਿ ਤੁਸੀਂ ਸਾਡੇ ਵੀ ਸਖਾ ਹੋ, ਫ਼ੈਸਲਾ ਕਰੋ। ਕ੍ਰਿਸ਼ਨ ਜੀ ਨੇ ਦੁਰਯੋਧਨ ਨੂੰ ਕਿਹਾ ਕਿ ਹਸਤਿਨਾਪੁਰ ਸ਼ਹਿਰ ਵਿਚ ਜਾ ਕੇ ਕੋਈ ਪੁਨੀਤ ਤੇ ਪਵਿੱਤਰ ਨੇਕ ਇਨਸਾਨ ਲੱਭ ਕੇ ਲਿਆ, ਇਸ ਤੋਂ ਬਾਦ ਅਸੀਂ ਤੇਰਾ ਫ਼ੈਸਲਾ ਕਰਾਂਗੇ। ਦੁਰਯੋਧਨ ਜਦ ਚਲਾ ਗਿਆ ਤੇ ਨਜ਼ਰਾਂ ਤੋਂ ਓਝਲ ਹੋ ਗਿਆ ਤਾਂ ਅਰਜੁਨ ਨੂੰ ਕਹਿਣ ਲੱਗੇ ਕਿ ਹੁਣ ਤੂੰ ਵੀ ਹਸਤਿਨਾਪੁਰ ਸ਼ਹਿਰ ਵਿਚ ਜਾ ਤੇ ਜਿਹੜਾ ਸਭ ਤੋਂ ਭੈੜਾ ਤੇ ਦੁਸ਼ਟ ਪੁਰਸ਼ ਹੋਵੇ, ਬਦਮਾਸ਼ ਹੋਵੇ, ਜਿਸ ਵਿਚ ਹਰ ਤਰ੍ਹਾਂ ਦੀਆਂ ਬੁਰਿਆਈਆਂ ਹੋਣ, ਲੱਭ ਕੇ ਲਿਆ, ਅਸੀਂ ਤੇਰਾ ਕੰਮ ਨਿਬੇੜ ਦਿਆਂਗੇ, ਫ਼ੈਸਲਾ ਕਰ ਦਿਆਂਗੇ। ਬੜੇ ਚਾਉ ਨਾਲ ਅਰਜੁਨ ਗਿਆ। ਥੋੜ੍ਹੀ ਦੇਰ ਮਗਰੋਂ ਦੁਰਯੋਧਨ ਵਾਪਸ ਆ ਗਿਆ ਤੇ ਕਹਿਣ ਲੱਗਾ ਕਿ ਤੁਸੀਂ ਮੈਨੂੰ ਕਿਹਾ ਸੀ ਕਿ ਨੇਕ ਬੰਦਾ ਲੱਭ ਕੇ ਲਿਆ, ਕੋਈ ਪੁਨੀਤ ਆਤਮਾ ਲੱਭ ਕੇ ਲਿਆ; ਕੋਈ ਪੁਨੀਤ ਹੋਵੇ ਤਾਂ ਲੱਭ ਕੇ ਲਿਆਵਾਂ, ਸਾਰੇ ਹੀ ਭੈੜੇ ਨੇ। ਕੋਈ ਹੈ ਹੀ ਨਹੀਂ ਨੇਕ ਤੇ ਪੁਨੀਤ ਆਦਮੀ। ਜੇ ਜ਼ਰੂਰੀ ਹੀ ਕੋਈ ਨੇਕ ਤੇ ਪੁਨੀਤ ਆਦਮੀ ਚਾਹੀਦਾ ਹੈ ਤਾਂ ਮੈਂ ਤੁਹਾਡੇ ਸਾਹਮਣੇ ਖੜ੍ਹਾ ਹਾਂ, ਬਾਕੀ ਸਭ ਹੀ ਭੈੜੇ ਨੇ। ਅਰਜੁਨ ਦੀ ਉਡੀਕ ਕਰਦਿਆਂ ਸ਼ਾਮਾਂ ਪੈ ਗਈਆਂ। ਥੱਕਿਆ-ਟੁੱਟਿਆ ਅਰਜੁਨ ਆਇਆ, ਪਰ ਇਕੱਲਾ ਹੀ ਆਇਆ। ਕ੍ਰਿਸ਼ਨ ਜੀ ਕਹਿਣ ਲੱਗੇ ਕਿ ਅਰਜੁਨ! ਤੂੰ ਵੀ ਇਕ ਨਿੱਕਾ ਜਿਹਾ ਕੰਮ ਨਹੀਂ ਕਰ ਸਕਿਆ। ਤੈਨੂੰ ਕਿਹਾ ਸੀ ਕਿ ਕੋਈ ਭੈੜਾ ਮਨੁੱਖ ਲੱਭ ਕੇ ਲਿਆ। ਅਰਜੁਨ ਕਹਿਣ ਲੱਗਾ ਕਿ ਹੇ ਭਗਵਾਨ! ਕੋਈ ਭੈੜਾ ਮਨੁੱਖ ਹੁੰਦਾ ਤਾਂ ਲਿਆਉਂਦਾ। ਅਗਰ ਵਾਕਈ ਕੋਈ ਭੈੜਾ ਤੇ ਬੁਰਾ ਆਦਮੀ ਚਾਹੀਦਾ ਹੈ ਤਾਂ ਮੈਂ ਤੁਹਾਡੇ ਸਾਹਮਣੇ ਖੜ੍ਹਾ ਹਾਂ।

ਕਹਿੰਦੇ ਨੇ ਅਉਗੁਣ ਮਨੁੱਖ ਦੀ ਕਮਜ਼ੋਰੀ ਹੈ, ਗੁਣ ਪਰਮਾਤਮਾ ਦੀ ਦੇਣ ਹੈ, ਬਖ਼ਸ਼ਿਸ਼ ਹੈ। ਕੋਈ ਮਨੁੱਖ ਚੱਲਦਾ ਚੱਲਦਾ ਗਿਰ ਪਿਆ ਹੈ, ਦੋ ਚਾਰ ਬੰਦੇ ਹੋਣ ਤਾਂ ਦੌੜਦੇ ਨੇ ਉਸਦੀ ਮਦਦ ਲਈ ਕਿ ਵਿਚਾਰਾ ਗਿਰ ਗਿਆ ਹੈ। ਯਕੀਨ ਜਾਣੋਂ ਕੁਛ ਵੀ ਪਾਪ ਕਰਨਾ ਮਾਨਸਿਕ ਗਿਰਾਵਟ ਹੈ। ਤਨ ਕਰਕੇ ਕੋਈ ਗਿਰ ਗਿਆ ਹੈ, ਚੋਟ ਲੱਗ ਗਈ ਹੈ, ਤਾਂ ਕਈਆਂ ਨੂੰ ਦਇਆ ਆ ਜਾਂਦੀ ਹੈ। ਪਰ ਮਨ ਕਰਕੇ ਅਗਰ ਕੋਈ ਗਿਰ ਗਿਆ ਹੈ, ਯਕੀਨ ਜਾਣੋਂ, ਹਰ ਕੋਈ ਉਸ ਦੇ ਨਾਲ ਨਫ਼ਰਤ ਕਰਦਾ ਹੈ ਔਰ ਉਸ ਵੇਲੇ ਵੀ ਕਿਸੇ ਨੂੰ ਅਗਰ ਦਇਆ

ਆਵੇ ਤਾਂ ਉਹ ਪੁਰਸ਼ ਸੰਤ ਹੈ, ਉਹ ਕਬੀਰ ਦੀ ਤਰ੍ਹਾਂ ਪਵਿੱਤਰ ਆਤਮਾ ਹੈ।

ਅੱਜ ਤਕ ਕਿਸੇ ਸੰਤ ਨੇ ਕਿਸੇ ਚੋਰ ਨੂੰ ਨਹੀਂ ਮਾਰਿਆ ਹੋਵੇਗਾ, ਚੋਰ ਹੀ ਚੋਰ ਨੂੰ ਮਾਰਦਾ ਹੈ। ਅੱਜ ਤਕ ਕਿਸੇ ਦੁਰਾਚਾਰੀ ਨੂੰ ਕਿਸੇ ਸੰਤ ਨੇ ਨਹੀਂ ਮਾਰਿਆ ਹੋਵੇਗਾ, ਦੁਰਾਚਾਰੀ ਨੂੰ ਦੁਰਾਚਾਰੀ ਨੇ ਹੀ ਮਾਰਿਆ ਹੋਵੇਗਾ। ਕਬੀਰ ਪਾਸ ਦੋਖ-ਦ੍ਰਿਸ਼ਟੀ ਨਹੀਂ ਹੈ, ਪਵਿੱਤਰ ਦ੍ਰਿਸ਼ਟੀ ਹੈ। ਹਰ ਇਕ ਵਿਚ ਗੁਣ ਦੇਖਦਾ ਹੈ। ਹਰ ਇਕ ਵਿਚ ਗੁਣ ਦੇਖਦਿਆਂ ਦੇਖਦਿਆਂ ਇਕ ਦਿਨ ਸਾਰੀ ਦੁਨੀਆ ਮਿੱਤਰ ਦਿਖਾਈ ਦਿੰਦੀ ਹੈ। ਜੈਸੇ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥੩॥**

*(ਧਨਾਸਰੀ ਮ: ੫, ਪੰਨਾ 671)*

ਗੁਰੂ ਨਾਨਕ ਦੇਵ ਜੀ ਇਕ ਹੋਰ ਨਜ਼ਰੀਆ ਵੀ ਪੇਸ਼ ਕਰਦੇ ਹਨ :

**ਹਮ ਨਹੀ ਚੰਗੇ ਬੁਰਾ ਨਹੀ ਕੋਇ ॥**
**ਪ੍ਰਣਵਤਿ ਨਾਨਕੁ ਤਾਰੇ ਸੋਇ ॥** *(ਸੂਹੀ ਮ: ੧, ਪੰਨਾ 728)*

ਸਾਡਾ ਕੋਈ ਦਾਅਵਾ ਨਹੀਂ ਕਿ ਅਸੀਂ ਚੰਗੇ ਹਾਂ ਤੇ ਸਾਡਾ ਇਹ ਕਹਿਣਾ ਵੀ ਨਹੀਂ ਕਿ ਕੋਈ ਬੁਰਾ ਹੈ।

ਸਿਰਫ਼ ਜਪੁਜੀ ਸਾਹਿਬ ਦਾ ਪਾਠ ਹੀ ਨਹੀਂ ਕਰੀ ਜਾਣਾ ਅਤੇ ਕਥਾ-ਕੀਰਤਨ ਹੀ ਨਹੀਂ ਸੁਣੀ ਜਾਣਾ; ਇਸ ਨੂੰ ਜੀਵਨ ਦਾ ਅੰਗ ਬਣਾਉਣਾ ਔਰ ਜੋ ਕੁਝ ਗੁਰਦੇਵ ਕਹਿ ਰਹੇ ਨੇ, ਉਸ ਨੂੰ ਜ਼ਿੰਦਗੀ ਵਿਚ ਢਾਲਣਾ।

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥** *(ਸੂਹੀ ਮ: ੧, ਪੰਨਾ 765)*

ਧਾਰਮਿਕ ਪੁਰਖ ਤੇ ਸੰਤ ਦੀ ਪਹਿਚਾਣ ਗੁਣਾਂ ਕਰਕੇ ਹੁੰਦੀ ਹੈ। ਕਿਤਨਾ ਉਹ ਨਿਰਵੈਰ ਹੈ, ਕਿਤਨਾ ਉਸ ਵਿਚ ਭਾਈਚਾਰਾ ਹੈ, ਕਿਤਨਾ ਉਹ ਸਮ-ਦ੍ਰਿਸ਼ਟ ਹੈ। ਇਕ ਸ਼ੇਅਰ ਹੈ, ਸ਼ਮ-ਦ੍ਰਿਸ਼ਟੀ ਡੁੱਲ੍ਹ ਡੁੱਲ੍ਹ ਕੇ ਪੈਂਦੀ ਹੈ :

*ਬੇਖ਼ੁਦੀ ਮੇਂ ਹਮ ਤੋ ਤੇਰਾ ਦਰ ਸਮਝ ਕਰ ਝੁਕ ਗਏ,*
*ਅਬ ਖ਼ੁਦਾ ਜਾਨੇ ਵੁਹ ਕਾਅਬਾ ਥਾ ਯਾ ਬੁਤਖ਼ਾਨਾ।*

ਇਸੇ ਸਮ-ਦ੍ਰਿਸ਼ਟੀ ਨੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਫ਼ਰੀਦ ਜੀ ਨੂੰ ਜਗ੍ਹਾ ਦਿੱਤੀ ਹੈ। ਜੇ ਅਸੀਂ ਗੁਰੂ ਨਾਨਕ ਦੇਵ ਜੀ ਦੇ ਬੋਲਾਂ ਨੂੰ ਮੱਥਾ ਟੇਕਦੇ ਹਾਂ ਤਾਂ ਫ਼ਰੀਦ ਜੀ, ਰਾਮਾਨੰਦ ਜੀ, ਪਰਮਾਨੰਦ ਜੀ ਨੂੰ ਵੀ ਮੱਥਾ ਟੇਕਦੇ ਹਾਂ, ਪਰ ਪਰਮਾਨੰਦ ਤੇ ਰਾਮਾਨੰਦ ਇਥੇ ਕਥਾ ਕਰਨ ਤਾਂ ਅਸੀਂ ਨਹੀਂ ਸੁਣਦੇ। ਫ਼ਰੀਦ

ਜੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪਣੇ ਗੁਰੂਆਂ ਦੀ ਬਾਣੀ ਨੂੰ ਮੱਥਾ ਟੇਕਦੇ ਹਾਂ, ਪਰ ਫ਼ਰੀਦ ਜੀ ਇਥੇ ਕਥਾ ਕਰਨ ਤਾਂ ਅਸੀਂ ਨਹੀਂ ਸੁਣਦੇ। ਫਿਰ ਮੁਸਲਮਾਨ ਦੀ ਬਾਣੀ ਨੂੰ ਮੱਥਾ ਕਿਉਂ ਟੇਕਦੇ ਹਾਂ। ਮੈਂ ਵੀ ਪੂਰੀ ਗੱਲ ਨਹੀਂ ਕਰ ਰਿਹਾ, ਜੇ ਮੈਂ ਪੂਰੀ ਗੱਲ ਕਰ ਦਿਆਂ ਤਾਂ ਹੋ ਸਕਦੈ ਤੁਹਾਨੂੰ ਵੀ ਨਾ ਪਚੇ। ਐਸੇ ਮਨੁੱਖ ਦਾ ਭਾਈਚਾਰਾ ਬਣ ਜਾਂਦਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਉਂਦੇ ਹਨ:

**ਕਹੂੰ ਹੁਇ ਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ,**
**ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ॥** *(ਅਕਾਲ ਉਸਤਤਿ)*

ਹੇ ਪ੍ਰਭੂ! ਤੂੰ ਕਿਧਰੇ ਹਿੰਦੂ ਹੈਂ, ਤੂੰ ਹੀ ਗੁਫ਼ਾ ਵਿਚ ਬੈਠ ਕੇ ਗਾਇਤਰੀ ਦੇ ਮੰਤਰਾਂ ਦਾ ਜਪ ਪਿਆ ਕਰਦਾ ਹੈਂ, ਤੂੰ ਹੀ ਹੈਂ। ਪਰ ਕਿਧਰੇ ਤੂੰ ਮੁਸਲਮਾਨ ਹੈਂ ਤੇ ਮੁਨਾਰੇ 'ਤੇ ਚੜ੍ਹ ਕੇ ਬਾਂਗ ਪਿਆ ਦਿੰਦਾ ਹੈਂ, ਪਰ ਹੈਂ ਤੂੰ ਹੀ। ਕਹਿਣ ਨੂੰ ਤਾਂ ਕਹੀ ਜਾਂਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸਾ ਹੈ, ਪਰ ਧੰਨ ਗੁਰੂ ਗੋਬਿੰਦ ਸਿੰਘ ਦੀ ਦ੍ਰਿਸ਼ਟੀ ਵੀ ਤਾਂ ਲਵੋ। ਅੱਗੋਂ ਫ਼ੁਰਮਾਨ ਕਰਦੇ ਨੇ:

**ਕਹੂੰ ਕੋਕ ਕਾਬ ਹੁਇ ਕੈ ਪੁਰਾਨ ਕੋ ਪੜ੍ਹਤ ਮਤ,**
**ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ॥** *(ਅਕਾਲ ਉਸਤਤਿ)*

ਕਿਧਰੇ ਵੇਦਾਂ ਸ਼ਾਸਤਰਾਂ ਦਾ ਗਿਆਨੀ ਹੈ, ਗਿਆਤਾ ਹੈ, ਪਰ ਹੇ ਪ੍ਰਭੂ! ਤੂੰ ਕੁਰਾਨ ਦਾ ਵੀ ਹਾਫ਼ਿਜ਼ ਹੈਂ, ਕੁਰਾਨ ਦੀਆਂ ਸਾਰੀਆਂ ਬਾਰੀਕੀਆਂ ਸਮਝ ਲੈਂਦਾ ਹੈਂ, ਤੂੰ ਹੀ ਹੈਂ। ਇਸ ਨੂੰ ਕਹਿੰਦੇ ਨੇ ਸਮ-ਦ੍ਰਿਸ਼ਟ। ਐਸੇ ਮਨੁੱਖ ਦਾ ਸਾਰੀ ਕਾਇਨਾਤ ਨਾਲ ਭਾਈਚਾਰਾ ਪੈ ਜਾਂਦਾ ਹੈ। ਜਦ ਸਾਰੀ ਕਾਇਨਾਤ ਨਾਲ ਭਾਈਚਾਰਾ ਹੋਵੇ ਤਾਂ ਸਾਰੀ ਕਾਇਨਾਤ ਵਿਚ ਸਭ ਕੁਛ ਹੈ, ਫਿਰ ਸੱਪ ਵੀ ਉਸ ਦੇ ਮੁਖੜੇ 'ਤੇ ਛਾਂ ਕਰਦਾ ਹੈ, ਰੇਠੇ ਵੀ ਮਿੱਠੇ ਹੋ ਸਕਦੇ ਨੇ, ਫਿਰ ਪੱਥਰ ਵੀ ਕੋਮਲ ਹੋ ਸਕਦੇ ਹਨ। ਜੋ ਕਈਆਂ ਦਾ ਸਹਾਰਾ ਹੈ, ਦਇਆ ਨਾਲ ਭਰਿਆ ਹੋਇਆ ਹਿਰਦਾ ਹੈ, ਉਸ ਕੋਮਲਤਾ ਦਾ ਅਸਰ ਹੋਇਆਂ, ਪੱਥਰ ਵੀ ਕੋਮਲ ਹੋ ਗਿਆ। ਅਜੇ ਵੀ ਕੋਮਲ ਹੈ, ਅਜੇ ਵੀ ਪੰਜਾ ਬਣਿਆ ਹੋਇਆ ਹੈ। ਇਸ ਪੰਜਾ ਸਾਹਿਬ ਅਸਥਾਨ ਦੀ ਮਹਾਨਤਾ, ਪਵਿੱਤਰਤਾ ਹੈ, ਅਜੇ ਵੀ ਅੱਧੇ ਮੁਸਲਮਾਨ ਮੱਥਾ ਟੇਕਦੇ ਹਨ। ਔਰ ਧੰਨ ਗੁਰੂ ਨਾਨਕ ਦੇਵ ਜੀ ਨੂੰ ਬਾਬਾ ਨਾਨਕ ਕਹਿ ਕੇ ਸਿਜਦਾ ਕਰਦੇ ਹਨ, ਪ੍ਰਸਾਦ ਚੜ੍ਹਾਉਂਦੇ ਹਨ। ਹੁਣ ਵੀ ਜਾਂਦੇ ਹਨ, ਪੱਥਰ ਕੋਮਲ ਹੋ ਗਿਆ:

**ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥**
*(ਰਾਮਕਲੀ ਕੀ ਵਾਰ ਮ: ੫, ਪੰਨਾ 957)*

ਇਕ ਪਰਮਾਤਮਾ ਸੱਜਣ ਬਣ ਗਿਆ, ਸਾਰੇ ਹੀ ਸੱਜਣ ਬਣ ਗਏ, ਕਿਉਂਕਿ ਉਹ ਸਾਰਿਆਂ ਨੂੰ ਉਪਰੋਂ ਉਪਰੋਂ ਵੇਖਦਾ ਹੈ। ਕੀ ਲੋੜ ਹੈ, ਮਾਸ ਵੇਖਣ ਦੀ; ਕੀ ਲੋੜ ਹੈ, ਦੁਰਗੰਧ ਦੇਖਣ ਦੀ। ਚਮੜੀ ਦੇਖ ਲਈ, ਇਤਨਾ ਹੀ ਕਾਫ਼ੀ ਹੈ। ਦੋਖ-ਦ੍ਰਿਸ਼ਟੀ ਵਾਲਾ ਅਉਗੁਣ ਦੇਖਦਾ ਹੈ; ਦ੍ਰਿਸ਼ਟੀ ਵਿਚ ਦੋਖ ਹੈ, ਦ੍ਰਿਸ਼ਟੀ ਮੈਲੀ ਹੈ। ਮੈਲੀ ਦ੍ਰਿਸ਼ਟੀ ਨੂੰ ਕੁਝ ਹੋਰ ਨਾਮ ਦਿੱਤਾ ਜਾਂਦਾ ਹੈ। ਪ੍ਰਾਚੀਨ ਗਿਆਨੀਆਂ ਦਾ ਕਹਿਣਾ ਹੈ ਕਿ ਹੱਥ ਮੈਲੇ ਹੋਵਣ ਤਾਂ ਜਿਹੜਾ ਮਨੁੱਖ ਕੋਲ ਹੋਵੇ, ਉਹ ਵੀ ਮੈਲਾ ਹੋ ਸਕਦਾ ਹੈ। ਜਿਸਦੀ ਅੱਖ ਮੈਲੀ ਹੈ, ਉਹ ਮੈਲ ਬੜੀ ਦੂਰ ਤਕ ਫੈਲਾਉਂਦਾ ਹੈ, ਉਹ ਮੈਲ ਬੜੀ ਦੂਰ ਤਕ ਵੰਡਦਾ ਹੈ।

ਅੱਖਾਂ ਅਜੋਕੀ ਸਦੀ ਵਿਚ ਬਹੁਤ ਮੈਲੀਆਂ ਹੋ ਗਈਆਂ ਹਨ। ਅੱਖਾਂ ਨੂੰ ਸੰਸਕ੍ਰਿਤ ਵਿਚ 'ਲੋਚਨ' ਕਹਿੰਦੇ ਨੇ ਤੇ ਤੱਕਣੀ (ਵੇਖਣੀ) ਨੂੰ 'ਲੋਚਾ' ਕਹਿੰਦੇ ਨੇ (ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਦਫ਼ਾ ਆਉਂਦਾ ਹੈ, ਲੋਚਨ ਦਾ ਮਤਲਬ ਹੈ—ਅੱਖ, ਲੋਚਾ—ਵੇਖਣਾ, ਤੱਕਣਾ)। ਲੋਭ ਭਰੀ ਤੱਕਣੀ ਨਾਲ ਅੱਖ ਕਿਸੇ ਦੇ ਤਨ 'ਤੇ ਟਿਕ ਜਾਏ, ਵੇਖਦੀ ਹੀ ਰਹੇ ਤੇ ਹਟੇ ਹੀ ਨਾ; ਕਿਸੇ ਦਾ ਧਨ ਦੇਖੇ ਤੇ ਹਟੇ ਹੀ ਨਾ; ਵਾਸ਼ਨਾ ਭਰੀ ਤੱਕਣੀ ਨਾਲ ਕਿਸੇ ਦਾ ਰੂਪ ਦੇਖੇ ਤੇ ਹਟੇ ਹੀ ਨਾ। ਲੋਚਨ—ਲੋਚਾ—ਫਿਰ ਉਸ ਨੂੰ ਕਹਿੰਦੇ ਨੇ—ਲੁੱਚਾ। ਇਸ ਦੀ ਲੋਚਾ ਟਿਕ ਗਈ ਕਿਸੇ ਦੇ ਤਨ 'ਤੇ, ਧਨ 'ਤੇ, ਰੂਪ 'ਤੇ; ਇਸ ਦੇ ਹੱਥ ਤਾਂ ਚੋਰ ਨਹੀਂ, ਇਸ ਦੀ ਦ੍ਰਿਸ਼ਟੀ ਚੋਰ ਹੈ। ਹੱਥ ਤਾਂ ਇਸਦੇ ਦੁਰਾਚਾਰੀ ਨਹੀਂ, ਪਰ ਇਸ ਦੀ ਦ੍ਰਿਸ਼ਟੀ ਦੁਰਾਚਾਰੀ ਹੈ—ਲੋਚਨ, ਲੋਚਾ—ਲੁੱਚਾ ਹੈ। ਐਸੀ ਤੱਕਣੀ ਵਾਲਾ ਮਨੁੱਖ ਕਿਸੇ ਦੇ ਅੰਦਰ ਗੁਣ ਵੇਖ ਹੀ ਨਹੀਂ ਸਕਦਾ, ਹਰੇਕ ਵਿਚ ਅਉਗੁਣ ਦੇਖੇਗਾ। ਪਰ ਜਿਸ ਕੋਲ ਦੋਖ-ਦ੍ਰਿਸ਼ਟੀ ਨਹੀਂ, ਬੜੀ ਪਵਿੱਤਰ ਦ੍ਰਿਸ਼ਟੀ ਹੈ, ਉਹ ਕਿਸੇ ਵਿਚ ਅਉਗੁਣ ਨਹੀਂ ਦੇਖ ਸਕਦਾ, ਹਰੇਕ ਵਿਚ ਗੁਣ ਦੇਖੇਗਾ। ਕਬੀਰ ਐਲਾਨੀਆ ਕਹਿੰਦੇ ਨੇ :

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥**

*(ਸਲੋਕ ਕਬੀਰ ਜੀ, ਪੰਨਾ 1364)*

ਗੁਰੂ ਨਾਨਕ ਦੇਵ ਜੀ ਵੀ ਫ਼ੁਰਮਾਨ ਕਰਦੇ ਨੇ :

**ਹਮ ਨਹੀ ਚੰਗੇ ਬੁਰਾ ਨਹੀ ਕੋਇ ॥**
**ਪ੍ਰਣਵਤਿ ਨਾਨਕੁ ਤਾਰੇ ਸੋਇ ॥** *(ਸੂਹੀ ਮ: ੧, ਪੰਨਾ 728)*

ਸੂਫ਼ੀ ਸੰਤ ਸ਼ੇਖ਼ ਸ਼ਰਫ਼ ਦੇ ਪੋਤਰੇ ਨੇ ਧੰਨ ਗੁਰੂ ਨਾਨਕ ਦੇਵ ਜੀ 'ਤੇ ਪ੍ਰਸ਼ਨ ਕੀਤੇ ਸਨ (ਗੁਰਦੁਆਰਾ ਨਾਨਕ ਝੇਰਾ ਵਿਖੇ)। ਇਥੇ ਪਹਿਲਾਂ ਸੂਫ਼ੀ ਸੰਤ ਰਹਿੰਦੇ

ਸਨ, ਮਕਬਰੇ ਬਣੇ ਹੋਏ ਨੇ, ਇਹ ਸੂਫ਼ੀ ਸੰਤਾਂ ਦਾ ਅਸਥਾਨ ਸੀ। ਪਾਣੀ ਦੀ ਕਮੀ ਸੀ। ਸਤਿਗੁਰਾਂ ਦੇ ਪਹੁੰਚਣ ਨਾਲ ਉਨ੍ਹਾਂ ਦੇ ਚਰਨਾਂ ਵਿੱਚੋਂ ਝਰਨਾ ਨਿਕਲਿਆ, 'ਨਾਨਕ ਝੇਰਾ' ਨਾਮ ਪੈ ਗਿਆ। ਕੰਨੜ ਭਾਸ਼ਾ ਵਿਚ ਝਰਨੇ ਨੂੰ 'ਝੇਰਾ' ਕਹਿੰਦੇ ਨੇ।

ਸ਼ੇਖ਼ ਸ਼ਰਫ਼ ਦਾ ਪੋਤਰਾ ਗੁਰੂ ਨਾਨਕ ਦੇਵ ਜੀ ਨੂੰ ਪ੍ਰਸ਼ਨ ਕਰਦਾ ਹੈ—ਤੁਸੀਂ ਕੌਣ ਹੋ ?

ਸਾਹਿਬ ਕਹਿੰਦੇ ਨੇ :

**ਮਾਣਸ ਮੂਰਤਿ ਨਾਨਕੁ ਨਾਮੁ ॥** *(ਆਸਾ ਮ: ੧, ਪੰਨਾ 350)*

ਮੂਰਤ ਮੇਰੀ ਮਨੁੱਖ ਦੀ ਹੈ, ਮਾਂ-ਬਾਪ ਨੇ ਨਾਮ ਨਾਨਕ ਰੱਖਿਆ ਹੈ।

**ਕਰਣੀ ਕੁਤਾ ਦਰਿ ਫੁਰਮਾਨੁ ॥** *(ਆਸਾ ਮ: ੧, ਪੰਨਾ 350)*

ਮੇਰੀ ਕਰਣੀ ਨਾ ਪੁੱਛੋ। ਐਲਾਨੀਆ ਕਹਿੰਦੇ ਹਨ :

**ਹਮ ਨਹੀ ਚੰਗੇ ਬੁਰਾ ਨਹੀ ਕੋਇ ॥**
**ਪ੍ਰਣਵਤਿ ਨਾਨਕੁ ਤਾਰੇ ਸੋਇ ॥** *(ਸੂਹੀ ਮ: ੧, ਪੰਨਾ 728)*

ਸਤਿਗੁਰੂ ਜੀ ਫ਼ੁਰਮਾਉਂਦੇ ਹਨ :

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥** *(ਸੂਹੀ ਮ: ੧, ਪੰਨਾ 765)*

ਮਨੁੱਖ ਦੇ ਸਰੀਰ-ਰੂਪੀ ਡੱਬੇ ਵਿਚ ਕੋਈ ਸੁਗੰਧ ਹੋਵੇ, ਲੈ ਲੈਣੀ ਚਾਹੀਦੀ ਹੈ, ਸਾਂਝੀ ਕਰ ਲੈਣੀ ਚਾਹੀਦੀ ਹੈ।

**ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥**
*(ਸੂਹੀ ਮ: ੧, ਪੰਨੇ 765-66)*

ਅਗਰ ਉਸ ਵਿਚ ਕੋਈ ਅਉਗੁਣ ਹਨ, ਨਾ ਦੇਖੋ :

**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥**
**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥** *(ਸੂਹੀ ਮ: ੧, ਪੰਨਾ 766)*

ਕਿਸੇ ਦੇ ਅਉਗੁਣ ਦੇਖਦਿਆਂ ਦੇਖਦਿਆਂ ਇਕ ਦਿਨ ਸ਼ੈਤਾਨ ਨਾਲ ਸੰਬੰਧ ਜੁੜ ਜਾਂਦਾ ਹੈ, ਮਨੁੱਖ ਸ਼ੈਤਾਨ ਹੋ ਜਾਂਦਾ ਹੈ। ਔਰ ਹਰੇਕ ਵਿਚ ਗੁਣ ਦੇਖਦਿਆਂ ਦੇਖਦਿਆਂ ਇਕ ਦਿਨ ਮਨੁੱਖ ਦਾ ਸੰਬੰਧ ਭਗਵਾਨ ਨਾਲ ਜੁੜ ਜਾਂਦਾ ਹੈ। ਸੰਬੰਧ ਕੀ ਜੁੜਦਾ ਹੈ, ਭਗਵਾਨ ਦਾ ਹੀ ਰੂਪ ਹੋ ਜਾਂਦਾ ਹੈ :

**ਹਰਿ ਕਾ ਭਗਤਿ ਸੁ ਹਰਿ ਹੀ ਜੇਹਾ ॥**

ਈਸ਼ਵਰ ਜੈਸਾ ਹੀ ਹੋ ਜਾਂਦਾ ਹੈ। ਸਤਿਗੁਰੂ ਜੀ ਰਹਿਮਤ ਕਰਨ, ਸਾਡੀ ਦ੍ਰਿਸ਼ਟੀ ਵਿਚ ਦੋਖ ਨਾ ਹੋਵੇ। ਦੋਖ ਉਸ ਵੇਲੇ ਮਿਟ ਜਾਂਦਾ ਹੈ, ਜਦ ਮਨ ਪਾਵਨ ਹੋ ਜਾਏ ਤੇ ਮਨ ਪਾਵਨ ਹੁੰਦਾ ਹੈ ਗੁਰਬਾਣੀ ਦੇ ਜਪ ਨਾਲ, ਸਿਮਰਨ ਨਾਲ, ਫਿਰ ਦ੍ਰਿਸ਼ਟੀ ਪਾਵਨ ਹੋ ਜਾਂਦੀ ਹੈ, ਹੱਥ ਪਵਿੱਤਰ ਹੋ ਜਾਂਦੇ ਨੇ, ਬੋਲ ਪਵਿੱਤਰ ਹੋ ਜਾਂਦੇ ਨੇ। ਐਸੇ ਮਨੁੱਖ ਦੇ ਰੋਮ ਰੋਮ ਪਵਿੱਤਰ ਹੋ ਜਾਂਦੇ ਹਨ। ਪਵਿੱਤਰ ਮਨੁੱਖ ਦਾ ਆਭਾ-ਮੰਡਲ ਪ੍ਰਭਾਵਿਤ ਕਰਦਾ ਹੈ।

ਕਹਿੰਦੇ ਨੇ ਮਹਾਨ ਪਵਿੱਤਰ ਆਤਮਾ ਦਾ ਆਭਾ-ਮੰਡਲ ਕਮ-ਸੇ-ਕਮ ਦਸ ਮੀਲ ਤਕ ਦੂਜਿਆਂ ਨੂੰ ਪ੍ਰਭਾਵਿਤ ਕਰਦਾ ਹੈ, ਪਰ ਛੋਟੀ ਬੰਦਗੀ ਕਰਨ ਵਾਲਿਆਂ ਦਾ ਆਭਾ-ਮੰਡਲ ਇਕ ਦੋ ਫ਼ਰਲਾਂਗ ਤਕ ਪ੍ਰਭਾਵਿਤ ਕਰਦਾ ਹੈ। ਕਬੀਰ ਜੀ ਦਾ ਫ਼ੁਰਮਾਨ ਹੈ:

**ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥**
**ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥੧੧੦॥**

*(ਸਲੋਕ ਕਬੀਰ ਜੀ, ਪੰਨਾ 1370)*

ਸਾਰਾ ਨਗਰ, ਸਾਰਾ ਸ਼ਹਿਰ ਪਵਿੱਤਰ ਹੋ ਜਾਂਦਾ ਹੈ। ਪਰ ਧੁੰਨ ਅਲਾਪ ਕੇ ਪ੍ਰਭੂ ਦਾ ਨਾਮ ਜਪਣ ਵਾਲਾ ਹਰ ਸ਼ਹਿਰ ਵਿਚ ਨਹੀਂ ਹੁੰਦਾ:

*ਚੰਦਨ ਤਰ ਨਾ ਬਨੁ ਬਨੁ ਸਾਧ ਨਾ ਪੁਰ ਪੁਰ ਮਾਹਿ।*

ਹਰ ਜੰਗਲ ਵਿਚ ਚੰਦਨ ਨਹੀਂ ਹੁੰਦਾ, ਹਰ ਸ਼ਹਿਰ ਵਿਚ ਇਸ ਤਰ੍ਹਾਂ ਦੀ ਪਵਿੱਤਰ ਆਤਮਾ ਨਹੀਂ ਹੁੰਦੀ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਰਹਿਮਤ ਕਰਨ, ਅਸੀਂ ਸੰਗਤ ਕਰਦਿਆਂ ਕਰਦਿਆਂ ਕੇਸਰ ਜੈਸੇ, ਚੰਦਨ ਜੈਸੇ ਬਣੀਏ। ਧੰਨ ਧੰਨ ਗੁਰੂ ਨਾਨਕ ਦੇਵ ਜੀ ਕਹਿ ਰਹੇ ਨੇ:

**ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥**
**ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥**

[ਕੁੰਗੂ—ਕੇਸਰ] *(ਸਿਰੀਰਾਗੁ ਮ: ੧, ਪੰਨਾ 17)*

ਜਿਸ ਦੇ ਅੰਦਰ ਨਾਮ ਦਾ ਖੇੜਾ ਹੈ, ਮਸਤੀ ਹੈ, ਉਸਦੇ ਮਸਤਕ ਦੇ ਦਰਸ਼ਨ ਅਠਾਹਠ ਤੀਰਥਾਂ ਦੇ ਦਰਸ਼ਨ ਹਨ। ਉਸਦੇ ਮੱਥੇ ਉੱਤੇ ਅਠਾਹਠ ਤੀਰਥਾਂ ਦਾ ਤਿਲਕ ਹੁੰਦਾ ਹੈ; ਉਹ ਇਤਨਾ ਪਾਵਨ ਹੈ, ਪਵਿੱਤਰ ਹੈ, ਇਤਨਾ ਸ਼ੁੱਧ ਹੈ।



# ਮਾਰੂ ਮੀਹਿ ਨ ਤ੍ਰਿਪਤਿਆ...

ਧੰਨ ਗੁਰੂ ਨਾਨਕ ਦੇਵ ਜੀ, ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਆਏ, ਇਕ ਛੋਟੇ ਵਾਕ ਤੋਂ ਹੇਠ ਲਿਖੇ ਵਿਚਾਰ ਆਰੰਭ ਕਰਨ ਦੀ ਇਕ ਨਿਮਾਣੀ ਜਿਹੀ ਕੋਸ਼ਿਸ਼ ਕਰ ਰਿਹਾ ਹਾਂ :

**ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥**
**ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ ॥**
**ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥੧॥**

*(ਮਾਝ ਕੀ ਵਾਰ ਮ: ੧, ਪੰਨਾ 148)*

ਧੰਨ ਗੁਰੂ ਨਾਨਕ ਦੇਵ ਜੀ ਇਸ ਸਲੋਕ ਵਿਚ ਫ਼ੁਰਮਾਨ ਕਰਦੇ ਹਨ— ਬੜੀ ਹੀ ਭੁੱਖ ਲੱਗੀ ਹੈ। ਭੋਜਨ ਦੀ ? ਨਹੀਂ, ਭਜਨ ਦੀ। ਬੜੀ ਹੀ ਭੁੱਖ ਲੱਗੀ ਹੈ। ਕਿਸਦੀ, ਧਨ ਦੀ ? ਨਹੀਂ, ਧਰਮ ਦੀ। ਬਹੁਤ ਹੀ ਭੁੱਖ ਲੱਗੀ ਹੈ। ਕਾਹਦੀ, ਪਦਾਰਥਾਂ ਦੀ ? ਨਹੀਂ, ਪਰਮਾਤਮਾ ਦੀ।

ਉਪਰੋਕਤ ਸਲੋਕ ਵਿੱਚੋਂ ਜੋ ਅੰਤ੍ਰੀਵ ਖ਼ਿਆਲ ਮਿਲਦਾ ਹੈ, ਉਹ ਇਹ ਹੈ ਕਿ ਜਿਤਨੇ ਚਿਰ ਤਕ ਮਨੁੱਖ ਪਦਾਰਥਾਂ ਤੋਂ ਰੱਜਦਾ ਨਹੀਂ, ਪਰਮਾਤਮਾ ਦੀ ਭੁੱਖ ਮਨੁੱਖ ਦੇ ਅੰਦਰ ਪੈਦਾ ਹੀ ਨਹੀਂ ਹੁੰਦੀ। ਜਿਤਨੇ ਚਿਰ ਤਕ ਮਨੁੱਖ ਧਨ ਤੋਂ ਨਹੀਂ ਰੱਜਦਾ, ਧਰਮ ਦੀ ਭੁੱਖ ਉਸਦੇ ਮਨ ਅੰਦਰ ਪੈਦਾ ਹੀ ਨਹੀਂ ਹੋ ਸਕਦੀ। ਜਿਤਨੇ ਚਿਰ ਤਕ ਮਨੁੱਖ ਪ੍ਰਭੁਤਾ ਤੋਂ ਨਿਰਾਸ ਨਹੀਂ ਹੁੰਦਾ, ਪ੍ਰਭੂ ਦੀ ਯਾਦ ਉਸਦੇ ਅੰਦਰ ਜਾਗਦੀ ਹੀ ਨਹੀਂ। ਇਹ ਦੋਵੇਂ ਪਿਆਸਾਂ—ਸੰਸਾਰ ਦੇ ਪਦਾਰਥਾਂ ਦੀ ਤੇ ਨਿਰੰਕਾਰ ਦੀ, ਇਕੱਠੀਆਂ ਰਹਿ ਹੀ ਨਹੀਂ ਸਕਦੀਆਂ, ਇਹ ਦੋਵੇਂ ਭੁੱਖਾਂ ਕਦੇ ਇਕੱਠੀਆਂ ਨਹੀਂ ਰਹਿੰਦੀਆਂ। ਕੋਈ ਇਹ ਕਹੇ ਕਿ ਪ੍ਰਬਲ ਰੂਪ ਵਿਚ ਮੈਂ ਭੁੱਖ ਨੂੰ ਵੀ ਰੱਖ ਲਵਾਂ; ਐਸਾ ਵੀ ਹੋ ਸਕਦਾ ਹੈ ਕਿ ਪਦਾਰਥ ਤਾਂ ਕੋਲ ਨਹੀਂ ਹੈ, ਪਰ ਪਦਾਰਥਾਂ ਤੋਂ ਰੱਜਿਆ ਹੋਵੇ। ਜੈਸੇ ਕਿ ਭਗਤ ਕਬੀਰ, ਮਹਿਲ ਵਿਚ ਨਹੀਂ ਰਹਿੰਦਾ, ਇਕ ਝੁੱਗੀ ਵਿਚ ਰਹਿੰਦਾ ਹੈ। ਕਬੀਰ ਜੀ ਦਾ ਕੋਈ ਵੱਡਾ ਕਾਰੋਬਾਰ ਵੀ ਨਹੀਂ ਹੈ। ਕਪੜਾ ਬੁਣ ਕੇ ਟੱਬਰ ਦਾ ਗੁਜ਼ਾਰਾ ਕਰਦਾ ਹੈ। ਖਾਣ ਨੂੰ ਕੋਈ ਚੰਗਾ ਭੋਜਨ ਵੀ ਨਹੀਂ ਮਿਲਦਾ, ਬਲਕਿ ਦੋਨੋਂ ਵਕਤ

ਰੁੱਖਾ-ਮਿੱਸਾ ਖਾ ਕੇ ਗੁਜ਼ਾਰਾ ਚਲਦਾ ਹੈ। ਭਗਤ ਕਬੀਰ ਜੀ ਖ਼ੁਦ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਨੇ:

**ਭੂਖੇ ਭਗਤਿ ਨ ਕੀਜੈ ॥**
**ਯਹ ਮਾਲਾ ਅਪਨੀ ਲੀਜੈ ॥** *(ਸੋਰਠਿ ਕਬੀਰ ਜੀ, ਪੰਨਾ 656)*

ਭਗਤ ਕਬੀਰ ਜੀ ਦੀ ਮਾਂ ਮਹੱਲੇ ਦੀਆਂ ਜ਼ਨਾਨੀਆਂ ਨੂੰ ਇਕੱਠਿਆਂ ਕਰ ਕੇ ਉਨ੍ਹਾਂ ਦੇ ਅੱਗੇ ਕਬੀਰ ਦਾ ਰੋਣਾ ਰੋਂਦੀ ਹੈ:

**ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥**
**ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥**

*(ਗੂਜਰੀ ਕਬੀਰ ਜੀ, ਪੰਨਾ 524)*

ਹੇ ਰਾਮ! ਇਹ ਮੇਰੇ ਪੋਤਰੇ ਕਿਸ ਤਰ੍ਹਾਂ ਜੀਵਣਗੇ। ਮੇਰਾ ਪੁੱਤਰ ਕਬੀਰ ਕੰਮ ਥੋੜ੍ਹਾ ਕਰਦਾ ਹੈ, ਰੱਬੀ ਮਸਤੀ ਵਿਚ, ਰੱਬੀ ਸਰੂਰ ਵਿਚ ਰਹਿੰਦਾ ਹੈ। ਫਿਰ ਦੂਜੀ ਗੱਲ ਇਹ ਹੈ:

**ਇਕ ਦੁਇ ਮੰਦਰਿ ਇਕ ਦੁਇ ਬਾਟ ॥**
**ਹਮ ਕਉ ਸਾਥਰੁ ਉਨ ਕਉ ਖਾਟ ॥**

ਇਕ ਦੋ ਸਾਧੂ ਤਾਂ ਘਰ ਵਿਚ ਵੜੇ ਹੀ ਰਹਿੰਦੇ ਨੇ। ਰਸਤੇ ਵਿਚ ਆਉਂਦੇ ਨੇ ਤੇ ਕਬੀਰ ਦਾ ਘਰ ਪੁੱਛਦੇ ਆ ਰਹੇ ਨੇ—ਕਬੀਰ ਕਿਥੇ ਰਹਿੰਦਾ ਹੈ? ਇਹ ਸਾਧੂ, ਜੋ ਮਹਿਮਾਨ ਨੇ, ਘਰ ਖ਼ਾਲੀ ਰਹਿੰਦਾ ਹੀ ਨਹੀਂ—ਕਬੀਰ ਦੀ ਮਾਂ ਪੜੋਸੀਆਂ ਨਾਲ ਗੱਲਾਂ ਕਰਦੀ ਹੈ—ਜਦ ਰਾਤ ਪੈ ਜਾਂਦੀ ਹੈ ਤਾਂ ਘਰ ਦੀਆਂ ਮੰਜੀਆਂ, ਚਾਰਪਾਈਆਂ ਦੇ ਦੇਂਦਾ ਹੈ ਤੇ ਸਾਨੂੰ ਕਹਿੰਦਾ ਹੈ ਕਿ ਥੱਲੇ ਹੀ ਸੌਂ ਜਾਉ, ਰਾਤ ਹੈ, ਮਹਿਮਾਨ ਆਏ ਨੇ।

**ਮੂਡ ਪਲੋਸਿ ਕਮਰ ਬਧਿ ਪੋਥੀ ॥**
**ਹਮ ਕਉ ਚਾਬਨੁ ਉਨ ਕਉ ਰੋਟੀ ॥੩॥**

ਇਹ ਸਾਧੂ, ਸੰਤ ਬੜੇ ਬੜੇ ਗ੍ਰੰਥ ਬਗ਼ਲ ਵਿਚ ਲੈ ਕੇ ਆਉਂਦੇ ਨੇ। ਸ਼ੌਕ ਨਾਲ ਇਹ ਗ੍ਰੰਥਾਂ ਨੂੰ ਉਨ੍ਹਾਂ ਕੋਲੋਂ ਸੁਣਦਾ ਹੈ। ਮੈਂ ਖਾਣਾ ਪਰਿਵਾਰ ਲਈ ਬਣਾਇਆ ਹੈ, ਇਹ ਸਾਰਾ ਖਾਣਾ ਉਨ੍ਹਾਂ ਨੂੰ ਖੁਆ ਦਿੰਦਾ ਹੈ ਤੇ ਸਾਨੂੰ ਕਹਿੰਦਾ ਹੈ ਕਿ ਛੋਲੇ ਚੱਬ ਕੇ ਹੀ ਗੁਜ਼ਾਰਾ ਕਰ ਲਵੋ।

**ਮੁੰਡੀਆ ਮੁੰਡੀਆ ਹੂਏ ਏਕ ॥**
**ਏ ਮੁੰਡੀਆ ਬੂਡਤ ਕੀ ਟੇਕ ॥** *(ਗੋਂਡ ਕਬੀਰ ਜੀ, ਪੰਨਾ 871)*

ਇਹ ਨੌਜਵਾਨ ਸਾਧੂ, ਮੁੰਡੇ, ਉਨ੍ਹਾਂ ਨੂੰ ਮੁਸ਼ਟੰਡੇ ਕਹਿ ਰਹੀ ਹੈ। ਇਨ੍ਹਾਂ ਨੇ ਮੇਰਾ ਘਰ ਡੋਬ ਕੇ ਹੀ ਰੱਖ ਦੇਣਾ ਹੈ—ਇਹ ਕਬੀਰ ਦੀ ਮਾਂ ਦਾ ਕਹਿਣਾ ਹੈ।

ਕਬੀਰ ਜੀ ਕਹਿੰਦੇ ਹਨ ਕਿ ਮੇਰੀ ਮਾਂ ਆਪਣੀਆਂ ਦਰਾਣੀਆਂ-ਜਠਾਣੀਆਂ ਨੂੰ ਕਹਿ ਰਹੀ ਹੈ :

**ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ॥**
**ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ॥੨॥**

*(ਬਿਲਾਵਲੁ ਕਬੀਰ ਜੀ, ਪੰਨਾ 856)*

ਬੜੀ ਅਸਚਰਜ ਗੱਲ ਹੋ ਗਈ ਹੈ। ਤਿੰਨ ਮਹੀਨੇ ਮੈਂ ਸੂਤ ਕੱਤਿਆ ਸੀ। ਉਹਨੂੰ ਮੈਂ ਰੰਗਿਆ ਵੀ। ਸਤਰੰਗੀਆਂ ਚਾਦਰਾਂ ਬਣਾ ਕੇ ਚੰਗੀ ਕੀਮਤ 'ਤੇ ਵੇਚਣੀਆਂ ਸਨ, ਚੰਗੇ ਪੈਸੇ ਵੱਟਣੇ ਸਨ, ਪਰ ਘਰ ਵਿਚ ਸੰਤ ਜ਼ਿਆਦਾ ਆ ਗਏ। ਘਰ ਵਿਚ ਪੈਸਾ-ਧੇਲਾ ਹੈ ਨਹੀਂ ਸੀ, ਅੰਨ ਪਾਣੀ ਹੈ ਨਹੀਂ ਸੀ। ਕਪੜਾ ਵੀ ਬਣਿਆ ਹੋਇਆ ਨਹੀਂ ਸੀ, ਜਿਹੜਾ ਕਿ ਕਬੀਰ ਵੇਚ ਦੇਂਦਾ; ਸਤਰੰਗਾ ਸੂਤ ਹੀ ਵੇਚ ਆਇਆ, ਸਾਰਾ ਸਾਧੂਆਂ ਨੂੰ ਖਵਾ ਦਿੱਤਾ। ਮੇਰੀ ਤਿੰਨ ਮਹੀਨੇ ਦੀ ਮਿਹਨਤ ਬਰਬਾਦ ਕਰ ਦਿੱਤੀ ਐ। ਮੁੰਡਾ (ਕਬੀਰ) ਜੰਮਦਾ ਹੀ ਮਰ ਜਾਂਦਾ ਤਾਂ ਚੰਗਾ ਹੁੰਦਾ, ਮੈਂ ਦੁਖ ਨਾ ਸਹਾਰਦੀ—ਇਹ ਕਬੀਰ ਦੀ ਮਾਂ ਕਹਿੰਦੀ ਹੈ।

ਅਜੇ ਕਬੀਰ ਜੀ ਦੇ ਘਰ ਵਿਚ ਪਦਾਰਥ ਵੀ ਨਹੀਂ ਨੇ, ਪਰ ਪਰਮਾਤਮਾ ਦੀ ਪਿਆਸ ਨਾਲ ਹਿਰਦਾ ਭਰਿਆ ਪਿਆ ਹੈ। ਅਜੇ ਤਾਂ ਘਰ ਵਿਚ ਧਨ ਵੀ ਨਹੀਂ ਹੈ, ਪਰ ਧਰਮ ਦੀ ਉਮੰਗ ਕਬੀਰ ਦੇ ਹਿਰਦੇ ਵਿਚ ਪ੍ਰਬਲ ਹੈ। ਅਜੇ ਤਾਂ ਘਰ ਵਿਚ ਭੋਜਨ ਵੀ ਨਹੀਂ ਹੈ, ਪਰ ਭਜਨ ਦੀ ਭੁੱਖ ਬਹੁਤ ਹੈ।

ਭਰਿਆ ਹੋਇਆ ਪੇਟ ਹੈ, ਫਿਰ ਵੀ ਭਜਨ ਦੀ ਭੁੱਖ ਨਹੀਂ ਹੈ; ਮੂਰਖ ਹਿਰਦੇ ਵਾਲਾ ਮਨੁੱਖ ਮੂਰਖ ਹੋਵੇਗਾ। ਧਨ ਨਾਲ ਜੇਬ ਭਰੀ ਹੋਈ ਹੈ, ਬੈਂਕ ਭਰੇ ਹੋਏ ਨੇ, ਘਰ ਭਰਿਆ ਪਿਆ ਹੈ, ਫਿਰ ਵੀ ਧਰਮ ਦੀ ਪਿਆਸ ਪੈਦਾ ਨਹੀਂ ਹੋਈ। ਇਸ ਦੇ ਅੰਦਰ ਅਜੇ ਮਨੁੱਖਤਾ ਪੈਦਾ ਨਹੀਂ ਹੋਈ। ਅਜੇ ਤਕ ਪਸ਼ੂਆਂ ਵਾਲੇ ਸੰਸਕਾਰ ਭਰੇ ਪਏ ਨੇ। ਪਦਾਰਥਾਂ ਨਾਲ ਤਾਂ ਘਰ ਭਰਿਆ ਪਿਆ ਹੈ, ਪਰ ਪਰਮਾਤਮਾ ਦੇ ਨਾਮ ਦੀ ਭੁੱਖ ਨਹੀਂ ਹੈ, ਇਹ ਮਨੁੱਖ ਜੜ੍ਹ-ਮੂੜ ਹੀ ਹੋਵੇਗਾ।

ਜੇ ਧਨ ਵੀ ਕੋਈ ਨਹੀਂ, ਪਰ ਧਰਮ ਦੀ ਉਮੰਗ ਵੀ ਪੈਦਾ ਹੋਈ ਹੈ, ਤੇ ਬੜੀ ਬਾਰੀਕ ਭੁੱਖ ਹੋਵੇਗੀ। ਅਜੇ ਘਰ ਵਿਚ ਦੋ ਵਕਤ ਦਾ ਭੋਜਨ ਵੀ ਨਹੀਂ ਹੈ। ਐਸੇ ਮਹਾਂਪੁਰਖ ਦੇ ਪੂਰਬਲੇ ਸੰਸਕਾਰ ਨੇ। ਇਸ ਮਹਾਂਪੁਰਖ ਦੀ ਕੋਈ ਪੂਰਬਲੀ ਤਪੱਸਿਆ ਹੋਵੇਗੀ, ਵਰਨਾ ਐਸਾ ਨਹੀਂ ਹੋ ਸਕਦਾ। ਪਰਮਾਤਮਾ ਦੀ ਉਮੰਗ ਰੋਮ ਰੋਮ ਵਿਚ ਭਰੀ ਹੈ। ਇਹ ਤਾਂ ਬਹੁਤ ਵੱਡੀ ਸਿਆਣਪ ਹੋਵੇਗੀ। ਦੁਨੀਆ ਦੇ ਸਾਰੇ ਦਾਰਸ਼ਨਿਕ ਤੇ ਚਿੰਤਕ ਕਬੀਰ ਜੀ ਦੇ ਇਹਨਾਂ ਬੋਲਾਂ ਤੋਂ ਕੁਰਬਾਨ ਕੀਤੇ ਜਾ ਸਕਦੇ ਨੇ।

ਤੇ ਜਿਸ ਮਨੁੱਖ ਕੋਲ ਧਨ, ਪਦਾਰਥ ਬਹੁਤ ਨੇ, ਪਰ ਭਜਨ ਦੀ ਭੁੱਖ

ਅਜੇ ਵੀ ਪੈਦਾ ਨਹੀਂ ਹੋਈ, ਤਾਂ ਸਮਝੋ ਐਸੇ ਮਨੁੱਖ ਦੇ ਅੰਦਰ ਪਸ਼ੂਆਂ ਵਾਲੇ ਸੰਸਕਾਰ ਅਜੇ ਵੀ ਪਏ ਨੇ। ਸਤਿਗੁਰੂ ਜੀ ਦੇ ਬਚਨ ਹਨ:

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥**
**ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥੧॥**

*(ਗਉੜੀ ਗੁਆਰੇਰੀ ਮ: ੫, ਪੰਨਾ 239)*

ਐਸਾ ਮਨੁੱਖ ਸੱਪ ਦੀ ਤਰ੍ਹਾਂ ਜਿਊਂਦਾ ਹੈ। ਸੱਪ ਪ੍ਰਕਿਰਤੀ ਦੇ ਵਿਚ ਵਿਚਰਦਿਆਂ, ਖਾਂਦਿਆਂ, ਪੀਂਦਿਆਂ, ਸਿਰ ਵਿਚ ਜ਼ਹਿਰ ਵਧਾ ਲੈਂਦਾ ਹੈ ਤੇ ਜਦ ਜ਼ਹਿਰ ਜ਼ਿਆਦਾ ਹੋ ਜਾਂਦਾ ਹੈ, ਤਾਂ ਲੱਭਦਾ ਹੈ ਕਿ ਡੰਗ ਕਿਥੇ ਮਾਰਾਂ। ਰੱਬ ਤੋਂ ਟੁੱਟੇ ਮਨੁੱਖ ਸੱਪ ਦੀ ਤਰ੍ਹਾਂ ਹਨ। ਸ਼ਕਲ ਸੂਰਤ ਤਾਂ ਮਨੁੱਖ ਦੀ ਹੈ, ਪਰ ਸੁਭਾਉ ਕਰਕੇ ਸੱਪ ਦੀ ਤਰ੍ਹਾਂ ਹਨ:

**ਬਿਨੁ ਸਿਮਰਨ ਭਏ ਕੂਕਰ ਕਾਮ॥**
**ਸਾਕਤ ਬੇਸੁਆ ਪੂਤ ਨਿਨਾਮ॥੩॥**

*(ਗਉੜੀ ਗੁਆਰੇਰੀ ਮ: ੫, ਪੰਨਾ 239)*

ਕੂਕਰ—ਕੁੱਤਾ। ਕਿਸੇ ਨੂੰ ਕੁੱਤਾ ਕਿਹਾ ਜਾਵੇ, ਭਾਰਤ ਵਿਚ ਬਹੁਤ ਵੱਡੀ ਗਾਲ੍ਹ ਹੈ। ਭਜਨ ਦੀ ਤੜਪ ਤੋਂ ਬਿਨਾਂ ਮਨੁੱਖ, ਮਨੁੱਖ ਦੀ ਤਰ੍ਹਾਂ ਨਹੀਂ ਜੀਅ ਰਿਹਾ। ਸਤਿਗੁਰੂ ਜੀ ਕਹਿੰਦੇ ਨੇ ਕਿ ਐਸਾ ਮਨੁੱਖ ਕੁੱਤੇ ਦੀ ਤਰ੍ਹਾਂ ਜੀਅ ਰਿਹਾ ਹੈ। ਕੁੱਤਾ ਕੁੱਤੇ ਨੂੰ ਦੇਖ ਕੇ ਭੌਂਕਣ ਲੱਗ ਪੈਂਦਾ ਹੈ, ਕੁੱਤੇ ਨੂੰ ਕੁੱਤਾ ਚੰਗਾ ਨਹੀਂ ਲੱਗਦਾ। ਮਨੁੱਖ ਨੂੰ ਮਨੁੱਖ ਚੰਗਾ ਨਹੀਂ ਲੱਗਦਾ। ਕੁਝ ਦੇਖਿਆ ਵੀ ਨਹੀਂ, ਲੇਕਿਨ ਇਲਜ਼ਾਮ-ਤਰਾਸ਼ੀਆਂ ਕਰ ਰਿਹਾ ਹੈ, ਭੰਡ ਰਿਹਾ ਹੈ। ਪਰਮਾਤਮਾ ਸਾਡੇ ਅਉਗੁਣ ਦੇਖਦਾ ਹੈ, ਪਰ ਫਿਰ ਵੀ ਖ਼ਾਮੋਸ਼ ਹੈ। ਐਸਾ ਕੀ ਹੈ ਜੋ ਉਸਨੂੰ ਦਿਖਾਈ ਨਹੀਂ ਦਿੰਦਾ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਉਂਦੇ ਨੇ:

**ਦੋਖਨ ਦੇਖਤ ਹੈ ਪਰ ਦੇਤ ਨ ਹਾਰੇ॥** *(ਸਵੱਯੇ ਦੀਨਨ, ਪਾ: ੧੦)*

ਹੇ ਪ੍ਰਭੂ! ਤੂੰ ਤਾਂ ਸਾਰੀਆਂ ਖ਼ਾਮੀਆਂ ਦੇਖਦਾ ਹੈਂ, ਪਰ ਕਮਾਲ ਹੈ! ਸਾਰਿਆਂ 'ਤੇ ਪੜਦਾ ਪਾਉਂਦਾ ਹੈਂ। ਦੇਖ ਕੇ ਅਣਡਿੱਠ ਕਰੀ ਜਾ ਰਿਹਾ ਹੈਂ। ਅਸੀਂ ਅਰਦਾਸ ਵਿਚ ਇਹ ਸ਼ਬਦ ਜੋੜ ਦਿੱਤੇ ਹਨ: 'ਜਿਨ੍ਹਾਂ ਵੇਖ ਕੇ ਅਣਡਿੱਠ ਕੀਤਾ,' ਬੜੀ ਵੱਡੀ ਕਮਾਈ ਹੈ। ਵੇਖਿਆ ਕੁਛ ਨਹੀਂ, ਪਰ ਫਿਰ ਵੀ ਭੰਡੀ ਜਾ ਰਿਹਾ ਹੈ। ਪਰਮਾਤਮਾ ਸਾਡੇ ਅਉਗੁਣ ਦੇਖਦਾ ਹੈ, ਪੜਦਾ ਪਾਉਂਦਾ ਹੈ। ਕੁੱਤਾ ਭਾਵੇਂ ਦੇਖਦਾ ਹੈ ਕਿ ਕੁੱਤਾ ਹੈ, ਭੌਂਕਦਾ ਹੀ ਜਾਂਦਾ ਹੈ। ਸਿਮਰਨ ਤੋਂ ਟੁੱਟ ਕੇ ਮਨੁੱਖ ਇਸ ਤਰ੍ਹਾਂ ਜੀਅ ਰਿਹਾ ਹੈ:

**ਬਿਨੁ ਸਿਮਰਨ ਭਏ ਕੂਕਰ ਕਾਮ॥**
**ਸਾਕਤ ਬੇਸੁਆ ਪੂਤ ਨਿਨਾਮ॥੩॥** *(ਗਉੜੀ ਗੁਆਰੇਰੀ ਮ: ੫, ਪੰਨਾ 239)*

ਜਿਹੜਾ ਬੱਚਾ ਆਪਣੀ ਵਲਦੀਅਤ ਨਾ ਦੱਸੇ, ਭਾਰਤ ਦੇਸ਼ ਵਿਚ ਉਸਦੇ ਲਈ ਸ਼ਬਦ ਚੰਗਾ ਨਹੀਂ ਹੈ, ਉਸ ਨੂੰ ਨਾਜਾਇਜ਼ ਔਲਾਦ ਕਿਹਾ ਜਾਂਦਾ ਹੈ। ਸਤਿਗੁਰੂ ਜੀ ਕਹਿੰਦੇ ਨੇ—ਜੋ ਆਪਣੇ ਪਿਤਾ ਦਾ ਨਾਮ ਨਹੀਂ ਦੱਸ ਸਕਦਾ, ਉਸ ਨੂੰ ਨਾਜਾਇਜ਼ ਔਲਾਦ ਨਾ ਆਖੋ, ਉਸ ਨੂੰ ਵੇਸਵਾ ਦਾ ਪੁੱਤਰ ਨਾ ਆਖੋ। ਅਸਲ ਵਿਚ ਵੇਸਵਾ ਦਾ ਪੁੱਤਰ ਉਹ ਹੈ, ਜੋ ਜਗਤ-ਪਿਤਾ (ਪ੍ਰਭੂ) ਦਾ ਨਾਮ ਨਹੀਂ ਦੱਸ ਸਕਦਾ ਤੇ ਨਾਮ ਨਹੀਂ ਜਾਣਦਾ।

**ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ॥**
**ਕਾਗ ਬਤਨ ਬਿਸਟਾ ਮਹਿ ਵਾਸ॥੨॥**

*(ਗਉੜੀ ਗੁਆਰੇਰੀ ਮ: ੫, ਪੰਨਾ 239)*

ਸਿਮਰਨ ਤੋਂ ਟੁੱਟਿਆ ਹੋਇਆ ਮਨੁੱਖ ਸੁਭਾਉ ਕਰਕੇ ਕਊਆ ਹੋਵੇਗਾ। ਕਊਆ ਕੁਰੱਖ਼ਤ ਬੋਲਦਾ ਹੈ। "ਕਊਆ ਕਹਾਂ ਕਪੂਰ ਚਰਾਏ॥" ਕਊਏ ਦੇ ਮੂੰਹ ਵਿਚ ਗੰਦਗੀ ਹੁੰਦੀ ਹੈ, ਕੁਛ ਨਾ ਕੁਛ ਗੰਦ ਹੁੰਦਾ ਹੈ। ਕੌੜਾ ਬੋਲੀ ਜਾਣਾ ਤੇ ਗੰਦ ਬੋਲੀ ਜਾਣਾ, ਸਤਿਗੁਰੂ ਜੀ ਕਹਿੰਦੇ ਨੇ—ਐਸਾ ਮਨੁੱਖ, ਮਨੁੱਖ ਨਹੀਂ ਹੈ, ਕਊਆ ਹੈ। ਰੱਬੀ ਮਿਠਾਸ ਜਿਸ ਦੇ ਅੰਦਰ ਬੈਠ ਜਾਏ, ਉਸਦੇ ਬੋਲਾਂ ਵਿੱਚੋਂ ਕੁੜੱਤਣ ਤੇ ਗੰਦਗੀ ਨਿਕਲ ਜਾਂਦੀ ਹੈ। ਇਹੀ ਪਹਿਚਾਣ ਹੈ। ਪਰ ਸਾਹਿਬ ਕਹਿੰਦੇ ਹਨ ਕਿ ਸਰੂਪ ਕਰਕੇ ਤਾਂ ਮਨੁੱਖ ਦਿਖਾਈ ਦਿੰਦਾ ਹੈ, ਪਰ ਸੁਭਾਉ ਕਰਕੇ ਕਊਆ ਹੈ।

**ਬਿਨੁ ਸਿਮਰਨ ਗਰਧਬ ਕੀ ਨਿਆਈ॥**
**ਸਾਕਤ ਥਾਨ ਭਰਿਸਟ ਫਿਰਾਹੀ॥੫॥**

*(ਗਉੜੀ ਗੁਆਰੇਰੀ ਮ: ੫, ਪੰਨਾ 239)*

ਇਹ ਸਾਕਤ, ਇਹ ਸੰਸਾਰੀ ਮਨੁੱਖ, ਜਿਸਦੇ ਅੰਦਰ ਅਜੇ ਵੀ ਪਰਮਾਤਮਾ ਦੀ ਭੁੱਖ ਨਹੀਂ, ਇਹ ਖੋਤੇ (ਗਰਧਬ) ਦੀ ਤਰ੍ਹਾਂ ਹੋਵੇਗਾ। ਖੋਤਾ ਭਾਰਤ ਦੇਸ਼ ਵਿਚ ਬੇਵਕੂਫ਼ੀ ਦਾ ਚਿੰਨ੍ਹ ਮੰਨਿਆ ਜਾਂਦਾ ਹੈ। ਹਰ ਤਰ੍ਹਾਂ ਦੀਆਂ ਬੇਵਕੂਫ਼ੀਆਂ ਐਸੇ ਮਨੁੱਖ ਪਾਸ ਹੋਣਗੀਆਂ, ਜੋ ਪ੍ਰਭੂ ਦਾ ਚਿੰਤਨ ਨਹੀਂ ਕਰਦਾ। ਉਸਦੇ ਅੰਦਰ ਮਨੁੱਖੀ ਸੁਭਾਉ ਨਹੀਂ, ਉਸਦੇ ਅੰਦਰ ਖੋਤੇ ਦਾ ਸੁਭਾਉ ਹੋਵੇਗਾ। ਭਗਤ ਕਬੀਰ ਜੀ ਤਕਰੀਬਨ 30-40 ਐਸੇ ਪਸ਼ੂਆਂ ਦੇ ਸੁਭਾਉ ਦਾ ਵੀ ਜ਼ਿਕਰ ਆਪਣੀ ਬਾਣੀ ਵਿਚ ਕਰਦੇ ਹਨ।

ਤੋ ਰੱਬ ਤੋਂ ਟੁੱਟੇ ਹੋਏ ਮਨੁੱਖ ਸੁਭਾਉ ਕਰਕੇ ਮਨੁੱਖਾਂ ਦੀ ਤਰ੍ਹਾਂ ਨਹੀਂ ਜਿਊਂਦੇ। ਸਰੂਪ ਉਨ੍ਹਾਂ ਦਾ ਮਨੁੱਖਾਂ ਦਾ ਹੁੰਦਾ ਹੈ, ਪਰ ਸੁਭਾਉ ਕਰਕੇ:

**ਮਾਤਾ ਭੈਸਾ ਅੰਮੁਹਾ ਜਾਇ॥**
**ਕੁਦਿ ਕੁਦਿ ਚਰੈ ਰਸਾਤਲਿ ਪਾਇ॥੨॥** *(ਗਉੜੀ ਕਬੀਰ ਜੀ, ਪੰਨਾ 326)*

ਐਸਾ ਮਨੁੱਖ ਤਾਂ ਭੈਂਸੇ ਦੀ ਤਰ੍ਹਾਂ ਜਿਊਂਦਾ ਹੈ। ਭਾਰਤ ਦੇ ਟਰੱਕ ਡਰਾਈਵਰ ਤਾਂ ਚੰਗੀ ਤਰ੍ਹਾਂ ਜਾਣਦੇ ਨੇ ਕਿ ਸੜਕ 'ਤੇ ਚੱਲ ਰਹੇ ਖੋਤੇ ਤੇ ਮਨੁੱਖ ਹਾਰਨ ਵਜਾਉਣ 'ਤੇ ਸੜਕ ਤੋਂ ਲਾਂਭੇ ਹੋ ਜਾਣਗੇ, ਪਰ ਮਸਤ ਭੈਂਸਾ ਕਦੀ ਵੀ ਲਾਂਭੇ ਨਹੀਂ ਹੋਵੇਗਾ, ਉਹ ਸਿੱਧਾ ਅਮੋੜ ਚੱਲਦਾ ਹੈ।

ਸਮਾਜ, ਧਰਮ ਤੇ ਗੁਰੂ ਕਹਿ ਰਹੇ ਨੇ ਕਿ ਐ ਮਨੁੱਖ! ਤੂੰ ਗ਼ਲਤ ਕਰ ਰਿਹਾ ਹੈਂ। ਸਰੀਕ, ਹਮਦਰਦ ਤੇ ਮਿੱਤਰ ਕਹਿ ਰਹੇ ਨੇ ਕਿ ਤੂੰ ਐਸਾ ਨਾ ਕਰ, ਪਰ ਅਮੋੜ ਮਨੁੱਖ ਕਹਿੰਦਾ ਹੈ ਕਿ ਤੁਸੀਂ ਸਾਰੇ ਕੌਣ ਹੁੰਦੇ ਹੋ, ਮੈਂ ਤਾਂ ਇਸੇ ਤਰ੍ਹਾਂ ਹੀ ਕਰਾਂਗਾ। ਕਬੀਰ ਜੀ ਕਹਿੰਦੇ ਹਨ ਕਿ ਇਸ ਨੂੰ ਮਨੁੱਖ ਕਹਿਣ ਦੀ ਲੋੜ ਨਹੀਂ ਹੈ, ਅਮੋੜ ਜੁ ਚੱਲਦਾ ਹੈ:

**ਮਾਤਾ ਭੈਸਾ ਅੰਮੁਹਾ ਜਾਇ ॥**
**ਕੁਦਿ ਕੁਦਿ ਚਰੈ ਰਸਾਤਲਿ ਪਾਇ ॥** *(ਪੰਨਾ 326)*

ਈਰਾਨੀ ਸੂਫ਼ੀ ਸੰਤ ਸ਼ੇਖ਼ ਸਾਅਦੀ ਸਾਹਿਬ ਫ਼ੁਰਮਾਨ ਕਰਦੇ ਨੇ:

*ਇਨਸਾਨ ਰਾ ਇਨਸਾਨੀਅਤ ਲਾਜ਼ਮ ਅਸਤ।*
*ਊਦ ਗਰ ਬੂ ਨ ਦਾਰਦ ਹੈਜ਼ਮ ਅਸਤ।*

ਮਨੁੱਖ ਦੇ ਅੰਦਰ ਮਨੁੱਖਤਾ ਲਾਜ਼ਮੀ ਹੋਣੀ ਚਾਹੀਦੀ ਹੈ। ਜਿਵੇਂ ਖੋਤੇ ਦੇ ਅੰਦਰ ਖੋਤਾਪਨ ਹੈ, ਕੁੱਤੇ ਦੇ ਅੰਦਰ ਕੁੱਤਾਪਨ ਹੈ, ਸੱਪ ਦੇ ਅੰਦਰ ਸੱਪਪੁਣਾ ਹੈ, ਸ਼ੇਰ ਦੇ ਅੰਦਰ ਸ਼ੇਰਪੁਣਾ ਹੈ, ਬਦਕਿਸਮਤੀ ਹੈ ਕਿ ਮਨੁੱਖ ਦੇ ਅੰਦਰ ਮਨੁੱਖਤਾ ਨਹੀਂ ਹੈ। ਇਸ ਲਈ ਕਹਿਣਾ ਪੈਂਦਾ ਹੈ ਕਿ ਤੂੰ ਇਨਸਾਨ ਬਣ ਜਾਹ; ਐ ਬੰਦੇ! ਤੂੰ ਬੰਦਾ ਬਣ ਜਾਹ।

ਅਗਰ ਖ਼ੁਸ਼ਬੂ (ਸੁਗੰਧੀ) ਹੀ ਨਹੀਂ ਹੈ ਤਾਂ ਫਿਰ ਚੰਦਨ ਕਹਿਣ ਦੀ ਲੋੜ ਹੀ ਕੀ ਹੈ! ਲੱਕੜ ਹੋਵੇਗੀ। ਜੇ ਮਨੁੱਖਤਾ ਹੀ ਨਹੀਂ, ਉਸ ਨੂੰ ਫਿਰ ਮਨੁੱਖ ਕਹਿਣ ਦੀ ਲੋੜ ਹੀ ਨਹੀਂ ਹੈ। ਸਿਰਫ਼ ਦੋ ਪੈਰਾਂ ਕਰਕੇ ਇਸ ਨੂੰ ਮਨੁੱਖ ਕਹਿੰਦੇ ਹੋ, ਦੋ ਹੱਥਾਂ ਕਰਕੇ ਇਸ ਨੂੰ ਮਨੁੱਖ ਕਹਿੰਦੇ ਹੋ; ਪਸ਼ੂ ਹੈ, ਇਹ ਤਾਂ ਪਸ਼ੂ ਹੈ:

**ਕਰਤੂਤਿ ਪਸੂ ਕੀ ਮਾਨਸ ਜਾਤਿ ॥**
**ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਤਨ 'ਤੇ ਚੰਗੇ ਕਪੜੇ ਵੀ ਨਹੀਂ, ਦੋ ਵਕਤ ਦੀ ਉਪਜੀਵਿਕਾ ਵੀ ਨਹੀਂ ਹੈ, ਭਗਤ ਕਬੀਰ ਜੀ, ਰਵਿਦਾਸ ਜੀ ਤੇ ਨਾਮਦੇਵ ਜੀ ਉਸ ਵਕਤ ਦੇ ਮੁਫ਼ਲਿਸ ਬੰਦੇ, ਲੇਕਿਨ ਹਿਰਦੇ ਦੇ ਤਲ 'ਤੇ ਮਾਲਾਮਾਨ ਸਨ, ਸਭ ਤੋਂ ਵੱਡੇ ਧਨਾਢ ਸਨ। ਕਬੀਰ ਜੀ ਫ਼ੁਰਮਾਉਂਦੇ ਹਨ:

**ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥**
*(ਰਾਮਕਲੀ ਕਬੀਰ ਜੀ, ਪੰਨਾ 969)*

ਬੜੇ ਬੜੇ ਵੇਖ ਕੇ ਮੈਨੂੰ ਫੁਟ ਮਰਦੇ ਨੇ ਕਿ ਮੈਂ ਨਿਰਧਨ ਨੂੰ ਇਕ ਧਨ ਮਿਲਿਆ ਹੈ। ਧਨ ਤਾਂ ਨਹੀਂ ਹੈ, ਮੈਂ ਨਾਮ-ਧਨ ਨਾਲ ਹਿਰਦਾ ਭਰ ਲਿਆ ਹੈ। ਬੜੀ ਬਾਰੀਕ ਅਕਲ ਹੋਵੇਗੀ। ਇਸ ਨੂੰ ਗੁਰੂ ਅਮਰਦਾਸ ਜੀ ਇਸ ਢੰਗ ਨਾਲ ਬਿਆਨ ਕਰਦੇ ਹਨ:

**ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ॥**

*(ਗੂਜਰੀ ਕੀ ਵਾਰ ਮ: ੩, ਪੰਨਾ 509)*

ਮੋਕਸ਼ ਦੁਆਰ, ਧਰਮ-ਦੁਆਰਾ ਨਾਨਾ (ਛੋਟਾ) ਹੈ। ਇਸ ਨੂੰ ਕਬੀਰ ਜੀ ਇਸ ਤਰ੍ਹਾਂ ਬਿਆਨ ਕਰਦੇ ਨੇ:

**ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ॥**

*(ਸਲੋਕ ਕਬੀਰ ਜੀ, ਪੰਨਾ 1367)*

ਰਾਈ ਦੇ ਦਾਣੇ ਦਾ ਦਸਵਾਂ ਭਾਗ ਕਰੋ, ਇਹ ਮਾਈਕ੍ਰੋਸਕੋਪ ਤੋਂ ਬਗ਼ੈਰ ਤਾਂ ਦੇਖਿਆ ਨਹੀਂ ਜਾਏਗਾ, ਇਸ ਮੋਟੀ ਅੱਖ ਨਾਲ ਤਾਂ ਨਹੀਂ ਦਿਸੇਗਾ। ਤੇ ਰਾਈ ਦਾ ਦਸਵਾਂ ਭਾਗ ਵੀ ਉਦਾਹਰਣ ਮਾਤਰ ਹੈ, ਇਸ ਤੋਂ ਬਰੀਕ ਹੋਰ ਕੀ ਦੱਸਿਆ ਜਾ ਸਕਦਾ ਹੈ।

**ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ॥**
**ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ॥੫੮॥**

*(ਸਲੋਕ ਕਬੀਰ ਜੀ, ਪੰਨਾ 1367)*

ਬੰਦੇ ਦਾ ਮਨ ਤਾਂ ਹਾਥੀ ਵਰਗਾ ਹੈ, ਪਰ ਮੋਖਸ਼-ਦੁਆਰ, ਧਰਮ-ਦੁਆਰ, ਪ੍ਰਭੂ-ਦੁਆਰ ਅਤੀ ਸੂਖਸ਼ਮ ਹੈ। ਦੱਸੋ, ਇਹ ਹਾਥੀ ਉਸ ਦਰਵਾਜ਼ੇ ਵਿੱਚੋਂ ਕਿਵੇਂ ਲੰਘੇਗਾ।

ਗੁਰੂ ਅਮਰਦਾਸ ਜੀ ਤੇ ਭਗਤ ਕਬੀਰ ਜੀ ਸਰੀਰ ਦੇ ਮੋਟੇਪਨ ਦਾ ਜ਼ਿਕਰ ਨਹੀਂ ਕਰ ਰਹੇ; ਮਨ ਨੇ, ਅਕਲ ਤੇ ਸਮਝ ਨੇ ਲੰਘਣਾ ਹੈ। ਇਹ ਅਕਲ ਦੇ ਮੋਟੇ ਹੋਣ ਦੀ ਗੱਲ ਕਰ ਰਹੇ ਹਨ। ਬਿਹਾਰ, ਆਸਾਮ, ਯੂ.ਪੀ. ਅਤੇ ਖ਼ਾਸ ਕਰਕੇ ਬਨਾਰਸ ਵਿਚ ਹਾਥੀ ਆਮ ਹੁੰਦੇ ਸਨ। ਅੱਜ ਵੀ ਸਾਰੇ ਵੱਡੇ ਜਾਨਵਰਾਂ ਵਿੱਚੋਂ ਹਾਥੀ ਹੀ ਵੱਡੇ ਸਰੀਰ ਵਾਲਾ ਜਾਨਵਰ ਹੈ, ਭਾਰਾ ਜਾਨਵਰ ਹੈ, ਮੋਟਾ ਜਾਨਵਰ ਹੈ। ਬੜੇ ਬੜੇ ਰਾਜੇ, ਮੰਡਲੇਸ਼ਵਰ, ਹਾਥੀਆਂ 'ਤੇ ਚੜ੍ਹ ਕੇ ਤੀਰਥ ਯਾਤਰਾ ਕਰਨ ਜਾਇਆ ਕਰਦੇ ਸਨ। ਤੇ ਹਾਥੀ ਕਬੀਰ ਦੇ ਸਾਹਮਣੇ ਸੀ। ਉਹ ਹਾਥੀ ਦੀ ਉਦਾਹਰਣ ਦੇ ਰਹੇ ਹਨ। ਅਕਲ ਮੋਟੀ ਹੋਵੇ, ਮੋਟੀਆਂ ਗੱਲਾਂ ਹੀ ਸਮਝ ਸਕਦੀ ਹੈ। ਜੋ ਮੇਰੀ ਸਮਝ ਵਿਚ ਆ ਗਿਆ, ਉਹ ਮੇਰੀ ਸਮਝ ਤੋਂ ਵੱਡਾ ਨਹੀਂ ਹੈ। ਜਿਸ ਨੂੰ ਮੈਂ ਪੂਰੇ ਦਾ ਪੂਰਾ ਵੇਖ ਲਿਆ, ਉਹ ਮੇਰੀਆਂ ਅੱਖਾਂ ਤੋਂ ਵੱਡਾ ਨਹੀਂ ਹੋ ਸਕਦਾ।

ਜਿਸ ਨੂੰ ਮੈਂ ਪੂਰੇ ਦਾ ਪੂਰਾ ਬਿਆਨ ਕਰ ਸਕਦਾ ਹਾਂ, ਉਹ ਮੇਰੀ ਜ਼ਬਾਨ ਤੋਂ ਵੀ ਵੱਡਾ ਨਹੀਂ ਹੋ ਸਕਦਾ। ਸੰਤਾਂ, ਭਗਤਾਂ, ਅਵਤਾਰਾਂ ਨੇ ਇੱਕੋ ਹੀ ਗੱਲ ਆਖੀ ਹੈ ਕਿ ਜਾਣ ਜਾਣ ਕੇ ਅਸੀਂ ਇਹ ਜਾਣਿਆ; ਹੇ ਪ੍ਰਭੂ ! ਕਿ ਅਸੀਂ ਕੁਛ ਵੀ ਨਹੀਂ ਜਾਣਦੇ। ਕਥਨ ਕਰ ਕਰ ਕੇ ਵੀ ਅਸੀਂ ਵੇਖ ਲਿਆ ਹੈ, ਪਰ ਕਥਨ ਕੀਤਾ ਹੀ ਨਹੀਂ ਜਾ ਸਕਦਾ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥**

*(ਬਿਲਾਵਲੁ ਮ: ੧, ਪੰਨਾ 795)*

ਹੇ ਪ੍ਰਭੂ ! ਮੈਂ ਕਥ ਕਥ ਕੇ ਦੇਖ ਲਿਆ, ਮੇਰੇ ਬੋਲ ਬੜੇ ਛੋਟੇ ਹੋ ਜਾਂਦੇ ਹਨ। ਤੂੰ ਬਹੁਤ ਵੱਡਾ ਹੈਂ, ਵੱਡਾ ਹੈਂ। ਤੂੰ ਪੂਰੇ ਦਾ ਪੂਰਾ ਮੇਰੇ ਬੋਲਾਂ ਵਿਚ ਨਹੀਂ ਆਉਂਦਾ ਤੇ ਨਹੀਂ ਆ ਸਕਦਾ। ਸਾਹਿਬ ਤਾਂ ਇਹ ਵੀ ਆਖਦੇ ਹਨ—"ਜੇ ਹਉ ਜਾਣਾ ਆਖਾ ਨਾਹੀ" ਹੇ ਪ੍ਰਭੂ ! ਜੇ ਮੈਂ ਜਾਣ ਵੀ ਲਿਆ ਤਾਂ ਵੀ ਮੇਰੇ ਵਿਚ ਸਮਰੱਥਾ ਨਹੀਂ ਕਿ ਮੈਂ ਕੁਛ ਆਖ ਸਕਾਂ। ਮੈਂ ਕੁਛ ਵੀ ਨਹੀਂ ਆਖ ਸਕਦਾ। ਜੇ ਮੈਂ ਰਸ ਮਾਣ ਵੀ ਲਿਆ ਤਾਂ ਵੀ ਬਿਆਨ ਨਹੀਂ ਕਰ ਸਕਦਾ—"ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥" ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

**ਕਹਾਂ ਨਾਮ ਤਾਂ ਕਉ ਕਹਾਂ ਕੈ ਕਹਾਵੈ॥**
**ਕਹਾਂ ਮੈ ਬਖਾਨਉ ਕਹੇ ਮੋ ਨ ਆਵੈ॥** *(ਪਾਤਿਸ਼ਾਹੀ ੧੦)*

ਮੈਂ ਕੀ ਬਿਆਨ ਕਰਾਂ, ਮੈਂ ਤਾਂ ਬੋਲ ਬੋਲ ਕੇ ਵੇਖ ਲਿਆ, ਮੇਰੇ ਬੋਲ ਅਧੂਰੇ ਰਹਿ ਜਾਂਦੇ ਹਨ, ਤੂੰ ਮੇਰੇ ਬੋਲਾਂ ਤੋਂ ਪਰੇ ਹੋ ਜਾਂਦਾ ਹੈਂ।

ਸੰਤ ਕਹਿੰਦੇ ਨੇ ਕਿ ਹੇ ਪ੍ਰਭੂ ! ਮੈਂ ਤੈਨੂੰ ਵੇਖ ਲਿਆ ਹੈ :

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥**

*(ਦੇਵਗੰਧਾਰੀ ਮ: ੫, ਪੰਨਾ 534)*

**ਦੁਇ ਦੁਇ ਲੋਚਨ ਪੇਖਾ॥**
**ਹਉ ਹਰਿ ਬਿਨੁ ਅਉਰੁ ਨ ਦੇਖਾ॥** *(ਸੋਰਠਿ ਕਬੀਰ ਜੀ, ਪੰਨਾ 655)*

ਵੇਖਿਆ ਹੈ, ਪਰ ਮੈਂ ਵੇਖ ਵੇਖ ਕੇ ਇਹ ਵੇਖਿਆ ਹੈ ਕਿ ਤੂੰ ਮੇਰੀਆਂ ਅੱਖਾਂ ਤੋਂ ਬਹੁਤ ਵੱਡਾ ਹੈਂ, ਤੂੰ ਮੇਰੀਆਂ ਅੱਖਾਂ ਤੋਂ ਬਾਹਰ ਰਹਿ ਜਾਂਦਾ ਹੈਂ। ਮੈਂ ਜਾਣ ਜਾਣ ਕੇ ਇਹ ਜਾਣਿਆ ਹੈ ਕਿ ਮੈਂ ਨਹੀਂ ਜਾਣ ਸਕਿਆ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਤਾਂ ਇਥੋਂ ਤਕ ਫ਼ੁਰਮਾਨ ਕਰਦੇ ਹਨ :

**ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥**

*(ਆਸਾ ਮ: ੫, ਪੰਨਾ 382)*

ਜਿਹੜਾ ਦਾਅਵਾ ਕਰਦਾ ਹੈ ਕਿ ਮੈਂ ਜਾਣ ਲਿਆ ਹੈ, ਮਹਾਰਾਜ ਕਹਿੰਦੇ ਨੇ ਕਿ ਉਹ ਅਜਾਣ ਹੋਣ ਦਾ ਸਬੂਤ ਦੇ ਰਿਹਾ ਹੈ। ਪਰਮਾਤਮਾ ਉਸ ਲਈ ਸਦਾ ਰਹੱਸ ਬਣਿਆ ਰਹੇਗਾ। ਮਨੁੱਖ ਨੇ ਪਰਮਾਤਮਾ ਨੂੰ ਕੀ ਜਾਣਨਾ ਹੈ, ਮਨੁੱਖ ਤਾਂ ਇਕ ਰੇਤ ਦੇ ਜ਼ੱਰੇ ਨੂੰ ਵੀ ਨਹੀਂ ਜਾਣ ਸਕਦਾ। ਅਗਰ ਰੇਤ ਦੇ ਜ਼ੱਰੇ ਨੂੰ ਵੀ ਜਾਣ ਲਵੇ ਤਾਂ ਸਮਝੋ, ਪੂਰੀ ਜ਼ਮੀਨ ਨੂੰ ਜਾਣ ਲਿਆ। ਇਕ ਕਿਰਨ ਨੂੰ ਜਾਣ ਲਵੇ, ਪੂਰੇ ਸੂਰਜ ਨੂੰ ਜਾਣ ਲਏਗਾ। ਇਕ ਪੱਤੇ ਨੂੰ ਜਾਣ ਲਵੇ, ਪੂਰੀ ਬਨਸਪਤੀ ਨੂੰ ਜਾਣ ਲਏਗਾ। ਅਧਿਆਤਮਿਕ ਢੰਗ ਕਹਿੰਦਾ ਹੈ ਕਿ ਪੂਰਨ ਤੌਰ 'ਤੇ ਇਕ ਜ਼ੱਰੇ ਨੂੰ ਵੀ ਨਹੀਂ ਜਾਣਿਆ ਜਾ ਸਕਦਾ।

ਜਗਤ ਵਿਚ ਜਾਣਨ ਨੂੰ ਬਹੁਤ ਕੁਛ ਹੈ, ਪਰ ਜੀਵਨ ਬਹੁਤ ਛੋਟਾ ਹੈ। ਧਰਮ ਦੇ ਮਾਰਗ ਦੀ ਪਹਿਲੀ ਯਾਤਰਾ ਵਿਸ਼ਵਾਸ 'ਤੇ ਹੋਵੇਗੀ। ਭਾਵੇਂ ਇਸ ਨੂੰ ਬਲਾਈਂਡ ਫ਼ੇਥ ਯਾ ਅੰਧ-ਵਿਸ਼ਵਾਸ ਆਖੋ, ਕਿਉਂਕਿ ਸਮਝ ਤਾਂ ਕੋਈ ਨਹੀਂ, ਫਿਰ ਵੀ ਚੱਲਣਾ; ਸਮਝ ਤਾਂ ਕੁਛ ਨਹੀਂ, ਫਿਰ ਵੀ ਜਪਣਾ; ਸਮਝ ਤਾਂ ਕੁਛ ਨਹੀਂ, ਫਿਰ ਵੀ ਪਾਠ ਕਰਨਾ। ਪਹਿਲਾ ਕਦਮ ਭਰੋਸੇ ਤੋਂ ਚੱਲੇਗਾ। ਬੰਗਾਲ ਦੇ ਪ੍ਰਸਿੱਧ ਸੰਤ ਵਿਵੇਕਾਨੰਦ 'ਤੇ ਪ੍ਰਸ਼ਨ ਕੀਤਾ ਕਿ ਸਵਾਮੀ ਜੀ! ਕਿਆ ਬਲਾਈਂਡ ਫ਼ੇਥ ਚਾਹੀਦਾ ਹੈ ? ਸੰਤ ਵਿਵੇਕਾਨੰਦ ਜੀ ਬੜੇ ਬਾਰੀਕਬੀਨ ਸਨ। ਉਹ ਸਮਝ ਗਏ ਕਿ ਇਹ ਕਿਥੋਂ ਬੋਲਦਾ ਹੈ। ਵਿਵੇਕਾਨੰਦ ਜੀ ਕਹਿਣ ਲੱਗੇ ਕਿ ਜ਼ਰੂਰ ਚਾਹੀਦਾ ਹੈ, ਪਰ ਇਕ ਸ਼ਰਤ 'ਤੇ। ਫ਼ੇਥ ਤਾਂ ਕਰੀਏ ਬਸ਼ਰਤਿ ਕਿ ਉਹ ਬਲਾਈਂਡ ਨਾ ਹੋਵੇ। ਬਲਾਈਂਡ ਫ਼ੇਥ ਦੇ ਵਿਚ ਹਰਜ ਨਹੀਂ ਹੈ। ਬਲਾਈਂਡ ਫ਼ੇਥ ਵੀ ਪਰਮਾਤਮਾ ਦਾ ਮਹਾਨ ਚਾਨਣਾ ਕਰਾ ਦਿੰਦਾ ਹੈ, ਮਹਾਨ ਪ੍ਰਕਾਸ਼ ਕਰਾ ਦਿੰਦਾ ਹੈ। ਪਹਿਲੀ ਯਾਤਰਾ ਹੀ ਬਲਾਈਂਡ ਫ਼ੇਥ ਹੈ, ਪਹਿਲਾ ਕਦਮ ਹੈ, ਪਹਿਲੀ ਯਾਤਰਾ ਹੈ, ਪਹਿਲਾ ਕਦਮ ਹੀ ਅੰਧ-ਵਿਸ਼ਵਾਸ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਨੇ:

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥**

*(ਗਉੜੀ ਸੁਖਮਨੀ ਮ: ੫, ਪੰਨਾ 285)*

ਜਿਸਦੇ ਅੰਦਰ ਭਰੋਸਾ ਬੱਝ ਜਾਂਦਾ ਹੈ, ਉਥੇ ਹੀ ਬ੍ਰਹਮ-ਗਿਆਨ ਪ੍ਰਗਟ ਹੋ ਜਾਂਦਾ ਹੈ। ਹੁਣ ਤਾਂ ਭਰੋਸਾ ਹੀ ਚਲਾਏਗਾ, ਦੂਸਰਾ ਨਹੀਂ। ਇਕ ਮਨੁੱਖ ਆਰਥਿਕ ਤਲ 'ਤੇ, ਕਾਰੋਬਾਰੀ ਤਲ 'ਤੇ ਤਰੱਕੀ ਕਰਦਾ ਜਾ ਰਿਹਾ ਹੈ। ਦਿਸ ਪੈਂਦਾ ਹੈ ਕਿ ਘਰ ਵਿਚ ਧਨ-ਸੰਪਦਾ ਵਧਦੀ ਜਾ ਰਹੀ ਹੈ। ਦਿਸ ਪੈਂਦਾ ਹੈ ਕਿ ਇਹ ਨਫ਼ੇ ਵਿਚ ਜਾ ਰਿਹਾ ਹੈ ਯਾ ਨੁਕਸਾਨ ਵਿਚ ਜਾ ਰਿਹਾ ਹੈ। ਦਿਸ ਪੈਂਦਾ ਹੈ, ਪੜੋਸੀਆਂ ਨੂੰ ਵੀ ਦਿਸ ਪੈਂਦਾ ਹੈ। ਲੇਕਿਨ ਇਹ ਕਿਸ ਤਰ੍ਹਾਂ ਦੇਖਾਂਗੇ ਕਿ ਧਰਮ

ਵਧ ਰਿਹਾ ਹੈ ਯਾ ਘਟ ਰਿਹਾ ਹੈ, ਇਹ ਕਿਸ ਤਰ੍ਹਾਂ ਨਾਪਾਂਗੇ ? ਸ਼ਰਧਾ ਵਧਦੀ ਜਾ ਰਹੀ ਹੈ, ਭਰੋਸਾ ਰੋਜ਼ ਰੋਜ਼ ਵਧਦਾ ਜਾ ਰਿਹਾ ਹੈ, ਨਫ਼ੇ ਵਿਚ ਵੀ ਜਾ ਰਿਹਾ ਹੈ, ਹੁਣ ਸ਼ਰਧਾ ਹੀ ਸ਼ਰਧਾ ਰਹਿ ਗਈ ਹੈ, ਤਾਂ ਸਮਝੋ ਕਿ ਇਹ ਮਾਲਾ-ਮਾਲ ਹੋ ਗਿਐ, ਉਸ 'ਤੇ ਬ੍ਰਹਮ-ਗਿਆਨ ਪ੍ਰਗਟ ਹੋ ਗਿਆ ਹੈ। ਉਹ ਸਮਾਧੀ-ਲੀਨ ਹੋ ਜਾਂਦਾ ਹੈ, ਭਰੋਸਾ ਹੀ ਉਸ ਨੂੰ ਜੋੜ ਦਿੰਦਾ ਹੈ।

ਇਸ ਦੇ ਉਲਟ ਜਿਸ ਦਾ ਸ਼ੱਕ ਵਧਦਾ ਜਾ ਰਿਹਾ ਹੈ, ਪਹਿਲਾਂ ਰੋਜ਼ ਨਿਤਨੇਮ ਕਰਦਾ ਸੀ, ਹੁਣ ਕਿਧਰੇ ਐਤਵਾਰ ਨੂੰ ਹੀ ਕਰਦਾ ਹੈ। ਪਹਿਲਾਂ ਰੋਜ਼ ਅੰਮ੍ਰਿਤ ਵੇਲੇ ਉਠ ਕੇ ਗੁਰਦੇਵ ਦੇ ਦਰਸ਼ਨ ਕਰਦਾ ਸੀ, ਹੁਣ ਕਿਤੇ ਸੰਗਰਾਂਦ ਵਾਲੇ ਦਿਨ ਹੀ ਜਾਂਦਾ ਹੈ। ਸ਼ੱਕ ਵਧਦਾ ਜਾ ਰਿਹਾ ਹੈ, ਸ਼ਰਧਾ ਘਟਦੀ ਜਾ ਰਹੀ ਹੈ, ਘਾਟੇ ਵਿਚ ਜਾ ਰਿਹਾ ਹੈ। ਸ਼ੱਕ ਹੀ ਸ਼ੱਕ ਰਹਿ ਗਿਆ ਹੈ, ਸ਼ਰਧਾ ਤਾਂ ਰਹੀ ਹੀ ਨਹੀਂ। ਦੀਵਾਲੀਆ ਹੋ ਗਿਆ ਹੈ, ਖ਼ਤਮ ਹੋ ਗਿਆ ਹੈ। ਮਹਾਰਾਜ ਕਹਿੰਦੇ ਨੇ ਕਿ ਜਿਥੇ ਸ਼ਰਧਾ ਨਹੀਂ ਰਹੀ, ਆਤਮਿਕ ਮੌਤ ਹੋ ਜਾਂਦੀ ਹੈ। ਸਤਿਗੁਰੂ ਜੀ ਕਹਿੰਦੇ ਨੇ :

**ਆਖਾ ਜੀਵਾ ਵਿਸਰੈ ਮਰਿ ਜਾਉ ॥** *(ਆਸਾ ਮ: ੧, ਪੰਨਾ 9)*

ਜਦ ਮੈਂ ਤੈਨੂੰ ਯਾਦ ਕਰਦਾ ਹਾਂ (ਆਖਦਾ ਹਾਂ), ਆਤਮਿਕ ਹੁਲਾਰਾ ਮਿਲਦਾ ਹੈ, ਆਤਮਾ ਜੀਅ ਉਠਦੀ ਹੈ। ਜਦੋਂ ਮੈਨੂੰ ਤੂੰ ਭੁੱਲ ਜਾਂਦਾ ਹੈਂ, ਵਿਸਰ ਜਾਂਦਾ ਹੈਂ, ਮੇਰੀ ਆਤਮਿਕ ਮੌਤ ਹੋ ਜਾਂਦੀ ਹੈ। ਪਰਮਾਤਮਾ ਨੂੰ ਭੁੱਲਣ ਲੱਗਿਆਂ ਹੀ ਗੁਣ ਗਲਣ ਲੱਗ ਪੈਂਦੇ ਹਨ। ਸਤਿਗੁਰੂ ਜੀ ਦਾ ਫ਼ੁਰਮਾਨ ਹੈ :

**ਹਰਿ ਬਿਸਰਤ ਤੇਰੇ ਗੁਣ ਗਲਿਆ ॥** *(ਆਸਾ ਮ: ੧, ਪੰਨਾ 12)*

ਗੁਣ ਗਲਣ ਲੱਗ ਪੈਂਦੇ ਹਨ, ਸੜਨ ਲੱਗ ਪੈਂਦੇ ਹਨ; ਪਰਮਾਤਮਾ ਨੂੰ ਭੁੱਲਦਿਆਂ ਹੀ ਗੁਣ ਸੜਨ ਲੱਗ ਪੈਂਦੇ ਹਨ, ਮਰਨ ਲੱਗ ਪੈਂਦੇ ਹਨ। ਦਇਆ ਮਰ ਜਾਏਗੀ, ਸਮ-ਦ੍ਰਿਸ਼ਟੀ, ਪ੍ਰੇਮ, ਗਿਆਨ, ਭਾਈਚਾਰਾ ਮਰ ਜਾਏਗਾ, ਨਿਰਵੈਰਤਾ ਵਾਲੀ ਬਿਰਤੀ ਮਰ ਜਾਏਗੀ। ਅਉਗੁਣ ਮਨੁੱਖ ਦੀ ਕਮਜ਼ੋਰੀ ਹੈ, ਗੁਣ ਪਰਮਾਤਮਾ ਦੀ ਦੇਣ ਹੈ। ਕਮਜ਼ੋਰੀ 'ਤੇ ਤਾਂ ਤਰਸ ਖਾਣਾ ਚਾਹੀਦਾ ਹੈ, ਜੇਕਰ ਬੰਦਾ ਕਮਜ਼ੋਰ ਹੈ। ਅਸਲ ਗੱਲ ਤਾਂ ਇਹ ਹੈ ਕਿ ਯਾਤਰਾ ਭਰੋਸੇ ਤੋਂ ਸ਼ੁਰੂ ਹੁੰਦੀ ਹੈ।

ਤੋ ਪਦਾਰਥਾਂ ਨਾਲ ਘਰ ਭਰਿਆ ਪਿਆ ਹੈ, ਪਰਮਾਤਮਾ ਦੇ ਭਜਨ ਦੀ ਭੁੱਖ ਹੀ ਕੋਈ ਨਹੀਂ, ਬਹੁਤ ਮੋਟੀ ਅਕਲ ਹੋਵੇਗੀ, ਹਾਥੀ ਤੇ ਮੱਝ ਜੈਸੀ ਮੋਟੀ। ਠੀਕ ਕਹਿ ਰਹੇ ਨੇ ਗੁਰੂ ਅਮਰਦਾਸ ਤੇ ਭਗਤ ਕਬੀਰ। ਜੇਬ ਖ਼ਾਲੀ ਹੈ, ਪੇਟ ਵੀ ਖ਼ਾਲੀ ਹੈ, ਘਰ ਵਿਚ ਵੀ ਕੁਛ ਨਹੀਂ ਹੈ :

**ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥**
**ਏ ਬਾਰਿਕ ਕੈਸੇ ਜੀਵਹਿ ਰਘੁਰਾਈ॥** *(ਗੂਜਰੀ ਕਬੀਰ ਜੀ, ਪੰਨਾ 524)*

ਲੇਕਿਨ ਫਿਰ ਵੀ ਕਬੀਰ ਦਾ ਹਿਰਦਾ ਧਰਮ ਨਾਲ ਭਰ ਗਿਆ, ਪਰਮਾਤਮਾ ਦੀ ਪਿਆਸ ਨਾਲ ਭਰ ਗਿਆ। ਉਹ ਕਹਿੰਦਾ ਹੈ :

**ਮਾਧਉ ਜਲ ਕੀ ਪਿਆਸ ਨ ਜਾਇ॥** *(ਗਉੜੀ ਕਬੀਰ ਜੀ, ਪੰਨਾ 323)*

ਪਾਣੀ ਪੀਂਦਾ ਹਾਂ, ਪਿਆਸ ਮਿਟ ਜਾਂਦੀ ਹੈ। ਹੇ ਪ੍ਰਭੂ! ਤੇਰਾ ਨਾਮ ਜਪਦਾ ਹਾਂ, ਪਿਆਸ ਹੋਰ ਵਧਦੀ ਜਾਂਦੀ ਹੈ। ਘਰ ਵਿਚ ਪਦਾਰਥ ਨਹੀਂ ਹੈ, ਫਿਰ ਵੀ ਪਰਮਾਤਮਾ ਦੀ ਭੁੱਖ ਹੈ। ਇਸ ਦੇ ਅੰਦਰ ਧਰਮ ਦੀ ਪਿਆਸ ਪੈਦਾ ਹੋ ਗਈ ਹੈ। ਬੜੀ ਬਾਰੀਕ ਅਕਲ ਦਾ ਮਾਲਕ ਹੋਵੇਗਾ। ਭਗਤ ਸਭ ਤੋਂ ਬਾਰੀਕ ਅਕਲ ਰੱਖਦਾ ਹੈ। ਪਰਮਾਤਮਾ ਨੂੰ ਸੋਚਦਿਆਂ ਸੋਚਦਿਆਂ, ਚਿੰਤਨ ਕਰਦਿਆਂ ਕਰਦਿਆਂ, ਉਸਦੀ ਅਕਲ ਬੜੀ ਬਾਰੀਕ ਹੋ ਜਾਂਦੀ ਹੈ। ਦੁਨੀਆ ਦੇ ਸਾਰੇ ਵਿਚਾਰਕ, ਫ਼ਿਲਾਸਫ਼ਰ, ਚਿੰਤਕ ਤੇ ਸਾਇੰਟਿਸਟ ਉਸ ਦੀ ਅਕਲ ਤੋਂ ਸਦਕੇ, ਕੁਰਬਾਨ ਕੀਤੇ ਜਾ ਸਕਦੇ ਹਨ; ਉਸ ਕੋਲ ਇਤਨੀ ਬਾਰੀਕ ਅਕਲ ਹੁੰਦੀ ਹੈ। ਸਤਿਸੰਗ ਦਾ ਇਹ ਲਾਭ ਹੈ ਕਿ ਭਜਨ ਦੀ ਭੁੱਖ ਪੈਦਾ ਹੋਵੇ। ਭਜਨ ਦੀ ਭੁੱਖ ਪੈਦਾ ਨਹੀਂ ਹੋਈ, ਮਾਨਸਿਕ ਰੋਗੀ ਹੈ; ਜੈਸੇ ਭੋਜਨ ਦੀ ਭੁੱਖ ਨਾ ਹੋਵੇ ਤਾਂ ਸਰੀਰ ਰੋਗੀ ਹੈ।

ਧੰਨ ਗੁਰੂ ਨਾਨਕ ਦੇਵ ਜੀ ਤੋਂ ਜੋਗੀਆਂ ਨੇ ਤੇ ਫਿਰ ਕਿਧਰੇ ਪਿਤਾ ਜੀ ਨੇ ਵੀ ਪੁੱਛ ਲਿਆ ਕਿ ਤੈਨੂੰ ਭਜਨ ਦੀ ਕਿਤਨੀ ਭੁੱਖ ਹੈ, ਸਾਰੀ ਰਾਤ ਨਿਰੰਕਾਰ ਦੀ ਧੁੰਨ ਅਲਾਪਦਾ ਰਹਿੰਦਾ ਹੈਂ; ਸੌਦਾ ਲੈਣ ਲਈ ਭੇਜਦੇ ਹਾਂ, ਤੂੰ ਸਾਰਾ ਕੁਛ ਖੁਆ ਆਉਂਦਾ ਹੈਂ; ਤੈਨੂੰ ਮੱਝਾਂ ਚਾਰਨ ਲਈ ਭੇਜਦੇ ਹਾਂ, ਤੂੰ ਰੱਬ ਦੀ ਧੁਨ ਵਿਚ ਮਸਤ ਹੋ ਜਾਂਦਾ ਹੈਂ; ਇਹ ਭੁੱਖ ਤੈਨੂੰ ਕਿਤਨੀ ਕੁ ਹੈ, ਕਿਤਨਾ ਕੁ ਜਪੇਂਗਾ ? ਇਥੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਦੱਸਿਆ :

**ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥**
*(ਮਾਝ ਕੀ ਵਾਰ ਮ: ੧, ਪੰਨਾ 148)*

ਮੈਨੂੰ ਕਿਤਨੀ ਕੁ ਭੁੱਖ ਹੈ, ਜਾ ਕੇ ਮਾਰੂਥਲ (ਰੇਗਿਸਤਾਨ) ਕੋਲੋਂ ਪੁੱਛ ਲਵੋ ਕਿ ਤੈਨੂੰ ਕਿਤਨੀ ਕੁ ਪਾਣੀ ਦੀ ਪਿਆਸ ਹੈ, ਉਸ ਦੇ ਕੋਲੋਂ ਪੁੱਛ ਲਵੋ। ਅੱਗ ਕੋਲੋਂ ਪੁੱਛ ਲਵੋ ਕਿ ਤੈਨੂੰ ਕਿਤਨਾ ਈਂਧਨ (ਬਾਲਣ) ਚਾਹੀਦਾ ਹੈ, ਕਿਤਨੀਆਂ ਲੱਕੜਾਂ ਚਾਹੀਦੀਆਂ ਹਨ ? ਐ ਅਗਨੀ! ਤੈਨੂੰ ਕਿਤਨਾ ਕੋਇਲਾ ਚਾਹੀਦਾ ਹੈ, ਕਿਤਨੀ ਗੈਸ ਚਾਹੀਦੀ ਹੈ, ਕਿਤਨਾ ਈਂਧਨ ਚਾਹੀਦਾ ਹੈ ? ਨਾਨਕ 'ਤੇ ਭੁੱਖ ਦਾ ਪ੍ਰਸ਼ਨ ਕਰਨ ਦੀ ਲੋੜ ਨਹੀਂ, ਅਗਨੀ 'ਤੇ ਪ੍ਰਸ਼ਨ ਕਰੋ।

**ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥**
**ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ॥**

*(ਮਾਝ ਕੀ ਵਾਰ ਮ: ੧, ਪੰਨਾ 148)*

ਸਾਗਰ ਵਿਚ ਸਾਰੀ ਦੁਨੀਆ ਵਿੱਚੋਂ ਚਾਰੇ ਪਾਸਿਆਂ ਤੋਂ ਨਦੀਆਂ ਨਾਲੇ ਦਰਿਆ ਆ ਰਹੇ ਨੇ। ਸਾਗਰ ਨੇ ਕਦੀ ਇਹ ਨਹੀਂ ਆਖਿਆ ਕਿ ਨਾ ਆਉ, ਮੈਨੂੰ ਹੋਰ ਪਾਣੀ ਨਹੀਂ ਚਾਹੀਦਾ, ਰੁਕ ਜਾਉ। ਸਾਗਰ ਨੇ ਆਪਣੀਆਂ ਬਾਹਵਾਂ ਪਸਾਰੀਆਂ ਹੋਈਆਂ ਨੇ ਕਿ ਆਉ, ਮੇਰੇ ਵਿਚ ਆਉ। ਸਤਿਗੁਰੂ ਫ਼ੁਰਮਾਉਂਦੇ ਹਨ:

**ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ॥**

*(ਮਾਝ ਕੀ ਵਾਰ ਮ: ੧, ਪੰਨਾ 148)*

ਨਾਨਕ ਕੋਲੋਂ ਪੁੱਛਦੇ ਹੋ ਕਿ ਕਿਤਨੀ ਭੁੱਖ ਹੈ, ਅੱਗ ਕੋਲੋਂ ਪੁੱਛੋ, ਮਾਰੂਥਲ ਕੋਲੋਂ ਪੁੱਛੋ। ਉਹ ਨਹੀਂ ਰੱਜਦੇ, ਮੈਂ ਵੀ ਨਹੀਂ ਰੱਜਦਾ। ਜਪਦਿਆਂ ਜਪਦਿਆਂ ਭੁੱਖ ਵਧਦੀ ਹੈ, ਸਵਾਦ ਵਧਦਾ ਹੈ:

**ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥**

*(ਮਲਾਰ ਕੀ ਵਾਰ ਮ: ੧, ਪੰਨਾ 1288)*

ਰਸ ਵਧਦਾ ਹੈ, ਸਵਾਦ ਵਧਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਤਾਂ ਫ਼ੁਰਮਾਉਂਦੇ ਨੇ:

**ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥**

*(ਸੂਹੀ ਮ: ੫, ਪੰਨਾ 781)*

ਹੇ ਪ੍ਰਭੂ! ਤੂੰ ਮੈਨੂੰ ਕੇਵਲ ਦੋ ਹੀ ਕੰਨ ਦਿੱਤੇ ਨੇ, ਮੈਂ ਤੇਰੀ ਸਿਫ਼ਤਿ-ਸਾਲਾਹ ਕੇਵਲ ਇੱਕੋ ਹੀ ਥਾਂ ਸੁਣ ਸਕਦਾ ਹਾਂ। ਮੈਨੂੰ ਕ੍ਰੋੜਾਂ ਕੰਨ ਦੇ ਤਾਂ ਕਿ ਜਿਥੇ ਜਿਥੇ ਤੇਰੀ ਸਿਫ਼ਤਿ-ਸਾਲਾਹ ਹੁੰਦੀ ਹੋਵੇ, ਮੈਂ ਉਥੇ ਉਥੇ ਸਿਫ਼ਤਿ-ਸਾਲਾਹ ਸੁਣ ਸਕਾਂ। ਮੈਂ ਸਭ ਥਾਂ 'ਤੇ ਤੇਰੀ ਗੱਲ ਸੁਣ ਸਕਾਂ। ਅਨੇਕਾਂ ਮੰਦਿਰਾਂ, ਮਸਜਿਦਾਂ, ਚਰਚਾਂ ਤੇ ਗੁਰਦੁਆਰਿਆਂ ਵਿਚ ਤੇਰੀ ਸਿਫ਼ਤਿ-ਸਾਲਾਹ ਹੋ ਰਹੀ ਹੈ। ਹੇ ਪ੍ਰਭੂ! ਮੈਂ ਹਰ ਜਗ੍ਹਾ ਤੇਰੀ ਸਿਫ਼ਤਿ-ਸਾਲਾਹ ਸੁਣਨੀ ਚਾਹੁੰਦਾ ਹਾਂ। ਗੁਰੂ ਅਰਜਨ ਦੇਵ ਜੀ ਕਹਿੰਦੇ ਨੇ ਕਿ ਹੇ ਪ੍ਰਭੂ! ਤੂੰ ਕੰਨ ਸਿਰਫ਼ ਦੋ ਹੀ ਦਿੱਤੇ ਹਨ, ਪਰ ਪਿਆਸ ਬਹੁਤ ਹੈ, ਤੇਰਾ ਜਸ ਸੁਣਨ ਦੀ। ਭਾਈ ਗੁਰਦਾਸ ਜੀ ਬਿਆਨ ਕਰਦੇ ਹਨ:

**ਸ੍ਰਵਨ ਦਾਰਿਦ੍ਰੀ ਸੁਨਿ ਅੰਮ੍ਰਿਤ ਬਚਨ ਪ੍ਰਿਯ,**
**ਅਚਵਤਿ ਸੁਰਤਿ ਪਿਆਸ ਨ ਮਿਟਾਈ ਹੈ॥੬੨੧॥** *(ਕਬਿੱਤ ਸਵੱਯੇ)*

ਹੇ ਪ੍ਰਭੂ! ਸੁਣਦਾ ਹਾਂ, ਸੁਣਦਾ ਹਾਂ, ਸੁਣਦਾ ਹਾਂ, ਕੀ ਕਰਾਂ, ਪਿਆਸ ਵਧਦੀ ਜਾਂਦੀ ਹੈ, ਮੈਂ ਰੱਜਦਾ ਹੀ ਨਹੀਂ। ਇੱਕੋ ਹੀ ਪ੍ਰਭੂ ਦਾ ਨਾਮ ਹੈ, ਮੈਂ ਰੱਜਦਾ

ਹੀ ਨਹੀਂ। ਜਿਤਨਾ ਤੇਰਾ ਨਾਮ ਜਪੀਏ, ਉਤਨੀ ਹੀ ਪਿਆਸ ਵਧਦੀ ਹੈ। ਭੋਜਨ ਦੀ ਪਹਿਲੀ ਬੁਰਕੀ ਵਿੱਚੋਂ ਜੋ ਰਸ ਆਉਂਦਾ ਹੈ, ਅਖ਼ੀਰਲੀ ਵਿਚ ਉਹ ਰਸ ਨਹੀਂ ਹੁੰਦਾ। ਜੈਸੇ ਜੈਸੇ ਭੁੱਖ ਘਟਦੀ ਜਾਂਦੀ ਹੈ, ਰਸ ਵੀ ਘਟਦਾ ਜਾਂਦਾ ਹੈ। ਲੇਕਿਨ ਭਜਨ ਦਾ ਰਸ ਦਿਨੋ-ਦਿਨ ਵਧਦਾ ਜਾਂਦਾ ਹੈ:

**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥**

*(ਗਉੜੀ ਮ: ੫, ਪੰਨਾ 300)*

ਜਿਤਨੇ ਚਿਰ ਤਕ ਮਨੁੱਖ ਪਦਾਰਥਾਂ ਤੋਂ ਰੱਜਿਆ ਨਹੀਂ, ਭਜਨ ਦੀ ਪਿਆਸ ਪੈਦਾ ਨਹੀਂ ਹੋ ਸਕਦੀ। ਜੇ ਭਜਨ ਦੀ ਪਿਆਸ ਅਜੇ ਪੈਦਾ ਨਹੀਂ ਹੋਈ, ਤਾਂ ਇਹ ਫਿਰ ਅਜੇ ਪਦਾਰਥਾਂ ਵੱਲੋਂ ਰੱਜਿਆ ਨਹੀਂ। ਮਨੁੱਖ ਦੀਆਂ ਲੋੜਾਂ ਦੀ ਪੂਰਤੀ ਜਦ ਤਕ ਪੂਰੀ ਨਹੀਂ ਹੁੰਦੀ, ਭਜਨ ਦੀ ਭੁੱਖ ਨਹੀਂ ਲੱਗੇਗੀ। ਭੁੱਖ ਦੀ ਸੀਮਾ ਹੈ, ਪਰ ਸਵਾਦ ਦੀ ਸੀਮਾ ਨਹੀਂ ਹੈ। ਲੋੜਾਂ ਦੀ ਸੀਮਾ ਹੈ, ਲੋਭ ਦੀ ਕੋਈ ਸੀਮਾ ਨਹੀਂ ਹੈ। ਲੋਭੀ ਭ੍ਰਿਸ਼ਟ ਹੋ ਜਾਏਗਾ। ਕੋਈ ਲੋਭ ਕਰਕੇ ਭ੍ਰਿਸ਼ਟ ਹੁੰਦਾ ਹੈ, ਕੋਈ ਅਹੰਕਾਰ ਕਰਕੇ ਤੇ ਕੋਈ ਕਾਮ-ਵਾਸ਼ਨਾ ਕਰਕੇ ਭ੍ਰਿਸ਼ਟ ਹੁੰਦਾ ਹੈ, ਜ਼ਾਲਮ ਹੋ ਜਾਏਗਾ, ਦੁਸ਼ਟ ਹੋ ਜਾਏਗਾ। ਅਹੰਕਾਰੀ ਮਨੁੱਖ ਤਾਂ ਜ਼ਰੂਰ ਹੀ ਭ੍ਰਿਸ਼ਟ (ਦੁਸ਼ਟ) ਹੋ ਜਾਂਦਾ ਹੈ। ਹੰਕਾਰ ਦਾ ਮਤਲਬ ਹੈ ਕਿ ਮੈਂ ਹਾਂ, ਮੇਰੇ ਵਰਗਾ ਕੋਈ ਹੋਰ ਨਹੀਂ ਹੈ। ਹੰਕਾਰੀ ਨੂੰ ਆਪਣੇ ਤੋਂ ਵੱਡਾ ਕੋਈ ਨਹੀਂ ਚਾਹੀਦਾ, ਕਿਉਂਕਿ ਵੱਡੇ ਮਨੁੱਖ ਦੇ ਸਾਹਮਣੇ ਅਹੰਕਾਰੀ ਮਨੁੱਖ ਆਪ ਛੋਟਾ ਹੋ ਜਾਂਦਾ ਹੈ। ਨਿਰਮਾਣ ਮਨੁੱਖ ਆਪਣੇ ਤੋਂ ਸਦਾ ਵੱਡੇ ਨੂੰ ਮੰਗਦਾ ਰਿਹਾ ਹੈ:

**ਮਾਧੋ ਸਾਧੂ ਜਨ ਦੇਹੁ ਮਿਲਾਇ॥** *(ਬਸੰਤੁ ਮ: ੫, ਪੰਨਾ 1178)*

ਗੁਰੂ ਅਰਜਨ ਦੇਵ ਜੀ ਦੀ ਫ਼ਰਿਆਦ—ਹੇ ਪ੍ਰਭੂ! ਕੋਈ ਸਾਧੂ ਸੰਤ ਮਿਲਾਉ:

**ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ॥**

*(ਧਨਾਸਰੀ ਮ: ੫, ਪੰਨਾ 671)*

ਸਾਡੇ ਚੰਗੇ ਦਿਨ ਆਏ ਨੇ, ਕਿਉਂਕਿ ਅੱਜ ਸਾਧੂ-ਜਨ ਆਏ ਨੇ। ਮਨੁੱਖ ਨੂੰ ਸੁਖ ਤਾਂ ਬਹੁਤ ਮਿਲਦਾ ਹੈ, ਪਰ ਖ਼ਾਹਿਸ਼ਾਂ ਦੀ ਪੂਰਤੀ ਨਹੀਂ ਹੁੰਦੀ:

**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ, ਸੇਵ ਕਰਤ ਜਨ ਜਨ ਕੀ॥**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ॥**

*(ਆਸਾ ਮ: ੯, ਪੰਨਾ 411)*

ਮਨੁੱਖ ਕੋਲ ਭਗਵਾਨ ਹੋਣ ਦਾ ਅਉਸਰ ਹੈ, ਪਰ:

**ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥**

*(ਆਸਾ ਮ: ੯, ਪੰਨਾ 411)*

ਇਸ ਜ਼ੱਰੇ ਕੋਲ ਸੂਰਜ ਹੋਣ ਦਾ ਅਉਸਰ ਹੈ, ਬਾਕੀ ਕਿਸੇ ਕੋਲ ਨਹੀਂ ਹੈ। ਡਾਕਟਰ ਮੁਹੰਮਦ ਇਕਬਾਲ ਲਿਖਦੇ ਹਨ:

*ਖ਼ਜ਼ਾਨਾ ਹੂੰ ਛੁਪਾਇਆ ਮੁਝ ਕੋ,*
*ਕਉਨ ਹੂੰ ਮੈਂ ਕਿਸ ਕੀ ਦੌਲਤ ਹੂੰ।*

ਇਹ ਮਨੁੱਖ ਅਨੰਤ ਹੀਰਿਆਂ ਨਾਲ ਭਰਿਆ ਹੋਇਆ ਹੈ। ਐਸਾ ਸਾਗਰ ਹੈ ਮਨੁੱਖ, ਜੋ ਬੇਸ਼ੁਮਾਰ ਮੋਤੀਆਂ ਨਾਲ ਭਰਿਆ ਹੋਇਆ ਹੈ, ਪਰ ਡੁਬਕੀ ਲਾਉਣੀ ਪਏਗੀ, ਪਹਾੜਾਂ ਨੂੰ ਖੋਦਣਾ ਪਏਗਾ, ਤਾਂ ਜਾ ਕੇ ਗੱਲ ਬਣੇਗੀ:

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ॥** *(ਗਉੜੀ ਸੁਖਮਨੀ ਮ: ੫, ਪੰਨਾ 293)*

ਪਰਮਾਤਮਾ ਨੇ ਪ੍ਰਗਟ ਹੋਣਾ ਹੈ ਤਾਂ ਅੰਦਰੋਂ ਹੀ। ਮਨੁੱਖ ਦੇ ਅੰਦਰ ਇਕ ਐਸਾ ਧਨ ਹੈ, ਉਸਦੀ ਤਰਫ਼ ਇਸ ਦਾ ਧਿਆਨ ਨਹੀਂ ਜਾਂਦਾ। ਇਹ ਮਨੁੱਖ ਦਿਖਾਵੇ ਲਈ ਕੁਝ ਸਮਾਜਿਕ ਕਰਮ ਐਸੇ ਕਰਦਾ ਹੈ ਕਿ ਮੈਂ ਵੱਡਾ ਹੋਵਾਂ। ਰਾਜਨੀਤੀ ਵਿਚ ਵੀ ਮਨੁੱਖ ਇਸ ਕਰਕੇ ਆਉਂਦਾ ਹੈ ਕਿ ਮੇਰਾ ਨਾਂ ਹਰ ਜ਼ਬਾਨ 'ਤੇ ਹੋਵੇ:

**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥** *(ਜਪੁਜੀ ਸਾਹਿਬ)*

ਇਸੇ ਭਾਵਨਾ ਨੂੰ ਲੈ ਕੇ ਮੰਦਿਰ, ਮਸਜਿਦ, ਗੁਰਦੁਆਰੇ ਜਾ ਰਿਹਾ ਹੈ ਯਾ ਪਾਠ ਕਰ ਰਿਹਾ ਹੈ ਕਿ ਮੈਂ ਲੋਕਾਂ ਦੀ ਨਿਗਾਹ ਵਿਚ ਚੰਗਾ ਹੋਵਾਂ। ਲੋਕੀਂ ਮੈਨੂੰ ਚੰਗਾ ਕਹਿਣ। ਪੂਜਾ ਪਾਠ ਦਿਖਾਵੇ ਦਾ ਕਰਦਾ ਹੈ, ਤਾਂ ਕਿ ਲੋਕੀਂ ਕਹਿਣ ਕਿ ਇਹ ਚੰਗਾ ਸਤਿਸੰਗੀ ਹੈ। ਮੈਨੂੰ ਆਤਮ-ਦਰਸ਼ੀ ਕਹਿਣ; ਅੰਮ੍ਰਿਤ ਵੇਲੇ ਉੱਠਣ ਵਾਲਾ, ਨਾਮ ਜਪਣ ਵਾਲਾ ਕਹਿਣ। ਜਿਤਨੀ ਦੇਰ ਤਕ ਮਨੁੱਖ ਦੂਜਿਆਂ ਦੀਆਂ ਬੁਰਾਈਆਂ ਦੇਖਦਾ ਹੈ, ਤਦ ਤਕ ਆਪਣੀਆਂ ਬੁਰਾਈਆਂ ਨੂੰ ਦੇਖ ਹੀ ਨਹੀਂ ਸਕਦਾ। ਉਹ ਹਮੇਸ਼ਾ ਆਪਣੇ ਆਪ ਵਿਚ ਚੰਗਾ ਬਣਨ ਦੀ ਕੋਸ਼ਿਸ਼ ਕਰਦਾ ਹੈ, ਆਪਣੀਆਂ ਬੁਰਾਈਆਂ ਵੱਲ ਤਾਂ ਧਿਆਨ ਹੀ ਨਹੀਂ ਜਾਂਦਾ।

ਧਿਆਨ-ਸਾਧਨਾ ਦਾ ਮਤਲਬ ਹੈ ਆਪਣੇ ਵਿਚ ਧਿਆਨ ਦੇਣਾ। "ਲੋਗ ਕੁਟੰਬ ਸਭਹੁ ਤੇ ਤੋਰੈ"—ਕੋਈ ਕੀ ਆਖਦਾ ਹੈ, ਇਸ ਗੱਲ ਵੱਲ ਧਿਆਨ ਨਹੀਂ ਦੇਂਦਾ। ਗੁਰੂ ਰਾਮਦਾਸ ਜੀ ਫ਼ੁਰਮਾਨ ਕਰਦੇ ਹਨ:

**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥**
*(ਦੇਵਗੰਧਾਰੀ ਮ: ੪, ਪੰਨਾ 528)*

ਕੋਈ ਭਲਾ ਕਹੇ, ਭਾਵੇਂ ਕੋਈ ਬੁਰਾ ਕਹੇ, ਇਸ ਗੱਲ ਨਾਲ ਮੈਨੂੰ ਕੋਈ ਮਤਲਬ ਨਹੀਂ। ਭਾਵੇਂ ਚਾਰ ਬੰਦੇ ਬੁਰਾ ਵੀ ਕਹਿੰਦੇ ਹਨ ਤਾਂ ਕੋਈ ਪ੍ਰਵਾਹ ਨਹੀਂ।

ਤੇ ਮਨੁੱਖ ਜਿਸ ਦਿਨ ਪਦਾਰਥਾਂ ਤੋਂ ਉਦਾਸ ਹੁੰਦਾ ਹੈ, ਪਰਮਾਤਮਾ ਦੀ

ਭੁੱਖ ਉਸੇ ਦਿਨ ਪੈਦਾ ਹੁੰਦੀ ਹੈ, ਉਸ ਤੋਂ ਪਹਿਲੋਂ ਨਹੀਂ। ਪਦਾਰਥਾਂ ਦੀ ਪਿਆਸ ਜੇ ਅਜੇ ਪ੍ਰਬਲ ਹੈ ਤਾਂ ਸਮਝੋ ਉਸਨੇ ਪਰਮਾਤਮਾ ਦੇ ਨਾਮ ਦੀ ਪਿਆਸ ਨੂੰ ਦਬਾ ਕੇ ਰੱਖਿਆ ਹੋਇਆ ਹੈ, ਨਿਰੰਕਾਰ ਦੇ ਨਾਮ ਦੀ ਪਿਆਸ ਅਜੇ ਪੈਦਾ ਹੀ ਨਹੀਂ ਹੋਈ। ਗੁਰੂ ਤੇਗ਼ ਬਹਾਦਰ ਸਾਹਿਬ ਤਾਂ ਹੀ ਤਾਂ ਕਹਿ ਰਹੇ ਨੇ:

**ਬਿਰਥਾ ਕਹਉ ਕਉਨ ਸਿਉ ਮਨ ਕੀ॥**
**ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥**
**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥੧॥**
**ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥**
**ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥੨॥**

*(ਰਾਗ ਆਸਾ ਮ: ੯, ਪੰਨਾ 411)*

ਮਨੁੱਖ ਚਾਹੁੰਦਾ ਹੈ ਕਿ ਲੋਕਾਂ ਦੀਆਂ ਅੱਖਾਂ ਤੋਂ ਉੱਚਾ ਉੱਠਾਂ। ਐਸਾ ਮਨੁੱਖ, ਯਕੀਨ ਜਾਣੋਂ, ਬਹੁਤ ਨਿਵਾਣ ਵਿਚ ਚਲਿਆ ਜਾਂਦਾ ਹੈ। ਇਸੇ ਨੂੰ ਪਾਖੰਡ ਕਹਿੰਦੇ ਹਨ। ਇਸ ਦੀ ਕ੍ਰਿਤ ਕੁਛ ਹੋਰ ਹੈ, ਨੀਅਤ ਕੁਛ ਹੋਰ ਹੈ। ਦਿਖਾਈ ਕੁਛ ਹੋਰ ਦਿੰਦਾ ਹੈ, ਹੈ ਕੁਛ ਹੋਰ। ਜਦੋਂ ਮਨੁੱਖ ਗੁਰੂ ਦੀ ਨਿਗਾਹ ਥੱਲੇ ਆਉਣ ਦੀ ਕੋਸ਼ਿਸ਼ ਕਰਦਾ ਹੈ, ਉਸਦੇ ਅੰਦਰ ਭਜਨ ਦੀ (ਪਰਮਾਤਮਾ) ਦੀ ਭੁੱਖ ਪੈਦਾ ਹੁੰਦੀ ਹੈ, ਵਰਨਾ ਦਿਖਾਵੇ ਦਾ ਪਾਠ, ਦਿਖਾਵੇ ਦੀ ਸੇਵਾ ਪਾਖੰਡ ਹੈ। ਧਰਮ ਦਾ ਕੋਈ ਵੀ ਕੀਤਾ ਹੋਇਆ ਕਰਮ ਪਾਖੰਡ ਹੀ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਨੇ:

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**

*(ਸੂਹੀ ਮ: ੫, ਪੰਨਾ 747)*

ਧਾਰਮਿਕ ਯਾ ਸਮਾਜਿਕ ਕਰਮ ਕਰਦੇ ਨੇ, ਆਪਣੇ ਆਪ ਨੂੰ ਲੋਕਾਂ ਦੀਆਂ ਨਜ਼ਰਾਂ ਵਿਚ ਉੱਚਾ ਚੁੱਕਣ ਲਈ। ਰਾਜਨੀਤੀ ਤਾਂ ਹੈ ਹੀ ਇਸ ਵਾਸਤੇ ਕਿ ਲੋਕਾਂ ਦੀਆਂ ਨਜ਼ਰਾਂ ਵਿਚ ਉੱਚਾ ਉੱਠਾਂ। ਜਿਤਨਾ ਚਿਰ ਤਕ ਮਨੁੱਖ ਲੋਕਾਂ ਦੀਆਂ ਨਜ਼ਰਾਂ ਵਿਚ ਉੱਚਾ ਉੱਠਣ ਦੀ ਕੋਸ਼ਿਸ਼ ਕਰਦਾ ਹੈ, ਉਹ ਧਾਰਮਿਕ ਨਹੀਂ ਹੈ। ਧਾਰਮਿਕ ਹੋਣਾ ਉਸ ਦਿਨ ਆਰੰਭ ਹੁੰਦਾ ਹੈ, ਜਿਸ ਦਿਨ ਮਨੁੱਖ ਦੀਆਂ ਨਜ਼ਰਾਂ ਆਪਣੇ 'ਤੇ ਜਾਂਦੀਆਂ ਹਨ, ਤੇ ਆਪਣੇ 'ਤੇ ਨਜ਼ਰਾਂ ਉਸ ਦਿਨ ਜਾਂਦੀਆਂ ਹਨ, ਜਦ ਮਨੁੱਖ ਹਰ ਤਰਫ਼ੋਂ ਉਦਾਸ ਹੋ ਜਾਂਦਾ ਹੈ। ਇਸ ਦੇ ਵਾਸਤੇ ਬਹੁਤ ਵੱਡੀ ਅਕਲ ਚਾਹੀਦੀ ਹੈ, ਉਸੇ ਦਿਨ ਪਰਮਾਤਮਾ ਦੀ ਪਿਆਸ ਆਰੰਭ ਹੋ ਜਾਏਗੀ। ਇਸ ਦਾ ਜ਼ਿਕਰ ਕੀਤਾ ਹੈ ਧੰਨ ਗੁਰੂ ਰਾਮਦਾਸ ਜੀ ਨੇ:

**ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥**
**ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥**

*(ਬਿਲਾਵਲੁ ਮ: ੪, ਪੰਨਾ 835)*

ਗੁਰਬਾਣੀ ਤਾਂ ਤੀਰ ਦੀ ਤਰ੍ਹਾਂ ਉਸਨੂੰ ਲੱਗੀ ਹੈ, ਪਾਠ ਨੂੰ ਜਿਸ ਨੇ ਧਿਆਨ ਨਾਲ ਸੁਣਿਆ ਹੈ। "ਗਾਵੀਐ ਸੁਣੀਐ", ਜ਼ਬਾਨ ਗਾਇਨ ਕਰ ਰਹੀ ਹੈ, ਕੰਨ ਸੁਣ ਰਹੇ ਹਨ। ਅਗਰ ਪੂਰੀ ਇਕਾਗਰਤਾ ਨਾਲ ਸੁਣ ਰਿਹਾ ਹੈ, ਲੱਗ ਜਾਏਗੀ। 'ਵਾਹਿਗੁਰੂ ਵਾਹਿਗੁਰੂ' ਜਪ ਰਿਹਾ ਹੈ, ਔਰ ਇਤਨੀ ਗਹਿਰਾਈ ਨਾਲ ਸੁਣ ਰਿਹਾ ਹੈ, ਇਹ ਧੁਨ ਸੁੱਤੀ ਹੋਈ ਚੇਤਨਾ ਨੂੰ, ਕਿਰਿਆਵਾਂ ਅਤੇ ਸ਼ਕਤੀਆਂ ਨੂੰ ਜਗਾਉਂਦੀ ਹੈ:

**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥**

*(ਰਾਮਕਲੀ ਮ: ੧, ਪੰਨਾ 879)*

ਮਹਾਰਾਜ ਕਹਿੰਦੇ ਹਨ ਕਿ ਧੁਨ ਵਿਚ ਧਿਆਨ ਜੋੜੋ। 'ਵਾਹਿਗੁਰੂ ਵਾਹਿਗੁਰੂ', ਇਸ ਦੀ ਧੁਨੀ ਵਿਚ ਸੁਰਤ ਜੋੜਨੀ ਹੈ, ਇਸ ਨੂੰ ਸੁਣਨਾ ਹੈ। ਇਸ ਨਾਲ ਕੀ ਹੋਵੇਗਾ ਕਿ ਵਾਹਿਗੁਰੂ ਨੂੰ ਸੁਣਾਉਣਾ ਹੈ ਅਤੇ ਆਪਣੇ ਆਪ ਨੂੰ ਜਗਾਉਣਾ ਹੈ। ਜੈਸੇ ਜੈਸੇ ਜਾਗਦੇ ਜਾਵਾਂਗੇ, ਵਾਹਿਗੁਰੂ ਦਾ ਪਤਾ ਚੱਲਦਾ ਜਾਏਗਾ। ਸਾਹਿਬ ਕਹਿੰਦੇ ਨੇ:

**ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥**
**ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥**

*(ਬਿਲਾਵਲੁ ਮ: ੪, ਪੰਨਾ 835)*

ਤੀਰ ਲੱਗਿਐ, ਪੀੜ ਤਾਂ ਹੋਵੇਗੀ। ਰੂਏ ਜ਼ਮੀਨ 'ਤੇ ਇੱਕੋ ਹੀ ਪੀੜ ਹੈ, ਜੋ ਸਭ ਤੋਂ ਜ਼ਿਆਦਾ ਭਿਅੰਕਰ ਹੈ। ਭਾਈ ਗੁਰਦਾਸ ਜੀ ਇਸ ਪੀੜਾ ਦਾ ਜ਼ਿਕਰ ਕਰਦੇ ਹਨ:

**ਅਗਨਿ ਜਰਤ ਜਲ ਬੂਡਤ ਸਰਪ ਗ੍ਰਸਹਿ,**
**ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ ॥**

ਕੋਈ ਮਨੁੱਖ ਅਗਨੀ ਵਿਚ ਜਲ ਰਿਹਾ ਹੋਵੇ, ਉਸ ਸਮੇਂ ਜੋ ਉਸ ਨੂੰ ਮਾਨਸਿਕ ਤੇ ਸਰੀਰਕ ਪੀੜਾ ਹੈ, ਉਸ ਨੂੰ ਇਕੱਠੀ ਕਰ ਲਵੋ। ਬਹੁਤ ਗਹਿਰੇ ਪਾਣੀ ਵਿਚ ਮਨੁੱਖ ਡੁੱਬ ਰਿਹਾ ਹੋਵੇ, ਗੋਤੇ ਖਾ ਰਿਹਾ ਹੋਵੇ, ਤੇ ਬਚਣ ਦਾ ਉਪਰਾਲਾ ਨਾ ਹੁੰਦਾ ਦਿਖਾਈ ਦੇਵੇ ਤਾਂ ਉਸ ਸਮੇਂ ਜੋ ਮਾਨਸਿਕ ਪੀੜਾ ਹੁੰਦੀ ਹੈ, ਉਸਨੂੰ ਵੀ ਇਕੱਠਾ ਕਰੀਏ। ਕੋਬਰੇ ਫ਼ਨੀਅਰ ਨਾਗ ਨੇ ਡੰਗ ਮਾਰ ਦਿੱਤਾ ਹੋਵੇ, ਜ਼ਹਿਰ ਚੜ੍ਹ ਗਈ ਹੋਵੇ ਤੇ ਪ੍ਰਾਣ ਨਿਕਲਣੇ ਸ਼ੁਰੂ ਹੋ ਗਏ ਹੋਣ, ਉਸ ਸਮੇਂ ਜਿਹੜੀ

ਪੀੜਾ ਹੁੰਦੀ ਹੈ, ਭਾਈ ਸਾਹਿਬ ਕਹਿੰਦੇ ਹਨ ਕਿ ਉਸ ਨੂੰ ਵੀ ਇਕੱਠੀ ਕਰ ਲਵੋ; ਮਾਨਸਿਕ ਤੇ ਸਰੀਰਕ ਪੀੜਾ ਵੀ ਇਕੱਠੀ ਕਰ ਲਈਏ। ਅਨੇਕਾਂ ਸ਼ਸਤਰਾਂ ਦੇ ਨਾਲ ਰੋਮ ਰੋਮ ਜ਼ਖ਼ਮੀ ਹੋਵੇ; ਇਕ ਇਕ ਰੋਮ ਵਿੱਚੋਂ ਪੀੜ ਦੀ ਧਾਰਾ ਵਗਦੀ ਹੋਵੇ; ਭਾਈ ਸਾਹਿਬ ਕਹਿੰਦੇ ਨੇ ਕਿ ਉਸ ਵਕਤ ਜੋ ਪੀੜਾ ਹੁੰਦੀ ਹੈ, ਉਸਨੂੰ ਇਕੱਠੀ ਕਰੀਏ। "ਅਪਦਾ ਅਧੀਨ ਦੀਨ ਗਤਿ"। ਪਰਾਈ ਅਧੀਨਗੀ ਵਿਚ ਰਹਿ ਰਿਹਾ ਹੋਵੇ, ਕਸੂਰ ਵੀ ਨਾ ਕੀਤਾ ਹੋਵੇ ਤੇ ਗਾਲ੍ਹਾਂ ਖਾਣੀਆਂ ਪੈਣ, ਗ਼ਲਤੀ ਵੀ ਨਹੀਂ ਕੀਤੀ ਤੇ ਅਗਲਾ ਤਾੜਦਾ ਹੈ; ਕੋਈ ਭੁੱਲ ਵੀ ਨਹੀਂ, ਫਿਰ ਵੀ ਅਗਲਾ ਤਾੜਦਾ ਹੈ। ਇਸ ਦੇ ਨਾਲ ਜੋ ਬੇਚੈਨੀ ਤੇ ਦੁਖ ਸੰਤਾਪ ਹੁੰਦਾ ਹੈ, ਭਾਈ ਸਾਹਿਬ ਕਹਿੰਦੇ ਹਨ ਕਿ ਇਹ ਵੀ ਇਕੱਠਾ ਕਰੀਏ। ਗਰਮੀ ਤੋਂ, ਸਰਦੀ ਤੋਂ, ਬਾਰਿਸ਼ ਤੋਂ ਬਚਣ ਦਾ ਕੋਈ ਉਪਰਾਲਾ ਨਾ ਹੋਵੇ; ਦਿਨ-ਰਾਤ, ਗਰਮੀ, ਸਰਦੀ ਤੇ ਬਾਰਿਸ਼ ਵਿਚ ਰਹਿਣਾ ਪਵੇ; ਬਚਣ ਦਾ ਕੋਈ ਉਪਰਾਲਾ ਨਾ ਹੋਵੇ, ਇਸ ਵਿਪਤਾ ਨੂੰ ਵੀ ਇਕੱਠਾ ਕਰੀਏ;

**ਗੋ, ਦ੍ਵਿਜ, ਬਧੂ, ਬਿਸ੍ਵਾਸ, ਬੰਸ ਕੋਟਿ ਹਤਿਆ,**
**ਤ੍ਰਿਸਨਾ ਅਨੇਕ ਦੁਖ ਦੋਖ ਬਸਿ ਗਾਤ ਹੈ॥**

ਬ੍ਰਾਹਮਣ ਨੂੰ ਮਾਰਨਾ, ਭਗਤ ਨੂੰ ਮਾਰਨਾ, ਕੁਲ-ਧ੍ਰੋਹੀ ਹੋਣਾ, ਗੁਰੂ ਨਾਲ ਵਿਸ਼ਵਾਸਘਾਤ ਕਰਨੀ, ਕਤਲ ਕਰਨਾ, ਚੋਰੀ ਕਰਨੀ, ਦੁਰਾਚਾਰ ਕਰਨਾ, ਅਨੇਕਾਂ ਤਰ੍ਹਾਂ ਦੀ ਮਨ ਵਿਚ ਤ੍ਰਿਸ਼ਨਾ ਹੋਵੇ; ਇਸ ਤਰ੍ਹਾਂ ਦੇ ਪਾਪਾਂ ਨਾਲ ਜੋ ਮਾਨਸਿਕ ਕਲੇਸ਼ ਖੜ੍ਹਾ ਹੋਵੇ, ਭਾਈ ਸਾਹਿਬ ਕਹਿੰਦੇ ਹਨ ਕਿ ਇਹ ਵੀ ਇਕੱਠਾ ਕਰੀਏ।

**ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ,**

ਸਾਰੇ ਸੰਸਾਰ ਦੀਆਂ ਪੀੜਾਂ ਮੈਂ ਇਕੱਠੀਆਂ ਕਰਕੇ ਦੇਖੀਆਂ ਨੇ;

**ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ॥੫੭੨॥** *(ਕਬਿੱਤ ਸਵੱਯੇ)*

ਪਰ ਪਰਮਾਤਮਾ ਦੇ ਵਿਛੋੜੇ ਦੀ ਜਿਹੜੀ ਪੀੜਾ ਹੈ, ਇਹ ਸਾਰੀਆਂ ਪੀੜਾਂ ਉਸ ਪੀੜਾ ਦੇ ਇਕ ਪਲ ਦੇ ਸਮਾਨ ਵੀ ਨਹੀਂ ਹਨ। ਪਰਸੂਤ ਦੀ ਪੀੜਾ ਤੋਂ ਲੰਘੇ ਬਿਨਾਂ ਕੋਈ ਇਸਤਰੀ ਮਾਂ ਨਹੀਂ ਬਣ ਸਕਦੀ। ਇਕ ਤਨ ਵਿੱਚੋਂ ਹੋਰ ਤਨ ਨੂੰ ਜਨਮ ਦੇਣਾ ਹੈ, ਪਰਸੂਤ ਦੀ ਪੀੜਾ ਵਿੱਚੋਂ ਤਾਂ ਲੰਘਣਾ ਹੀ ਪਏਗਾ। ਆਪਣੇ ਮਨ ਵਿੱਚੋਂ ਪਰਮਾਤਮਾ ਨੂੰ ਜਨਮ ਦੇਣਾ ਹੈ, ਬੜੀ ਭਿਅੰਕਰ ਮਾਨਸਿਕ ਪੀੜਾ ਵਿੱਚੋਂ ਲੰਘਣਾ ਪਏਗਾ, ਪਰਸੂਤ ਦੀ ਪੀੜਾ ਤੋਂ ਲੱਖਾਂ ਗੁਣਾ ਜ਼ਿਆਦਾ। ਇਕ ਤਨ ਵਿੱਚੋਂ ਦੂਜੇ ਤਨ ਨੂੰ ਜਨਮ ਦੇਣਾ ਹੈ, ਪ੍ਰਕਿਰਤੀ ਨੇ ਪੀੜਾ ਬਣਾਈ ਹੈ। ਇਸੇ ਤਰ੍ਹਾਂ ਮਨ ਵਿੱਚੋਂ ਪਰਮਾਤਮਾ ਨੂੰ ਪ੍ਰਗਟ ਕਰਨਾ ਹੈ, ਬੜੀ ਭਾਰੀ

ਮਾਨਸਿਕ ਤੇ ਅਧਿਆਤਮਿਕ ਪੀੜਾ ਹੈ। ਗੁਰੂ ਰਾਮਦਾਸ ਸਾਹਿਬ ਜੀ ਉਸ ਦਾ ਜ਼ਿਕਰ ਕਰਦੇ ਨੇ:

**ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥**
**ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥**

*(ਬਿਲਾਵਲੁ ਮ: ੫, ਪੰਨਾ 835)*

ਹੁਣ ਇਹ ਪੀੜਾ ਦੂਜਾ ਕੌਣ ਜਾਣੇ:

**ਲਾਗੀ ਹੋਇ ਸੁ ਜਾਨੈ ਪੀਰ ॥**
**ਰਾਮ ਭਗਤਿ ਅਨੀਆਲੇ ਤੀਰ ॥੧॥** *(ਗਉੜੀ ਕਬੀਰ ਜੀ, ਪੰਨਾ 327)*

ਇਸ ਨੂੰ ਕਬੀਰ ਜੀ ਨੇ ਇਸ ਢੰਗ ਨਾਲ ਬਿਆਨ ਕੀਤਾ ਹੈ:

**ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥**
**ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥੧੯੩॥**

*(ਸਲੋਕ ਕਬੀਰ ਜੀ, ਪੰਨਾ 1374)*

ਕਬੀਰ ਜੀ ਕਹਿੰਦੇ ਹਨ ਕਿ ਜੈਸੇ ਹੀ ਪ੍ਰੇਮ ਦਾ ਤੀਰ ਮੈਨੂੰ ਲੱਗਿਆ, ਐਸਾ ਬਾਣੀ ਦਾ ਬਾਨ ਲੱਗਿਆ ਕਿ ਮੈਂ ਗੂੰਗਾ ਹੋ ਗਿਆ।

ਜ਼ਬਾਨ ਦੇ ਚਾਰ ਦੋਖ (ਦੋਸ਼) ਮੰਨੇ ਗਏ ਨੇ:

(1) ਮਿਥਿਆ ਬੋਲਣਾ,
(2) ਫਿੱਕਾ ਬੋਲਣਾ,
(3) ਕੌੜਾ ਬੋਲਣਾ,
(4) ਵਿਅਰਥ ਬੋਲਣਾ।

ਤਿੰਨ ਦੋਖ ਮਨ ਦੇ ਮੰਨੇ ਗਏ ਨੇ:

(1) ਕਿਸੇ ਦੀ ਜਾਨ ਬਾਰੇ ਬੁਰਾ ਸੋਚਣਾ,
(2) ਕਿਸੇ ਦੇ ਮਾਲ ਬਾਰੇ ਬੁਰਾ ਸੋਚਣਾ,
(3) ਕਿਸੇ ਦੀ ਇੱਜ਼ਤ-ਆਬਰੂ ਬਾਰੇ ਬੁਰਾ ਸੋਚਣਾ।

ਇਵੇਂ ਹੀ ਤਿੰਨ ਦੋਖ ਤਨ ਦੇ ਮੰਨੇ ਗਏ ਨੇ:

(1) ਕਿਸੇ ਦੀ ਜਾਨ ਖੋਹ ਲੈਣੀ,
(2) ਕਿਸੇ ਦਾ ਮਾਲ ਖੋਹ ਲੈਣਾ,
(3) ਕਿਸੇ ਦੀ ਇੱਜ਼ਤ-ਆਬਰੂ ਲੁੱਟ ਲੈਣੀ।

ਇਹ ਸਾਰੇ ਦਸ ਦੋਖ ਮੰਨੇ ਗਏ ਨੇ।

ਕਬੀਰ ਕਹਿੰਦਾ ਹੈ ਕਿ ਮੈਂ ਗੂੰਗਾ ਹੋ ਗਿਆ ਹਾਂ। ਹੁਣ ਮੈਂ ਫਿੱਕਾ ਵੀ ਨਹੀਂ

ਬੋਲਦਾ; ਮੈਂ ਮਿਥਿਆ ਨਹੀਂ ਬੋਲਦਾ; ਹੁਣ ਮੈਂ ਕੌੜਾ ਵੀ ਨਹੀਂ ਬੋਲਦਾ; ਹੁਣ ਮੈਂ ਵਿਅਰਥ ਨਹੀਂ ਬੋਲਦਾ। "ਕਬੀਰ ਗੂੰਗਾ ਹੂਆ", ਹੁਣ ਜਿਹੜੀ ਪੀੜਾ ਹੈ, ਉਸਨੂੰ ਮੈਂ ਬਿਆਨ ਵੀ ਨਹੀਂ ਕਰ ਸਕਦਾ। ਪਰ ਇਸ ਪੀੜਾ ਵਿਚ ਜਿਹੜਾ ਰਸ ਹੈ, ਉਹ ਵੀ ਬਿਆਨ ਨਹੀਂ ਕਰ ਸਕਦਾ, ਕਿਉਂਕਿ ਗੂੰਗਾ ਜੁ ਹੋ ਗਿਆ ਹਾਂ। ਸੰਸਾਰ ਵਿਚ ਪਦਾਰਥ ਪ੍ਰਾਪਤ ਕਰ ਕੇ ਪਤਾ ਚੱਲਦਾ ਹੈ ਕਿ ਕੁਛ ਵੀ ਨਹੀਂ ਮਿਲਿਆ। ਯਕੀਨ ਜਾਣੋਂ, ਪਰਮਾਤਮਾ ਦੀ ਸਾਧਨਾ ਕਰਦਿਆਂ ਕਰਦਿਆਂ ਅਗਰ ਨਹੀਂ ਵੀ ਕੁਛ ਮਿਲਿਆ ਤਾਂ ਵੀ ਬਹੁਤ ਕੁਛ ਮਿਲਿਆ ਸਮਝੋ। ਬਹੁਤ ਕੁਛ ਮਿਲ ਗਿਆ। ਬਹੁਤ ਘੁੰਡੀਆਂ ਖੁੱਲ੍ਹ ਜਾਂਦੀਆਂ ਹਨ। ਬੜੇ ਅਨੁਭਵ ਖੁੱਲ੍ਹ ਜਾਂਦੇ ਨੇ। ਕਪਾਟ ਖੁੱਲ੍ਹ ਜਾਂਦੇ ਨੇ। ਨਹੀਂ ਪਰਮਾਤਮਾ ਮਿਲਿਆ ਤਾਂ ਨਾ ਸਹੀ। ਹਜ਼ਰਤ ਨਿਜ਼ਾਮ-ਉਦ-ਦੀਨ ਕਹਿੰਦੇ ਨੇ:

*ਯਾ ਰਬ ਦੁਆਇ ਵਸਲ ਨ ਹਰਗਿਜ਼ ਕਬੂਲ ਹੋ।*

ਯਾ ਰੱਬ! ਐਹ ਦੁਆ (ਅਰਦਾਸ), ਜੋ ਮੈਂ ਹਰ ਰੋਜ਼ ਕਰਦਾ ਹਾਂ ਕਿ ਪ੍ਰਭੂ ਤੂੰ ਮਿਲ, ਤੂੰ ਮਿਲ। ਹੁਣ ਕਹਿੰਦਾ ਹੈ ਕਿ ਖ਼ੁਦਾ! ਤੂੰ ਨਾ ਮਿਲੀਂ।

*ਫਿਰ ਦਿਲ ਮੇਂ ਕਿਆ ਰਹੇਗਾ, ਜਬ ਹਸਰਤ ਨਿਕਲ ਗਈ।*

ਤੇਰੇ ਮਿਲਣ ਦੀ ਤਾਂਘ ਵਿਚ ਵੀ ਕੋਈ ਰਸ ਹੈ। ਇਸ ਮਿਲਾਪ ਦੀ ਤੜਪ ਵਿਚ ਵੀ ਕੋਈ ਰਸ ਹੈ। ਇਸ ਪੀੜਾ ਵਿਚ ਵੀ ਕੋਈ ਰਸ ਹੈ। ਰਹਿਣ ਦੇ, ਜੇ ਤੂੰ ਨਹੀਂ ਮਿਲਦਾ ਤਾਂ ਨਾ ਸਹੀ।

ਨਿਰੰਕਾਰ ਦੇ ਮਾਰਗ 'ਤੇ ਚੱਲ ਕੇ ਅਗਰ ਨਿਰੰਕਾਰ ਨਹੀਂ ਵੀ ਮਿਲਿਆ, ਯਕੀਨ ਜਾਣੋਂ, ਬਹੁਤ ਕੁਛ ਮਿਲਿਆ ਹੈ, ਬੜੇ ਅਨੁਭਵ ਖੁੱਲ੍ਹਦੇ ਹਨ। ਕਬੀਰ ਕਹਿੰਦਾ ਹੈ ਕਿ ਮੈਂ ਗੂੰਗਾ ਹੋ ਗਿਆ ਹਾਂ। ਉਹ ਜਿਹੜੀ ਪੀੜਾ ਹੈ, ਮੈਂ ਬਿਆਨ ਨਹੀਂ ਕਰ ਸਕਦਾ, ਉਸ ਰਸ ਨੂੰ ਮੈਂ ਬਿਆਨ ਹੀ ਨਹੀਂ ਕਰ ਸਕਦਾ:

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥**

*(ਗਉੜੀ ਕਬੀਰ ਜੀ, ਪੰਨਾ 334)*

ਗੁਰੂ ਅਰਜਨ ਦੇਵ ਜੀ ਮਹਾਰਾਜ ਬਿਆਨ ਕਰਦੇ ਹਨ:

**ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥**
**ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥**

*(ਕਾਨੜਾ ਮ: ੫, ਪੰਨਾ 1302)*

ਕਬੀਰ ਕਹਿੰਦਾ ਹੈ ਕਿ ਮੈਂ ਗੂੰਗਾ ਹੋ ਗਿਆ ਹਾਂ:

**ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥**

ਬਾਵਰਾ ਅਸੀਂ ਆਮ ਤੌਰ 'ਤੇ ਪਾਗਲ ਨੂੰ ਕਹਿੰਦੇ ਹਾਂ, ਪਰ ਇਥੇ 'ਬਾਵਰੇ' ਦੇ ਅਰਥ ਨੇ—ਭੋਲਾ। ਭੋਲੇ ਦਾ ਮਤਲਬ ਹੈ—ਜੋ ਅੰਦਰੋਂ-ਬਾਹਰੋਂ ਇਕ ਹੈ। ਜੋ ਕ੍ਰਿਤ ਹੈ, ਉਹ ਹੀ ਨੀਯਤ ਹੈ। ਜੋ ਕਰਦਾ ਹੈ, ਉਹੀ ਸੋਚਦਾ ਹੈ। ਜੋ ਸੋਚਦਾ ਹੈ, ਉਹ ਹੀ ਕਰਦਾ ਹੈ। ਜੋ ਉਸਦੀ ਕਰਨੀ ਹੈ, ਉਹ ਹੀ ਉਸਦੀ ਸੋਚਣੀ ਹੈ। ਅੰਦਰੋਂ-ਬਾਹਰੋਂ ਇਕ ਹੈ—ਭੋਲਾ।

ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਔਰੰਗਜ਼ੇਬ ਦੀਆਂ 47 ਖ਼ੂਬੀਆਂ ਦੱਸੀਆਂ ਨੇ। ਹੈਰਾਨਗੀ ਦੀ ਗੱਲ ਹੈ ਕਿ ਜਿਸਦੇ ਨਾਲ ਇਤਨੀ ਜੰਗ ਹੁੰਦੀ ਰਹੀ, ਔਰ ਜਿਸਦੇ ਦੌਰੇ ਹਕੂਮਤ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਸ਼ਹੀਦ ਹੋਏ, ਚਾਰੇ ਬੱਚੇ ਸ਼ਹੀਦ ਹੋਏ, ਜ਼ਿੰਦਗੀ ਸਾਰੀ ਠੋਕਰਾਂ ਵਿਚ ਬਤੀਤ ਹੋਈ, ਉਸਦੇ ਕੁਛ ਗੁਣਾਂ ਨੂੰ ਵੀ ਲਿਖਦੇ ਹਨ। ਇਹ ਇਕ ਨਿਰਵੈਰ ਹਿਰਦੇ ਦੀ ਗੱਲ ਹੈ, ਹਿਰਦਾ ਨਿਰਵੈਰ ਹੈ। ਐ ਔਰੰਗਜ਼ੇਬ! ਤੂੰ ਅੰਮ੍ਰਿਤ ਵੇਲੇ ਅਲਿਲ-ਸੁਬਾਹ ਉੱਠਦਾ ਹੈਂ, ਬੜੀ ਵੱਡੀ ਖ਼ੂਬੀ ਹੈ। ਹਰ ਵਕਤ ਹੱਥ ਦੇ ਵਿਚ ਤਸਬੀ ਰੱਖਦਾ ਹੈਂ, 'ਅੱਲਾ ਹੂ', 'ਅੱਲਾ ਹੂ' ਕਰਦਾ ਹੈਂ, ਬਿਲਾ ਨਾਗਾ ਤੂੰ ਨਿਮਾਜ਼ ਪੜ੍ਹਦਾ ਹੈਂ, ਬੜੀ ਵੱਡੀ ਖ਼ੂਬੀ ਹੈ। ਹਰ ਰੋਜ਼ ਤਖ਼ਤ 'ਤੇ ਬੈਠਣ ਤੋਂ ਪਹਿਲੋਂ, ਕਾਰਜ ਸ਼ੁਰੂ ਕਰਨ ਤੋਂ ਪਹਿਲੋਂ ਕਲਮਾ ਪੜ੍ਹਦਾ ਹੈਂ, ਤੇਰੀ ਬੜੀ ਵੱਡੀ ਖ਼ੂਬੀ ਹੈ। ਰਮਜ਼ਾਨ ਦੇ ਮਹੀਨੇ ਤੂੰ 30 ਰੋਜ਼ੇ ਰੱਖਦਾ ਹੈਂ, ਦੋ ਵਕਤ ਤੂੰ ਕੁਰਾਨ ਦੀ ਤਿਲਾਵਤ ਵੀ ਕਰਦਾ ਹੈਂ, ਸਵੇਰੇ ਸ਼ਾਮ ਪਾਠ ਵੀ ਕਰਦਾ ਹੈਂ, ਵੀਰਵਾਰ (ਜੁੰਮੇਰਾਤ) ਨੂੰ ਤੂੰ ਜ਼ਕਾਤ ਵੀ ਦੇਂਦਾ ਹੈ, ਖੁੱਲ੍ਹ-ਦਿਲੀ ਨਾਲ ਦਾਨ ਵੀ ਦੇਂਦਾ ਹੈਂ, ਪਰ ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਸਭ ਕੁਛ ਹੁੰਦਿਆਂ ਹੋਇਆਂ ਵੀ ਤੂੰ ਸ਼ੈਤਾਨ ਹੈਂ। ਫੁੱਲ ਨੂੰ ਫੁੱਲ ਕਹਿ ਦਿੱਤਾ, ਕੰਡੇ ਨੂੰ ਕੰਡਾ ਕਹਿ ਦਿੱਤਾ। ਇਸ ਨੂੰ ਕਹਿੰਦੇ ਨੇ—ਸੱਚ। ਲੋਕੀਂ ਫੁੱਲ ਨੂੰ ਕੰਡਾ ਆਖਣਗੇ, ਨਿੰਦਾ ਕਰਨਗੇ ਯਾ ਫਿਰ ਖ਼ੁਸ਼ਾਮਦ ਕਰਨਗੇ, ਕੰਡੇ ਨੂੰ ਫੁੱਲ ਆਖਣਗੇ, ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਕੰਡੇ ਨੂੰ ਫੁੱਲ ਨਾ ਆਖਿਆ ਤਾਂ ਚੁਭੇਗਾ। ਸਤਿਗੁਰੂ ਜੀ ਕਹਿੰਦੇ ਨੇ—ਸਭ ਕੁਛ ਦੇ ਹੁੰਦਿਆਂ ਵੀ ਤੂੰ ਸ਼ੈਤਾਨ ਹੈਂ।

**ਤੁਰਾ ਮਨ ਨਦਾਨਮ ਕਿ ਯਜ਼ਦਾਂ-ਸ਼ਨਾਸ।**
**ਬਰਆਮਦ ਜ਼ਿ ਤੂ ਕਾਰਹਾ ਦਿਲ-ਖ਼ਰਾਸ਼।** *(ਜ਼ਫ਼ਰਨਾਮਾ, ਪਾ: ੧੦)*

ਐ ਔਰੰਗਜ਼ੇਬ! ਤੂੰ ਖ਼ੁਦਾ-ਸ਼ਨਾਸ ਨਹੀਂ ਹੈਂ। ਤੂੰ ਉਹ ਕੰਮ ਕੀਤੇ ਨੇ, ਜਿਸ ਨਾਲ ਲੋਕਾਂ ਦੇ ਦਿਲਾਂ ਨੂੰ ਚੋਟ ਪਹੁੰਚੀ ਹੈ। ਜਿਹੜਾ ਮਨੁੱਖ ਰੱਬ ਨਾਲ ਜੁੜਿਆ ਹੋਇਆ ਹੈ, ਉਹ ਦੂਜਿਆਂ ਦੇ ਦਿਲ ਨਹੀਂ ਤੋੜਦਾ, ਪਰ ਤੂੰ ਕਦਮ ਕਦਮ 'ਤੇ ਲੋਕਾਂ ਦੇ ਦਿਲ ਤੋੜੇ ਹਨ। ਤੂੰ ਭਰਾਵਾਂ ਨੂੰ ਮਾਰਿਆ, ਪਿਉ ਤੇ ਭੈਣ ਨੂੰ ਤੜਪਾਇਆ, ਬਾਕੀਆਂ ਦਾ ਕੀ ਲਿਹਾਜ਼ ਕਰਨਾ ਸੀ!

**ਅਗਰ ਸਦ ਕੁਰਾਂ ਰਾ ਬਖ਼ੁਰਦੀ ਕਸਮ।**
**ਮਰਾ ਇਅਤਬਾਰੇ ਨ ਈਂ ਜ਼ੱਰਹ ਦਮ।** *(ਜ਼ਫ਼ਰਨਾਮਾ, ਪਾ: ੧੦)*

ਐ ਔਰੰਗਜ਼ੇਬ! ਤੂੰ ਸੈਂਕੜੇ ਕਸਮਾਂ ਕੁਰਾਨ ਦੀਆਂ ਵੀ ਖਾਵੇਂ, ਮੈਂ ਤੇਰੀਆਂ ਕਸਮਾਂ 'ਤੇ ਬਿਲਕੁਲ ਇਤਬਾਰ ਨਹੀਂ ਕਰਾਂਗਾ। ਤੂੰ ਝੂਠਾ, ਤੇਰੀ ਕੁਰਾਨ ਦੀ ਤਿਲਾਵਤ ਝੂਠੀ, ਤੇਰੀ ਨਿਮਾਜ਼ ਝੂਠੀ, ਤੇਰੀ ਤਸਬੀ ਫੇਰਨੀ ਵੀ ਝੂਠੀ, ਤੇਰਾ ਕੁਰਾਨ ਦਾ ਪਾਠ ਕਰਨਾ ਵੀ ਝੂਠਾ। ਮੈਂ ਤੈਨੂੰ ਮਨੁੱਖ ਹੀ ਨਹੀਂ ਮੰਨਦਾ।

**ਹਮੂ ਮਰਦ ਬਾਯਦ ਸ਼ਵੱਦ ਸੁਖ਼ਨਵਰ।**
**ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ।** *(ਜ਼ਫ਼ਰਨਾਮਾ, ਪਾ: ੧੦)*

ਮਨੁੱਖ ਤਾਂ ਉਹ ਹੁੰਦਾ ਹੈ, ਜੋ ਦਿਲ ਵਿਚ ਹੈ, ਉਹੋ ਹੀ ਬਾਹਰੋਂ ਹੋਵੇ। ਤੇਰੀ ਜ਼ਬਾਨ ਵਿਚ ਕੁਛ ਹੋਰ ਹੈ, ਤੇਰੇ ਦਿਲ ਵਿਚ ਕੁਛ ਹੋਰ ਹੈ। ਤੂੰ ਕਰਦਾ ਕੁਛ ਹੋਰ ਹੈਂ, ਕਹਿੰਦਾ ਤੂੰ ਕੁਛ ਹੋਰ ਹੈਂ। ਤੇਰੀ ਕਰਣੀ ਕੁਛ ਹੋਰ ਹੈ; ਤੂੰ ਬੰਦਾ ਹੀ ਨਹੀਂ ਹੈਂ। ਸ਼ੇਖ਼ ਫ਼ਰੀਦ ਜੀ ਕਹਿੰਦੇ ਹਨ:

**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥**
*(ਆਸਾ ਫਰੀਦ ਜੀ, ਪੰਨਾ 488)*

ਜਿਨ੍ਹਾਂ ਦੇ ਮਨ ਵਿਚ ਹੋਰ, ਬਾਹਰ ਕੁਛ ਹੋਰ, ਉਹ ਕੱਚੇ ਬੰਦੇ ਹਨ। ਉਨ੍ਹਾਂ ਨੂੰ ਚਾਲਾਕ ਕਿਹਾ ਗਿਆ ਹੈ। ਚਾਲਾਕ ਬੰਦਾ ਰਾਜਨੀਤੀ ਵਿਚ ਜਿੱਤ ਸਕਦਾ ਹੈ।

ਈਰਾਨੀ ਸੂਫ਼ੀ ਸੰਤ ਹਾਫ਼ਿਜ਼ ਪਾਸ ਉਸਦਾ ਪੜੋਸੀ ਆਪਣਾ ਇਕ ਸਾਲ ਦਾ ਬੱਚਾ ਲਿਆਇਆ ਤੇ ਕਹਿਣ ਲੱਗਾ ਕਿ ਸੰਤ ਜੀ! ਆਪ ਭਵਿੱਖ ਦੇ ਬਾਰੇ ਦੱਸ ਸਕਦੇ ਹੋ, ਜ਼ਰਾ ਦੱਸੋ ਕਿ ਇਹ ਬੱਚਾ ਵੱਡਾ ਹੋ ਕੇ ਕੀ ਬਣੇਗਾ? ਹਾਫ਼ਿਜ਼ ਨੇ ਉਸ ਬੱਚੇ ਦੇ ਅੱਗੇ ਕੁਰਾਨ ਸ਼ਰੀਫ਼ ਰੱਖ ਦਿੱਤੀ, ਇਕ ਸ਼ਰਾਬ ਦੀ ਬੋਤਲ ਰੱਖ ਦਿੱਤੀ ਤੇ ਨਾਲ ਇਕ ਸੋਨੇ ਦੀ ਮੋਹਰ ਰੱਖ ਦਿੱਤੀ। ਪੜੋਸੀ ਵੀ ਬੜਾ ਹੈਰਾਨ ਹੋਇਆ ਕਿ ਇਸ ਤਰ੍ਹਾਂ ਤਾਂ ਕਦੀ ਵੀ ਨਹੀਂ ਕੀਤਾ। ਬੱਚਾ ਵੀ ਮਹਾਨ ਸੀ, ਉਸ ਨੇ ਤਿੰਨਾਂ ਨੂੰ ਜੱਫ਼ੀ ਪਾ ਲਈ। ਹਾਫ਼ਿਜ਼ ਨੇ ਸਿਰ 'ਤੇ ਹੱਥ ਮਾਰਿਆ, ਤਾਂ ਪੜੋਸੀ ਪੁੱਛਦਾ ਹੈ ਕਿ ਕੀ ਕੋਈ ਚੰਗਾ ਸ਼ਗਨ ਨਹੀਂ ਹੋਇਆ? ਹਾਫ਼ਿਜ਼ ਕਹਿਣ ਲੱਗਾ ਕਿ ਮਿੱਤਰਾ! ਗੱਲ ਇਹ ਹੈ ਕਿ ਜੇ ਸੋਨੇ ਦੀ ਮੋਹਰ ਚੁੱਕਦਾ ਤਾਂ ਬੜਾ ਬਲਵਾਨ ਹੋਣਾ ਸੀ, ਬੜਾ ਕਾਰੋਬਾਰੀ ਹੋਣਾ ਸੀ; ਇਹ ਬੱਚਾ ਸ਼ਰਾਬ ਦੀ ਬੋਤਲ ਚੁੱਕਦਾ ਤਾਂ ਬੜਾ ਅੱਯਾਸ਼ ਹੋਣਾ ਸੀ, ਯਾ ਬੜਾ ਬਦਮਾਸ਼ ਹੋਣਾ ਸੀ; ਇਹ ਕੁਰਾਨ ਸ਼ਰੀਫ਼ ਚੁੱਕਦਾ ਤਾਂ ਬੜਾ ਵੱਡਾ ਫ਼ਕੀਰ ਹੋਣਾ ਸੀ, ਔਲੀਆ, ਖ਼ੁਦਾ-ਸ਼ਨਾਸ ਹੋਣਾ ਸੀ; ਪਰ ਇਸ ਨੇ ਤਿੰਨਾਂ ਨੂੰ ਗਲਵਕੜੀ ਪਾ ਲਈ ਹੈ। ਬੜਾ ਵੱਡਾ ਰਾਜਨੀਤਿਕ ਹੋਵੇਗਾ। ਇਹ ਕਰੇਗਾ ਕੁਛ, ਬੋਲੇਗਾ ਕੁਛ,

ਹੋਵੇਗਾ ਕੁਛ। ਇਹ ਸਿਆਸਤਦਾਨ ਹੋਵੇਗਾ। ਚਾਲਾਕ ਮਨੁੱਖ ਜਗਤ ਦੇ ਵਿਚ ਤਾਂ ਕਾਮਯਾਬ ਹੋ ਸਕਦਾ ਹੈ, ਪਰ ਪਰਮਾਤਮਾ ਦੀ ਦੁਨੀਆ ਵਿਚ ਹਾਰ ਜਾਏਗਾ। ਕਬੀਰ ਜੀ ਨੇ ਸਾਫ਼ ਕਹਿ ਦਿੱਤਾ ਹੈ:

**ਰੇ ਜਨ ਮਨੁ ਮਾਧਉ ਸਿਉ ਲਾਈਐ॥**
**ਚਤੁਰਾਈ ਨ ਚਤੁਰਭੁਜੁ ਪਾਈਐ॥...**
**ਕਹੁ ਕਬੀਰ ਭਗਤਿ ਕਰਿ ਪਾਇਆ॥**
**ਭੋਲੇ ਭਾਇ ਮਿਲੇ ਰਘੁਰਾਇਆ॥** *(ਗਉੜੀ ਕਬੀਰ ਜੀ, ਪੰਨਾ 324)*

ਪਰਮਾਤਮਾ ਭੋਲੇ-ਭਾਅ ਨਾਲ ਮਿਲਦਾ ਹੈ, ਚਾਲਾਕੀਆਂ ਨਾਲ ਨਹੀਂ ਮਿਲਦਾ:

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥**
*(ਆਸਾ ਮ: ੫, ਪੰਨਾ 396)*

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥**
*(ਜਪੁਜੀ ਸਾਹਿਬ)*

ਭਗਤ ਭੋਲੇ ਹੁੰਦੇ ਹਨ, ਅੰਦਰੋਂ-ਬਾਹਰੋਂ ਇਕ ਹੁੰਦੇ ਹਨ। ਚਾਲਾਕ ਬੰਦਾ ਠੱਗ ਸਕਦਾ ਹੈ, ਠੱਗਿਆ ਨਹੀਂ ਜਾ ਸਕਦਾ। ਭੋਲਾ ਬੰਦਾ ਠਗਾ ਸਕਦਾ ਹੈ, ਠੱਗ ਨਹੀਂ ਸਕਦਾ। ਠੱਗਣ ਵਾਸਤੇ ਤਾਂ ਚਾਲਾਕੀ ਚਾਹੀਦੀ ਹੈ। ਹਜ਼ਾਰਾਂ ਦਫ਼ਾ ਠੱਗੇ ਜਾਣਾ ਬਿਹਤਰ ਹੈ, ਨਿਸਬਤਨ ਇਕ ਦਫ਼ਾ ਕਿਸੇ ਨੂੰ ਠੱਗਣਾ। ਇਕ ਦਫ਼ਾ ਠੱਗਣ ਨਾਲ ਬੰਦਾ ਖੱਡ ਵਿਚ ਜਾ ਡਿੱਗਦਾ ਹੈ। ਭੋਲਾ ਬੰਦਾ ਹੀ ਠਗਾ ਸਕਦਾ ਹੈ ਤੇ ਭੋਲੇ ਨੂੰ ਸਾਰੀ ਦੁਨੀਆ ਪਾਗਲ ਕਹਿੰਦੀ ਹੈ। ਕਬੀਰ ਜੀ ਫ਼ੁਰਮਾਨ ਕਰਦੇ ਹਨ:

**ਲੋਗੁ ਕਹੈ ਕਬੀਰੁ ਬਉਰਾਨਾ॥**
**ਕਬੀਰ ਕਾ ਮਰਮੁ ਰਾਮ ਪਹਿਚਾਨਾਂ॥** *(ਭੈਰਉ ਕਬੀਰ ਜੀ, ਪੰਨਾ 1158)*

ਸਾਰਾ ਬਨਾਰਸ ਕਹਿੰਦਾ ਹੈ ਕਿ ਕਬੀਰ ਪਾਗਲ ਹੈ। ਪਰ ਕੌਣ ਕਹੇ ਕਿ ਸਾਰੇ ਬਨਾਰਸ ਵਿਚ ਇੱਕੋ ਹੀ ਤਾਂ ਬੰਦਾ ਹੈ, ਬਾਕੀ ਸਾਰੇ ਪਾਗਲ ਹਨ। ਇੱਕੋ ਹੀ ਤਾਂ ਮਨੁੱਖ ਹੈ, ਬਾਕੀ ਸਾਰੇ ਪਾਗਲ ਹਨ। ਸਾਰੇ ਬੇਦੀ ਕਹਿ ਰਹੇ ਨੇ ਕਿ ਗੁਰੂ ਨਾਨਕ ਨੂੰ ਭੂਤਨੇ ਚੰਬੜੇ ਹੋਏ ਨੇ, ਬੇਤਾਲਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ:

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥** *(ਮਾਰੂ ਮ: ੧, ਪੰਨਾ 991)*

ਬੇਦੀਆਂ ਨੂੰ ਕੌਣ ਦਸੇ ਕਿ ਤੁਹਾਡੀਆਂ ਬੇਦੀਆਂ ਦੀ ਕੁਲ ਵਿਚ ਇੱਕੋ ਤਾਂ ਮਨੁੱਖ ਹੈ, ਜੋ ਜਗਤ ਦਾ ਚਾਨਣਾ ਹੈ, ਜਗਤ ਦਾ ਦੀਪਕ ਹੈ। ਕਬੀਰ ਜੀ ਕਹਿੰਦੇ ਹਨ ਕਿ ਮੈਂ ਭੋਲਾ ਹੋ ਗਿਆ ਹਾਂ, ਅੰਦਰੋਂ-ਬਾਹਰੋਂ ਇਕ ਹੋ ਗਿਆ ਹਾਂ:

**ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥**

*(ਸਲੋਕ ਕਬੀਰ ਜੀ, ਪੰਨਾ 1374)*

ਸੂਫ਼ੀ ਸੰਤ ਹਾਫ਼ਿਜ਼ ਕਹਿੰਦਾ ਹੈ:

*ਸਦ ਹਜ਼ਾਰ ਜਾਨ ਫ਼ਿਦਾਏ,*
*ਆਨ ਕੇ ਜਬਾਨਸ ਦਿਲੇਸ ਯਕੇਸਤ।*

ਮੇਰੇ ਵਰਗੀਆਂ ਇਕ ਨਹੀਂ ਬਲਕਿ ਹਜ਼ਾਰਾਂ ਜਿੰਦੜੀਆਂ ਉਸ ਬੰਦੇ ਤੋਂ ਕੁਰਬਾਨ ਕੀਤੀਆਂ ਜਾ ਸਕਦੀਆਂ ਹਨ, ਜਿਸਦੀ ਜ਼ਬਾਨ ਤੇ ਦਿਲ ਇਕ ਹੈ, ਭੋਲਾ ਹੈ।

ਭਗਤ ਰਾਮਾਨੰਦ ਜੀ ਵੀ ਫ਼ੁਰਮਾਉਂਦੇ ਹਨ:

**ਕਤ ਜਾਈਐ ਰੇ ਘਰ ਲਾਗੋ ਰੰਗੁ ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ਰਹਾਉ॥**
**ਏਕ ਦਿਵਸ ਮਨ ਭਈ ਉਮੰਗ ॥**
**ਘਸਿ ਚੰਦਨ ਚੋਆ ਬਹੁ ਸੁਗੰਧ ॥**
**ਪੂਜਨ ਚਾਲੀ ਬ੍ਰਹਮ ਠਾਇ ॥**
**ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥**

*(ਬਸੰਤੁ ਰਾਮਾਨੰਦ ਜੀ, ਪੰਨਾ 1195)*

ਮੇਰਾ ਮਨ ਹੁਣ ਪਿੰਗਲਾ ਹੋ ਗਿਆ ਹੈ, ਇਸ ਦੀ ਨੱਸ-ਭੱਜ ਖ਼ਤਮ ਹੋ ਗਈ ਹੈ, ਮਨ ਦੀ ਭਟਕਣਾ ਮਿਟ ਗਈ ਹੈ। ਮਨ ਕਿਥੇ ਚਲਿਆ ਜਾਂਦਾ ਹੈ ? ਸਮੇਂ ਵਿਚ ਦੌੜਦਾ ਹੈ, ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਦੌੜਦਾ ਹੈ, ਆਉਣ ਵਾਲੇ ਸਮੇਂ ਦੀ ਚਿੰਤਾ ਵਿਚ ਦੌੜਦਾ ਹੈ। ਹੁਣ ਦੌੜ ਭੱਜ ਹਟ ਗਈ ਹੈ। ਵਰਤਮਾਨ ਵਿਚ ਆ ਗਿਆ ਹੈ। ਤੇ ਵਰਤਮਾਨ ਇਕ ਦਮ ਹੈ। ਸਾਰੇ ਮਹਾਂ-ਮੰਤ੍ਰ ਇਕ ਦਮ ਵਿਚ ਪੂਰੇ ਹੋ ਜਾਂਦੇ ਹਨ। ਵਾਹਿਗੁਰੂ—ਇੱਕੋ ਦਮ ਵਿਚ ਪੂਰਾ ਹੋ ਜਾਂਦਾ ਹੈ। ਓਮ, ਅੱਲਾ ਹੂ, ਰਾਮ—ਇਕ ਦਮ ਵਿਚ ਪੂਰੇ ਹੋ ਜਾਂਦੇ ਹਨ। ਇਕ ਦਮ ਵਾਹਿਗੁਰੂ ਆਖਣ ਨਾਲ ਵਾਹਿਗੁਰੂ ਮਿਲ ਜਾਂਦਾ ਹੈ, ਬਸ਼ਰਤੇ ਕਿ ਮਨੁੱਖ ਇਕ ਦਮ ਵਿਚ ਆ ਜਾਏ, ਵਰਤਮਾਨ ਵਿਚ ਆ ਜਾਏ। ਵਰਤਮਾਨ ਭਗਵਾਨ ਦਾ ਦੁਆਰ ਹੈ:

**ਟੁਕੁ ਦਮੁ ਕਰਾਰੀ ਜਉ ਕਰਹੁ, ਹਾਜਿਰ ਹਜੂਰਿ ਖੁਦਾਇ ॥੧॥**

*(ਤਿਲੰਗ ਕਬੀਰ ਜੀ, ਪੰਨਾ 727)*

ਭਗਤ ਕਬੀਰ ਜੀ ਕਹਿੰਦੇ ਹਨ ਕਿ ਇਕ ਦਮ ਵਿਚ ਟਿਕ ਜਾ, ਖ਼ੁਦਾ ਹਾਜ਼ਰ ਹੈ। ਕਬੀਰ ਜੀ ਕਹਿੰਦੇ ਹਨ ਕਿ ਪਿੰਗਲਾ ਹੋ ਗਿਆ ਹਾਂ।

ਫ਼ਕੀਰ ਉਹ ਹੈ, ਜਿਸਦੀ ਦੁਨੀਆ ਵਿਚ ਚਾਨਣਾ ਹੋ ਗਿਆ ਹੋਵੇ ਤੇ

ਮਹਾਨ ਸ਼ਾਇਰ ਉਹ ਹੈ, ਜਿਸਦੀ ਜ਼ਿੰਦਗੀ ਵਿਚ ਕਦੀ ਕਦੀ ਬਿਜਲੀ ਚਮਕਦੀ ਹੈ ਅਤੇ ਪ੍ਰਕਾਸ਼ ਹੁੰਦਾ ਹੈ। ਜਦੋਂ ਬਿਜਲੀ ਚਮਕਦੀ ਹੈ, ਉਹ ਫ਼ਕੀਰ ਤੋਂ ਘੱਟ ਨਹੀਂ ਹੁੰਦਾ, ਫਿਰ ਅੰਧੇਰਾ ਹੋ ਜਾਂਦਾ ਹੈ। ਫ਼ਕੀਰ—ਜਿਥੇ ਚਾਨਣਾ ਹੋ ਗਿਐ, ਅੰਧੇਰਾ ਹੈ ਹੀ ਨਹੀਂ। ਸੰਤ—ਜਿਥੇ ਪ੍ਰਕਾਸ਼ ਹੋ ਗਿਆ, ਅੰਧੇਰਾ ਨਹੀਂ। ਪਰ ਕਵੀ ਤੇ ਸ਼ਾਇਰ ਨੂੰ ਕਦੀ ਕਦੀ ਝਲਕ ਮਿਲਦੀ ਹੈ। ਸ਼ਾਇਰ ਮਖ਼ਮੂਰ ਦਿਹਲਵੀ ਲਿਖਦਾ ਹੈ :

*ਮੇਰੇ ਟੂਟੇ ਹੂਏ ਪਾਇ ਤਲਬ ਕਾ ਮੁਝ ਪਿ ਅਹਿਸਾਨ ਹੈ,*
*ਤੁਮਹਾਰੇ ਦਰ ਸੇ ਅਬ ਉਠ ਕਰ ਕਹੀਂ ਜਾਇਆ ਨਹੀਂ ਜਾਤਾ।*
*ਮੁਹੱਬਤ ਅਸਲ ਮੇ ਮਖ਼ਮੂਰ ਵੁਹ ਰਾਜ਼ੇ ਹਕੀਕਤ ਹੈ,*
*ਸਮਝ ਮੇਂ ਆ ਗਿਆ ਹੈ ਫਿਰ ਭੀ ਸਮਝਾਇਆ ਨਹੀਂ ਜਾਤਾ।*

ਐਹ ਜਿਹੜਾ ਮੇਰਾ ਪੈਰ ਟੁੱਟ ਗਿਆ ਹੈ, ਇਸ ਟੁੱਟੇ ਹੋਏ ਪੈਰ ਦਾ ਮੇਰੇ 'ਤੇ ਬੜਾ ਅਹਿਸਾਨ ਹੈ। ਮੈਂ ਤਾਂ ਕਿਧਰੇ ਜਾਣ ਜੋਗਾ ਹੀ ਨਹੀਂ ਰਿਹਾ, ਕੇਵਲ ਤੇਰੇ ਦਰ ਜੋਗਾ ਹੀ ਰਹਿ ਗਿਆ ਹਾਂ। ਮੈਂ ਸਮਝ ਗਿਆ ਹਾਂ, ਪਰ ਮੈਂ ਬਿਆਨ ਕਿਵੇਂ ਕਰਾਂ, ਨਹੀਂ ਕਰ ਸਕਦਾ।

**ਕਬੀਰ ਗੂੰਗਾ ਹੂਆ ਬਾਵਰਾ... ॥** *(ਸਲੋਕ ਕਬੀਰ ਜੀ, ਪੰਨਾ 1374)*

ਐਸੇ ਪੁਰਸ਼ 'ਤੇ ਵੀ ਕਦੀ ਕਦੀ ਬਿਜਲੀ ਚਮਕ ਪੈਂਦੀ ਹੈ। ਮਖ਼ਮੂਰ ਦਿਹਲਵੀ ਤਾਂ ਇਥੋਂ ਤਕ ਕਹਿੰਦਾ ਹੈ ਕਿ ਹੇ ਪ੍ਰਭੂ! ਹਰ ਹਿਰਦੇ ਵਿਚ ਤੇਰਾ ਪਿਆਰ ਨਹੀਂ ਹੁੰਦਾ, ਕਿਉਂਕਿ :

*ਮੁਹੱਬਤ ਕੇ ਲੀਏ ਕੁਛ ਖ਼ਾਸ ਦਿਨ ਮਖ਼ਸੂਸ ਹੋਤੇ ਹੈਂ,*
*ਯਿਹ ਵੁਹ ਨਗ਼ਮਾ ਹੈ ਜੋ ਹਰ ਸਾਜ਼ ਪਿ ਗਾਯਾ ਨਹੀਂ ਜਾਤਾ।*
*(ਮਖ਼ਮੂਰ ਦਿਹਲਵੀ)*

ਇਹ ਪ੍ਰੇਮ ਦਾ ਗੀਤ ਹਰ ਸਾਜ਼ 'ਤੇ ਨਹੀਂ ਗਾਇਆ ਜਾਂਦਾ। ਹਰ ਹਿਰਦਾ, ਐ ਖ਼ੁਦਾ! ਤੇਰੀ ਯਾਦ ਨਹੀਂ ਕਰਦਾ। ਹਰ ਹਿਰਦੇ ਵਿਚ ਤੇਰੀ ਤੜਪ ਨਹੀਂ ਹੁੰਦੀ। ਪਹਿਲਾਂ ਹਿਰਦੇ ਦੀ ਬਣਤਰ ਬਣਾਉਣੀ ਪੈਂਦੀ ਹੈ। ਹੇ ਖ਼ੁਦਾ! ਹਰ ਸਾਜ਼ ਵਿੱਚੋਂ ਸੰਗੀਤ ਨਹੀਂ ਨਿਕਲਦਾ, ਪਹਿਲਾਂ ਸਾਜ਼ ਨੂੰ ਸੁਰ ਕਰਨਾ ਪੈਂਦਾ ਹੈ। ਕਬੀਰ ਜੀ ਕਹਿੰਦੇ ਹਨ ਕਿ ਹੁਣ ਮੈਂ ਬਿਖੈ ਨਾਦ ਵੀ ਨਹੀਂ ਸੁਣਦਾ, ਕਿਉਂਕਿ ਮੈਂ ਬਹਿਰਾ ਹੋ ਗਿਆ ਹਾਂ :

**ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥੧੯੩॥**
*(ਸਲੋਕ ਕਬੀਰ ਜੀ, ਪੰਨਾ 1374)*

ਇਹ ਪਿਆਸ ਜਿਸ ਦਿਨ ਪੈਦਾ ਹੋ ਜਾਂਦੀ ਹੈ, ਮਨੁੱਖ ਦੀ ਹਾਲਤ ਇਹ ਹੋ

ਜਾਂਦੀ ਹੈ ਕਿ ਸਾਰਾ ਸੰਸਾਰ ਬੇ-ਮਾਅਨੀ ਹੋ ਜਾਂਦਾ ਹੈ, ਔਰ ਮਨੁੱਖ ਉੱਤੇ ਪਰਮਾਤਮਾ ਦੀ ਰਹਿਮਤ ਦੀ ਬਾਰਿਸ਼ ਹੋ ਜਾਂਦੀ ਹੈ, ਮਨੁੱਖ ਮਾਲਾ-ਮਾਲ ਹੋ ਜਾਂਦਾ ਹੈ। ਮਨੁੱਖ ਆਇਆ ਤਾਂ ਬੂੰਦ ਦੀ ਤਰ੍ਹਾਂ, ਪਰ ਸਾਗਰ ਹੋ ਜਾਂਦਾ ਹੈ। ਹੈ ਤਾਂ ਇਕ ਜ਼ੱਰਾ, ਪਰ ਸੂਰਜ ਹੋ ਸਕਦਾ ਹੈ। ਹੈ ਤਾਂ ਤੁੱਛ ਪਰ ਭਗਵਾਨ ਹੋਣ ਦਾ ਇਸ ਨੂੰ ਅਉਸਰ ਮਿਲਿਆ ਹੈ। ਕਿਉਂਕਿ ਇਹ (ਮਨੁੱਖ) ਜਾਗ ਸਕਦਾ ਹੈ, ਪਸ਼ੂ ਨਹੀਂ ਜਾਗ ਸਕਦਾ। ਕਿਸੇ ਸੁੱਤੇ ਹੋਏ ਨੂੰ ਜਗਾਉਣਾ ਹੋਵੇ ਤਾਂ ਆਵਾਜ਼ ਕਰਨੀ ਪੈਂਦੀ ਹੈ। ਤੇ ਆਪਣੇ ਆਪ ਨੂੰ ਜਗਾਉਣਾ ਹੈ :

**ਆਪਿ ਕਥੈ ਆਪਿ ਸੁਨਨੈਹਾਰੁ ॥** *(ਗਉੜੀ ਮ: ੫, ਪੰਨਾ 292)*

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥** *(ਜਪੁਜੀ ਸਾਹਿਬ)*

ਖ਼ੁਦ ਗਾਵਣਾ ਹੈ, ਤੇ ਖ਼ੁਦ ਸੁਣਨਾ ਹੈ। ਤਾਂ ਕਿ ਸਾਡੀ ਸੁੱਤੀ ਹੋਈ ਚੇਤਨਾ ਜਾਗੇ।

ਵਾਹਿਗੁਰੂ ਸ਼ਬਦ ਦਾ ਮੰਤ੍ਰ ਇਕ ਦਮ ਦੇ ਵਿਚ ਉਚਾਰਣ ਹੋ ਜਾਂਦਾ ਹੈ। ਤੇ ਮਨੁੱਖ ਦੇ ਕੋਲ ਨਕਦੀ ਇਕ ਦਮ ਹੈ। ਮਨ ਸਮੇਂ ਵਿਚ ਭਟਕਦਾ ਹੈ, ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ, ਆਉਣ ਵਾਲੇ ਸਮੇਂ ਦੀਆਂ ਚਿੰਤਾਵਾਂ ਵਿਚ ਭਟਕਦਾ ਹੈ। ਇਸ ਨੂੰ ਦੋਨਾਂ ਸਮਿਆਂ (ਕਾਲਾਂ) ਵਿੱਚੋਂ ਕੱਢਣਾ ਹੈ ਤੇ ਤੀਜਾ ਕਾਲ ਹੈ—ਵਰਤਮਾਨ। ਸਤਿਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥**

*(ਧਨਾਸਰੀ ਮ: ੧, ਪੰਨਾ 660)*

ਇਹੀ ਨਕਦ ਹੈ। ਜਿਹੜਾ ਦਮ ਅਜੇ ਆਇਆ ਨਹੀਂ, ਉਹ ਮੇਰੇ ਕੋਲ ਨਹੀਂ ਹੈ। ਜਿਹੜਾ ਦਮ ਮੇਰੇ ਮੂੰਹ ਵਿਚ ਹੈ, ਉਹ ਖ਼ਰਚ ਹੋ ਗਿਆ। ਬਸ ਇੱਕੋ ਹੀ ਦਮ ਹੈ। ਇਸ ਨੂੰ ਭਾਈ ਨੰਦ ਲਾਲ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ :

*ਯੱਕ ਦਮ ਬ-ਖ਼ੇਸ਼ ਰਾਹ ਨ ਬੁਰਦਮ ਕਿ: ਕੀਸਤਮ।*
*ਐ ਵਾਏ, ਨਕਦਿ ਜ਼ਿੰਦਗੀਮ, ਰਾਇਗਾਂ ਗੁਜ਼ੱਸ਼ਤ।*

ਹੇ ਪ੍ਰਭੂ ! ਇਕ ਦਮ ਤੂੰ ਮੈਨੂੰ ਦਿੱਤਾ ਸੀ, ਪਰ ਮੈਂ ਇਸ ਇਕ ਦਮ ਨੂੰ ਗੁਜ਼ਾਰਿਆ, ਗੁਜ਼ਰੇ ਹੋਏ ਦਮਾਂ ਦੀ ਯਾਦ ਦੇ ਵਿਚ। ਮੈਂ ਇਕ ਦਮ ਨੂੰ ਗੁਜ਼ਾਰਿਆ, ਆਉਣ ਵਾਲੇ ਦਮਾਂ ਦੀ ਚਿੰਤਾ ਵਿਚ। ਦਮ ਦਮ ਕਰਕੇ ਮੇਰੀ ਸਾਰੀ ਜ਼ਿੰਦਗੀ ਚਲੀ ਗਈ, ਵਰਨਾ ਇਕ ਦਮ ਵਿਚ ਪਰਮਾਤਮਾ ਮਿਲ ਸਕਦਾ ਹੈ।

ਕ੍ਰੋੜ ਦਫ਼ਾ 'ਵਾਹਿਗੁਰੂ ਵਾਹਿਗੁਰੂ' ਆਖਣ ਨਾਲ ਇਕ ਪਾਪ ਵੀ ਨਹੀਂ ਮਿਟੇਗਾ। ਕ੍ਰੋੜ ਦਫ਼ਾ 'ਵਾਹਿਗੁਰੂ' ਆਖਣ ਨਾਲ ਇਕ ਦੁੱਖ ਵੀ ਨਹੀਂ ਮਿਟੇਗਾ। ਪਰ ਇਕ ਦਫ਼ਾ 'ਵਾਹਿਗੁਰੂ' ਆਖਣ ਨਾਲ ਸਾਰੇ ਹੀ ਪਾਪ ਮਿਟ ਜਾਂਦੇ ਨੇ,

ਇਕ ਦਫ਼ਾ 'ਵਾਹਿਗੁਰੂ' ਆਖਣ ਨਾਲ ਸਾਰੇ ਹੀ ਦੁਖ ਮਿਟ ਜਾਣਗੇ। ਕ੍ਰੋੜ ਦਫ਼ਾ 'ਵਾਹਿਗੁਰੂ ਵਾਹਿਗੁਰੂ' ਆਖਣਾ ਬੜਾ ਸੌਖਾ ਹੈ, ਪਰ ਇਕ ਦਫ਼ਾ 'ਵਾਹਿਗੁਰੂ' ਆਖਣਾ ਬੜਾ ਔਖਾ ਹੈ, ਬਹੁਤ ਔਖਾ ਹੈ, ਪਰ :

**ਆਖਣਿ ਅਉਖਾ ਸਾਚਾ ਨਾਉ ॥** *(ਆਸਾ ਮ: ੧, ਪੰਨਾ 9)*

ਜ਼ਬਾਨ 'ਵਾਹਿਗੁਰੂ' ਉਚਾਰਣ ਕਰੇ ਤੇ ਮਨ ਪੂਰੀ ਇਕਾਗਰਤਾ ਨਾਲ ਸੁਣੇ, ਇਕ ਦਫ਼ਾ ਵਿਚ ਹੀ ਜਾਗ ਜਾਏਗਾ, ਮਨੁੱਖ ਭਗਵਾਨ ਦਾ ਹੀ ਰੂਪ ਹੋ ਜਾਏਗਾ :

**ਟੂਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥**

*(ਤਿਲੰਗ ਕਬੀਰ ਜੀ, ਪੰਨਾ 727)*

ਇਸੇ ਨੂੰ ਗੁਰਸਿਖ ਨੇ ਅੰਮ੍ਰਿਤ ਵੇਲੇ ਜਪਣਾ ਹੈ ਤੇ ਗੁਰੂ ਨਾਨਕ ਦੀ ਪਹਿਲੀ ਬਾਣੀ 'ਜਪੁ' ਹੈ। ਗੁਰੂ ਨਾਨਕ ਨੇ ਸਿੱਖਾਂ ਨੂੰ 'ਜਪੁ' ਨਾਲ ਜੋੜਿਆ ਹੈ। ਜਪਦਿਆਂ ਜਪਦਿਆਂ ਜੋ ਸੱਚ, ਵਿਚਾਰ ਤੇ ਅਨੁਭਵ ਪੈਦਾ ਹੋਣਗੇ, ਜੋ ਗਿਆਨ ਪੈਦਾ ਹੋਵੇਗਾ, ਮਹਾਰਾਜ ਕਹਿੰਦੇ ਹਨ ਕਿ ਬਸ, ਉਹ ਹੀ ਮਨੁੱਖ ਠੀਕ ਹੈ, ਉਹ ਹੀ ਮਨੁੱਖ ਜਗਤ ਲਈ ਕਲਿਆਣਕਾਰੀ ਹੈ। ਅੰਮ੍ਰਿਤ ਵੇਲੇ 'ਵਾਹਿਗੁਰੂ ਵਾਹਿਗੁਰੂ' ਉਚਾਰਣ ਕਰਨਾ ਤੇ ਸੁਣਨਾ ਸ਼ਬਦ-ਸੁਰਤਿ ਦਾ ਜੋੜ ਹੋ ਜਾਵੇਗਾ :

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥**
**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥**

*(ਰਾਮਕਲੀ ਮ: ੧, ਪੰਨਾ 879)*

ਅੰਮ੍ਰਿਤ ਵੇਲੇ ਪਹਿਲਾਂ 'ਵਾਹਿਗੁਰੂ ਵਾਹਿਗੁਰੂ' 20-25 ਮਿੰਟ ਉਚਾਰਣ ਕਰਨਾ, ਫਿਰ ਗੁਰੂ ਕਿਤਨਾ ਹੀ ਕਰਾ ਦੇਂਦਾ ਹੈ। ਮਨ ਪਹਿਲੋਂ ਪਹਿਲੋਂ ਵਰਤਮਾਨ ਵਿਚ ਨਹੀਂ ਆਏਗਾ, ਇਕ ਦਮ ਵਿਚ ਨਹੀਂ ਆਏਗਾ। ਇੱਕੋ ਹੀ ਦਮ ਨਕਦ ਹੈ; ਜਿਹੜਾ ਦਮ ਚਲਾ ਗਿਆ, ਉਹ ਤਾਂ ਖ਼ਰਚ ਹੋ ਗਿਆ ਤੇ ਜਿਹੜਾ ਦਮ ਆਇਆ ਹੀ ਨਹੀਂ, ਉਹ ਤਾਂ ਹੈ ਹੀ ਨਹੀਂ। ਇਕ ਦਮ ਨਕਦੀ ਹੈ। ਪਰਮਾਤਮਾ ਦੀ ਦੁਨੀਆ ਵਿਚ ਨਕਦੀ ਚੱਲਦੀ ਹੈ, ਉਧਾਰ ਨਹੀਂ ਚੱਲਦਾ। ਇੱਕੋ ਦਮ, ਇਕ ਦਮ ਨਾਲ ਪ੍ਰਾਪਤੀ ਹੋ ਜਾਂਦੀ ਹੈ :

**ਏਕ ਚਿਤ ਜਿਹ ਇਕ ਛਿਨ ਧਿਆਇਓ ॥**
**ਕਾਲ ਫਾਸ ਕੇ ਬੀਚ ਨ ਆਇਓ ॥** *(ਅਕਾਲ ਉਸਤਤਿ)*

ਇਕ ਦਫ਼ਾ ਪਰਮਾਤਮਾ ਨੂੰ ਆਰਾਧਿਆਂ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਹਜ਼ੂਰ ਫ਼ੁਰਮਾਉਂਦੇ ਨੇ :

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ ॥**

*(ਸੂਹੀ ਮ: ੫, ਪੰਨਾ 747)*

ਨਿਮਖ ਦਾ ਮਤਲਬ—ਇਕ ਦਮ; ਤੇ ਪਰਮਾਤਮਾ ਮਿਲਦਾ ਹੈ ਇਕ ਦਮ ਵਿਚ। ਦੁਨੀਆ ਦਾ ਹੋਰ ਕੋਈ ਕੰਮ ਇਕ ਨਿਮਖ ਵਿਚ ਨਹੀਂ ਹੁੰਦਾ। ਨਾ ਲੰਬੀ ਯਾਤਰਾ, ਨਾ ਹੀ ਲੰਬੀ-ਚੌੜੀ ਪੜ੍ਹਾਈ ਤੇ ਨਾ ਲੰਬਾ ਚੌੜਾ ਕਾਰੋਬਾਰ ਹੀ ਹੁੰਦਾ ਹੈ। ਪਰ ਨਿਰੰਕਾਰ ਇਕ ਦਮ ਵਿਚ ਮਿਲ ਸਕਦਾ ਹੈ:

**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

*(ਤਿਲੰਗ ਕਬੀਰ ਜੀ, ਪੰਨਾ 727)*

ਪਰਮਾਤਮਾ ਨੂੰ ਪ੍ਰਾਪਤ ਕਰਨਾ ਸੌਖੇ ਤੋਂ ਵੀ ਸੌਖਾ ਹੈ, ਔਖੇ ਤੋਂ ਔਖਾ ਵੀ ਹੈ। ਇਕ ਦਫ਼ਾ 'ਵਾਹਿਗੁਰੂ' ਆਖਣ ਨਾਲ ਉਹ ਮਿਲਦਾ ਹੈ, ਪਰ ਬਦਕਿਸਮਤੀ ਇਹ ਹੈ ਕਿ ਇਕ ਦਮ ਵਿਚ ਲਿਆ ਕੇ 'ਵਾਹਿਗੁਰੂ' ਆਖਣਾ ਬਹੁਤ ਔਖਾ ਹੈ। ਹਾਂ, ਕ੍ਰੋੜ ਦਫ਼ਾ 'ਵਾਹਿਗੁਰੂ ਵਾਹਿਗੁਰੂ' ਆਖੀਏ ਤਾਂ ਹੋ ਸਕਦੈ ਕਿਧਰੇ ਇਕ ਦਫ਼ਾ ਕਹਿਣ ਦੀ ਜਾਚ ਆ ਜਾਏ।

ਕਬੀਰ ਨੇ ਗ਼ੁੱਸਾ ਕੀਤਾ ਸੀ ਆਪਣੀ ਪਤਨੀ 'ਤੇ, ਕਿ ਸੁਣਿਐ, ਤੂੰ ਤਿੰਨ ਦਫ਼ਾ 'ਰਾਮ' ਕਹਿਲਵਾ ਕੇ ਰੋਗੀ ਦਾ ਰੋਗ ਦੂਰ ਕੀਤਾ। ਇਹ ਰਾਮ ਦੇ ਨਾਮ ਦੀ ਤੌਹੀਨ ਹੈ।

ਲੋਈ ਕਹਿੰਦੀ ਹੈ—ਨਹੀਂ ਸੰਤ ਜੀ, ਤੁਸਾਂ ਗ਼ਲਤ ਸੁਣਿਆ ਹੈ, ਮੈਂ ਰੋਗੀ ਦਾ ਰੋਗ ਕੀਤੈ ਇਕ ਦਫ਼ਾ ਰਾਮ ਕਹਿਲਵਾ ਕੇ ਹੀ ਦੂਰ ਕੀਤਾ ਹੈ।

—ਕੀ ਸਾਰੇ ਝੂਠ ਕਹਿੰਦੇ ਨੇ, ਰੋਗੀ ਖ਼ੁਦ ਕਹਿ ਰਿਹਾ ਹੈ ਕਿ ਤਿੰਨ ਦਫ਼ਾ ਕਹਿਲਵਾਇਆ ਹੈ?

ਲੋਈ ਕਹਿਣ ਲੱਗੀ ਕਿ ਸੰਤ ਜੀ! ਆਖਿਆ ਤਾਂ ਤਿੰਨ ਦਫ਼ਾ ਸੀ, ਪਰ ਕੀ ਕਰੀਏ, ਉਹ ਠੀਕ ਇਕ ਦਫ਼ਾ ਨਾਲ ਹੀ ਹੋਇਆ ਹੈ। ਪਹਿਲੀ ਦਫ਼ਾ ਜਦ 'ਰਾਮ' ਆਖਿਆ, ਮਨ ਉਸ ਵੇਲੇ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਸੀ, ਮਨ ਰਾਮ ਵਿਚ ਨਹੀਂ ਸੀ। ਦੂਜੀ ਦਫ਼ਾ, ਮਨ ਭਵਿੱਖ ਦੀ ਚਿੰਤਾ ਵਿਚ ਡੁੱਬਿਆ ਹੋਇਆ ਸੀ। ਤੇ ਤੀਜੀ ਦਫ਼ਾ ਜਦ ਮਨ, ਵਰਤਮਾਨ ਵਿਚ, ਰਾਮ ਵਿਚ ਆਇਆ ਤਾਂ ਇਸ ਉਚਾਰਣ ਕੀਤੇ ਨਾਲ ਰੋਗੀ ਠੀਕ ਹੋ ਗਿਆ; ਹੋਇਆ ਇਕ ਦਫ਼ਾ ਨਾਲ ਹੀ ਹੈ ਪਰ ਆਖਿਆ ਤਿੰਨ ਦਫ਼ਾ ਹੀ ਹੈ। ਠੀਕ ਇਕ ਦਫ਼ਾ ਨਾਲ ਹੀ ਹੋਇਆ ਹੈ। ਕੋਈ ਰਾਮ ਨਾਮ ਦੀ ਤੌਹੀਨ ਨਹੀਂ ਹੋਈ।

ਤੋਂ ਇਕ ਦਫ਼ਾ 'ਵਾਹਿਗੁਰੂ' ਆਖਣ ਨਾਲ ਸਾਰੇ ਦੁਖ ਮਿਟ ਜਾਂਦੇ ਹਨ, ਕ੍ਰੋੜ ਦਫ਼ਾ ਆਖਣ ਨਾਲ ਇਕ ਦੁਖ ਵੀ ਦੂਰ ਨਹੀਂ ਹੁੰਦਾ। ਇਕ ਦਫ਼ਾ ਵਾਹਿਗੁਰੂ ਆਖਣ ਨਾਲ ਮਨੁੱਖ ਪਰਮਾਤਮਾ ਦਾ ਰੂਪ ਹੋ ਜਾਏਗਾ, ਕ੍ਰੋੜ ਦਫ਼ਾ ਆਖਣ ਨਾਲ ਨਹੀਂ। ਪਰ ਇਕ ਦਫ਼ਾ ਵੀ ਤਾਂ ਆਖਣਾ ਔਖਾ ਹੈ:

**ਆਖਣਿ ਅਉਖਾ ਸਾਚਾ ਨਾਉ॥** *(ਆਸਾ ਮ: ੧, ਪੰਨਾ 9)*

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥**
*(ਰਾਮਕਲੀ ਮ: ੧, ਪੰਨਾ 879)*

ਜ਼ਬਾਨ ਉਚਾਰਣ ਕਰੇ 'ਵਾਹਿਗੁਰੂ' ਧੁਨ ਨੂੰ ਤੇ ਧਿਆਨ ਉਸੇ ਵਿਚ ਹੋਵੇ। ਮਨ ਸੁਣੇ, ਜੈਸੇ ਹੀ ਮਨ ਉਚਾਰਣ ਕੀਤੇ ਹੋਏ ਸ਼ਬਦ 'ਵਾਹਿਗੁਰੂ' ਦੀ ਧੁਨ ਨੂੰ ਸੁਣੇਗਾ :

**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥** *(ਜਪੁਜੀ ਸਾਹਿਬ)*

ਇਹ ਆਵਾਜ਼ ਧੁਨਾਕਾਰ ਕਰਨੀ ਚਾਹੀਦੀ ਹੈ, ਜਿਵੇਂ ਘੜਿਆਲ ਵਜਾਈਦਾ ਹੈ ਤੇ ਇਹ ਆਵਾਜ਼ ਇਕ ਦਮ ਬੰਦ ਨਹੀਂ ਹੁੰਦੀ। 'ਵਾਹਿਗੁਰੂ, ਵਾਹਿਗੁਰੂ' ਦਾ ਜਪ ਕਰਨਾ ਹੈ, ਧੁਨਾਕਾਰ। ਜਪ ਜੋ ਹੈ, ਸੂਰਜ ਨਿਕਲਣ ਤੋਂ ਪਹਿਲੋਂ ਕਰਨਾ ਹੈ। ਦਿਨ ਵੇਲੇ ਧੰਧਾ ਚੇਤੇ ਆਉਂਦਾ ਹੈ, ਸੰਸਾਰ ਚੇਤੇ ਆਉਂਦਾ ਹੈ। ਨਿਰੰਕਾਰ ਚੇਤੇ ਆਉਂਦਾ ਹੈ, ਸਿਰਫ਼ ਅੰਮ੍ਰਿਤ ਵੇਲੇ, ਪ੍ਰਭੂ ਦੀਆਂ ਵਡਿਆਈਆਂ ਦੀ ਵਿਚਾਰ ਕਰਨ ਨਾਲ।

•